

ਤੁਧ ਚਿਤਵਤ ਸੁਖ ਅਧਿਕ ਹੋਇ
ਨਾਸਹ ਅਨਗਨ ਪਾਪ
ਕਰਿ ਕਿਰਪਾ ਮੋਹਿ ਰਿਧ ਬਸਹੁ
ਸ੍ਰੀ ਸਤਿਗੁਰੁ ਪ੍ਰਤਾਪ

-ਸਤਿਗੁਰੂ ਜਗਜੀਤ ਸਿੰਘ ਜੀ

# ਗੁਰੂ ਪਰਵਾਰ



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ



ਮਾਤਾ ਭੁਪਿੰਦਰ ਕੌਰ ਜੀ



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਸਾਹਿਬਜਾਦਿਆਂ
(ਸਤਿਗੁਰੂ) ਜਗਜੀਤ ਸਿੰਘ ਜੀ ਅਤੇ (ਮਹਾਰਾਜ) ਬੀਰ ਸਿੰਘ ਜੀ ਨਾਲ

ਇਤਿਹਾਸਕ ਤਸਵੀਰਾਂ...

# ਗੁਰਬਾਣੀ ਦੇ ਪਾਠਾਂ ਦਾ ਨਿਰੰਤਰ ਪ੍ਰਵਾਹ



ਪੰਜ ਸੌ ਅਖੰਡ ਪਾਠਾਂ ਦੇ ਭੋਗ ਸਮੇਂ ਦੀ ਤਸਵੀਰ



ਸਵਾ ਲੱਖ ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਦੇ ਪਾਠਾਂ ਦੇ ਭੋਗ ਸਮੇਂ ਦੀ ਤਸਵੀਰ



ਸਰਬੱਤ ਦੇ ਭਲੇ ਦੀ ਅਰਦਾਸ ਕਰਦੇ ਹੋਏ
ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ



ਚੰਡੀ ਦੀ ਵਾਰ ਦੇ ਸਵਾ ਲੱਖ ਪਾਠਾਂ ਦਾ ਮਹਾਨ ਹਵਨ ਯੱਗ















100% pass result of Class-X & XII in session 2022-23, Our students have also demonstrated their prowess beyond the classroom by actively participating in Model United Nations conferences.

We are proud of the all-around excellence exhibited by our students in academics, extracurricular activities, and sports.

* Academic Excellence
* Hi-Tech Computer Labs
* Digital Classrooms
* Career Counseling
* Extracurricular Activities
* Sports Achievements
* Innovative Programs
* Outstanding CBSE class X & XII Result
* National Champions of Badminton, Pencak Silat Games

* ਅਕਾਦਮਿਕ ਉਤਮਤਾ
* ਉੱਚ ਤਕਨੀਕ ਦੇ ਕੰਪਿਊਟਰ ਲੈਬ
* ਡਿਜੀਟਲ ਕਲਾਸਰੂਮ
* ਕਿੱਤੇ ਨਾਲ ਸਬੰਧਿਤ ਜਾਣਕਾਰੀ
* ਸਹਿ ਪਾਠਕ੍ਰਮੀ ਗਤੀਵਿਧੀਆਂ
* ਖੇਡਾਂ ਦੀਆਂ ਪ੍ਰਾਪਤੀਆਂ
* ਨਵੀਨਤਾਕਾਰੀ ਪ੍ਰੋਗਰਾਮ

**THEY SEE, THEY LEARN. THEY GROW....**

## SHAHEED BISHAN SINGH MEM. SR. SEC. SCHOOL

**Contact :- 9625869243, 011-41328974, 011-25455010**

**Email ID : contactus@sbsmschool.com Website : www.sbsmschool.com; instagram: https://www.instagram.com/sbsmschool8**



ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

## ਸੁੱਚ ਸੋਧ ਅਤੇ ਨਾਮ ਬਾਣੀ ਦਾ ਪ੍ਰਵਾਹ ਚਲਾਉਣ ਵਾਲੇ ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਕਾਸ਼ ਪੁਰਬ ਦੀਆਂ ਸਮੂਹ ਪਾਠਕਾਂ ਅਤੇ ਸੰਗਤਾਂ ਨੂੰ ਲੱਖ-ਲੱਖ ਵਧਾਈਆਂ

# ਨਾਮਧਾਰੀ ਸਿੱਖ ਸੰਗਤ ਸਾਊਥਾਲ, ਯੂ .ਕੇ .




ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਸੁੱਚ ਸੋਧ ਅਤੇ ਨਾਮ ਬਾਣੀ ਦਾ ਪ੍ਰਵਾਹ ਚਲਾਉਣ ਵਾਲੇ
ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ
ਦੇ ਪ੍ਰਕਾਸ਼ ਪੁਰਬ ਦੀਆਂ ਸਮੂਹ ਪਾਠਕਾਂ ਅਤੇ ਸੰਗਤਾਂ ਨੂੰ
ਲੱਖ-ਲੱਖ ਵਧਾਈਆਂ















# ਨਾਮਧਾਰੀ ਸਿੱਖ ਸੰਗਤ ਯੂ .ਕੇ

# NAMDHARI SIKH SANGAT U.K.

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਸੁੱਚ ਸੋਧ ਅਤੇ ਨਾਮ ਬਾਣੀ ਦਾ ਪ੍ਰਵਾਹ ਚਲਾਉਣ ਵਾਲੇ
ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ
ਦੇ ਪ੍ਰਕਾਸ਼ ਪੁਰਬ ਦੀਆਂ ਸਮੂਹ ਪਾਠਕਾਂ ਅਤੇ ਸੰਗਤਾਂ ਨੂੰ
ਲੱਖ-ਲੱਖ ਵਧਾਈਆਂ



# KULDIP SINGH FLORA
# GURDARSHAN KAUR FLORA
# & FAMILY



Address : 17 Manor Road, Donington-We-Heath
Coalville Le67 2FU Tel : + 441530452981, +447702611134



ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਸੁੱਚ ਸੋਧ ਅਤੇ ਨਾਮ ਬਾਣੀ ਦਾ ਪ੍ਰਵਾਹ ਚਲਾਉਣ ਵਾਲੇ
ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ
ਦੇ ਪ੍ਰਕਾਸ਼ ਪੁਰਬ ਦੀਆਂ ਸਮੂਹ ਪਾਠਕਾਂ ਅਤੇ ਸੰਗਤਾਂ ਨੂੰ
ਲੱਖ-ਲੱਖ ਵਧਾਈਆਂ



ਸ੍ਰੀ ਸਤਿਗੁਰੂ ਉਦੈ ਸਿੰਘ ਜੀ ਤੋਂ ਅਸ਼ੀਰਵਾਦ ਪ੍ਰਾਪਤ ਕਰਦੇ ਹੋਏ
ਅਮ੍ਰਿਤਪਾਲ ਸਿੰਘ ਫਲੋਰਾ ਅਤੇ ਪਰਵਾਰ

Address : 2 Kirton Road, Coalville, Leicestershire.
LE67, 4RX U.K.

# ਵਰਿਆਮ

ਮਾਰਚ-ਅਪ੍ਰੈਲ 2024

ਜਿਲਦ-49

ਅੰਕ- 5-6

ਬਾਨੀ ਸੰਪਾਦਕ
ਸ੍ਰ. ਜਗਦੀਸ਼ ਸਿੰਘ 'ਵਰਿਆਮ'
ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ

ਸੰਪਾਦਕ : ਡਾ. ਰਜਵੰਤ ਕੌਰ

ਸੰਪਰਕ : 98786-16996, 98143-18720

| ਦਫਤਰ ਦਾ ਪਤਾ: | Office Address : |
|---|---|
| ਮਾਸਿਕ ਵਰਿਆਮ | Monthly WARYAM |
| ਲਾਡੋਵਾਲੀ ਰੋਡ | |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, |
| | Jalandhar-144001 |

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੪੦-੦੦ ਰੁਪਏ |
| ਸਲਾਨਾ ਚੰਦਾ | ੪੦੦-੦੦ ਰੁਪਏ |
| ਜੀਵਨ ਮੈਂਬਰ | ੧੦੦੦੦-੦੦ ਰੁਪਏ |
| ਵਿਦੇਸ਼ ਲਈ | ੫੦ ਪੌਂਡ ਜਾਂ ੬੦ ਡਾਲਰ ਅਮਰੀਕੀ |
| ਹਵਾਈ ਡਾਕ ਰਾਹੀਂ | (ਸਾਲਾਨਾ) |

ਚੈਕ ਡਰਾਫਟ ਕੇਵਲ Waryam ਦੇ ਨਾਂਅ ਤੇ ਹੀ ਭੇਜੇ ਜਾਣ

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬ੍ਰੇਰੀਆਂ ਲਈ ਪ੍ਰਵਾਨ ਹੈ।




## ਤਤਕਰਾ




**WARYAM** Current A/C No.
607201010050208
IFSC/RTGS Code :UBIN0560723
Union Bank of India Rama Mandi Jalandhar City
E-mail : editor@waryam.com,
drrajwant@waryam.com,
jagdishsinghwariam@gmail.com
drrajwant@gmail.com

# ਉਪਦੇਸ਼ – ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ



- ਸਤਿਗੁਰੂ ਸਾਰੀ ਸ੍ਰਿਸ਼ਟੀ ਦਾ ਮਾਲਕ ਹੈ, ਸਭ ਦਾ ਉਹ ਕਰਤਾ, ਹਰਤਾ ਹੈ।
- ਸਤਿਗੁਰੂ ਸਰਬ ਕਲਾ ਸਮਰੱਥ ਹੈ, ਜਿਸਨੂੰ ਅਣਗਿਣਤ ਜੀਵ ਰਚਣ ਦਾ ਕੋਈ ਪੁੰਨ ਨਹੀਂ, ਔਰ ਸਾਰੀ ਸ੍ਰਿਸ਼ਟੀ ਨੂੰ ਜਿਦਣ ਪਰਲੋ ਕਰਕੇ ਲੈਅ ਕਰ ਦਿੰਦਾ ਹੈ, ਕੋਈ ਪਾਪ ਨਹੀਂ। ਉਸਦੇ ਨਾਲ ਸਾਡਾ ਦਾਅਵਾ ਕੋਈ ਨਹੀਂ, ਪਰ ਇੱਕੋ ਚੀਜ਼ ਹੈ, ਕਿ ਉਹ ਸਰਬ ਕਲਾ ਸਮਰੱਥ ਹੈ, ਉਹ ਅਜੂਨੀ ਹੈ, ਉਹ ਜੂਨ ਵਿੱਚ ਕਦੇ ਨਹੀਂ ਆਉਂਦਾ।
- ਸਤਿਗੁਰੂ ਸਦਾ ਹੀ ਹੈ, ਉਹ ਕੋਈ ਵੇਲਾ ਨਹੀਂ ਜਿੱਥੇ ਉਹ ਨਾ ਹੋਵੇਗਾ। ਜਿਹੜੇ ਉਹਦੇ ਚਰਨਾਂ ਨੂੰ ਲਗਦੇ ਹਨ, ਜਿਹੜੇ ਉਹਦੇ ਚਰਨਾਂ ਨੂੰ ਧਿਆਉਂਦੇ ਹਨ, ਸਤਿਗੁਰੂ ਉਹਨਾਂ ਦੀਆਂ ਮਨ ਦੀਆਂ ਕਾਮਨਾਵਾਂ ਪੂਰੀਆਂ ਕਰਦੇ ਹਨ।
- ਜਿਹੜਾ ਸਤਿਗੁਰੂ ਦੇ ਹੁਕਮਾਂ ਵਿੱਚ ਨਹੀਂ ਚਲਦਾ – ਜਿਹੜਾ ਉਹਦੇ ਬਚਨਾਂ ਉੱਤੇ ਨਹੀਂ ਚਲਦਾ, ਨਾ ਦਾੜ੍ਹੀ ਨਾਲ, ਨਾ ਕੇਸਾਂ ਨਾਲ, ਨਾ ਮਾਲਾ ਨਾਲ, ਨਾ ਕਿਰਪਾਨ ਨਾਲ, ਨਾ ਕਾਲੀ ਨਾਲ, ਨਾ ਚਿੱਟੀ ਨਾਲ, ਕੋਈ ਬਚਾਅ ਨਹੀਂ ਹੋਣਾ।
- ਜਿਹੜਾ ਸਤਿਗੁਰੂ ਦੀ ਰਹਿਤ ਨਾ ਰੱਖੇਗਾ, ਸਤਿਗੁਰੂ ਦੇ ਹੁਕਮ ਵਿੱਚ ਨਾ ਚੱਲੇਗਾ – ਭਾਈ ਉਹ ਮਾਰਿਆ ਜਾਏਗਾ। ਉਹ ਇਸ ਗੱਲ ਦਾ ਕਦੇ ਧਿਆਨ ਨਾ ਕਰੇ – ਮੈਂ ਕੂਕਾ ਹਾਂ, ਮੈਨੂੰ ਰਾਮ ਸਿੰਘ ਬਚਾਵੇਗਾ। ਰਾਮ ਸਿੰਘ ਦਾ ਜਿਹੜਾ ਹੁਕਮ ਮੰਨੇਗਾ ਉਹਨੂੰ ਬਚਾਵੇਗਾ, ਨਾਨਕ ਦਾ ਜਿਹੜਾ ਹੁਕਮ ਮੰਨੇਗਾ, ਗੁਰੂ ਗੋਬਿੰਦ ਸਿੰਘ ਦਾ ਜਿਹੜਾ ਹੁਕਮ ਮੰਨੇਗਾ, ਉਹਨੂੰ ਬਚਾਵੇਗਾ।
- ਜਿਹੜਾ ਆਦਮੀ ਨਾਮ ਨਹੀਂ ਜਪੇਗਾ, ਭਜਨ ਨਹੀਂ ਕਰੇਗਾ, ਉਹ ਮਾਰ ਖਾਏਗਾ।
- ਸਵਾ ਪਹਿਰ ਰਾਤ ਰਹਿੰਦੀ ਨਾਲ ਜੇ ਕੋਈ ਆਦਮੀ ਕੇਸੀਂ ਇਸ਼ਨਾਨ ਕਰਕੇ ਨਾਮ ਜਪਦਾ ਹੈ, ਬਾਣੀ ਪੜ੍ਹਦਾ ਹੈ, ਉਸਨੂੰ ਸਵਾ ਮਣ ਮੋਤੀਆਂ ਦਾ ਪੁੰਨ ਹੁੰਦਾ ਹੈ।
- ਭਾਈ ਸਜਣੋ, ਕੋਈ ਹਿੰਦੂ, ਕੋਈ ਸਿੱਖ ਚਾਹੇ ਕੋਈ ਅਕਾਲੀ, ਚਾਹੇ ਕੋਈ ਕੂਕਾ, ਚਾਹੇ ਕੋਈ, ਗੁਰੂ ਕੇ ਸਿੱਖ ਤਾਂ ਸਾਰੇ ਹੀ ਹਾਂ। ਭਾਈ ਸ਼ਰਾਬ – ਖਿਮਾਂ ਕਰੋ – ਇਸਦਾ ਖਹਿੜਾ ਛਡੋ, ਇਹ ਬੜੀ ਬੁਰੀ ਚੀਜ਼ ਹੈ।
- ਰਾਗ ਸ਼ਬਦ ਦਾ ਅਰਥ ਹੈ – ਪਿਆਰ। ਰਾਗ ਨਾਂ ਹੀ ਪ੍ਰੀਤੀ ਦਾ ਹੈ। ਜਦੋਂ ਅਸੀਂ ਕਹਿੰਦੇ ਹਾਂ, ਰਾਗ ਦਵੈਸ਼ ਨਹੀਂ ਕਰਨੀ – ਪਿਆਰ ਕਰਨਾ, ਕਿਸੇ ਨਾਲ ਦੁਸ਼ਮਣੀ ਨਹੀਂ ਕਰਨੀ।
- ਹਰ ਸਿੱਖ ਦਾ ਫਰਜ਼ ਹੈ ਕਿ ਇਸ ਰਾਗ ਨੂੰ ਮਰਨ ਨਾ ਦਿੱਤਾ ਜਾਵੇ। ਜੇ ਕੁਛ ਕਰਨ ਦੀ ਹਿੰਮਤ ਹੈ, ਕੁਛ ਸਿੱਖਿਆ ਕਰੋ, ਗਾਇਆ ਕਰੋ, ਕੁਛ ਸੁਣੋ।
- ਸਤਿਗੁਰੂ ਸੱਚੇ ਪਾਤਸ਼ਾਹ ਨੇ ਸਾਨੂੰ ਰਾਗ ਦੀ ਅਮੋਲਕ ਦਾਤ ਦਿੱਤੀ ਹੈ। ਸਾਡਾ ਫਰਜ਼ ਹੈ – ਸਿੱਖਾਂ ਦਾ ਕਿ ਹਰ ਇੱਕ ਸਿੱਖ ਦੇ ਬੱਚਿਆਂ 'ਚ ਥੋੜ੍ਹੀ ਬਹੁਤੀ ਇਹਦੀ ਖੁਸ਼ਬੋ ਆਉਣੀ ਚਾਹੀਦੀ ਹੈ।
- ਜਿਹੜਾ ਆਦਮੀ ਥਾਲੀ ਧੋ ਕੇ ਪੀਵੇਗਾ, ਉਹ ਕਦੇ ਭੁੱਖਾ ਨਹੀਂ ਮਰੇਗਾ।

# ਉਪਦੇਸ਼ – ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ



ਗੁਰੂ ਅਤੇ ਸਿੱਖ ਦਾ ਅਟੁੱਟ ਰਿਸ਼ਤਾ ਹੈ, ਪਰ ਸਿੱਖੀ ਦੀ ਗੱਲ ਸ਼ਰਧਾ, ਭਾਵਨਾ ਤੇ ਪ੍ਰੇਮ ਤੋਂ ਬਿਨਾਂ ਸਾਰੀ ਖ਼ਤਮ ਹੋ ਜਾਂਦੀ ਹੈ। ਬਾਣੀ ਵਿਚ ਲਿਖਿਆ ਹੈ ਕਿ,

ਜੇਹਾ ਸਤਿਗੁਰੁ ਕਰ ਜਾਣਿਆ ਤੇਹੋ ਜੇਹਾ ਸੁਖੁ ਹੋਇ।
ਏਹੁ ਸਹਸਾ ਮੂਲੇ ਨਾਹੀ ਭਾਉ ਲਾਇ ਜਨੁ ਕੋਇ।

ਸਤਿਗੁਰੂ ਨਾਮ ਦਾਨ ਦੇਂਦਾ ਹੈ। ਨਾਮ ਦੀ ਪ੍ਰਾਪਤੀ ਸਤਿਗੁਰੂ ਤੋਂ ਬਿਨਾਂ ਨਹੀਂ ਹੋ ਸਕਦੀ। ਗੁਰਬਾਣੀ ਦੀ ਇਕੋ ਤੁਕ ਵਿੱਚ ਸਤਿਗੁਰੂ ਦੇ ਨਾਮ ਦੇਣ, ਪਰਉਪਕਾਰ ਕਰਨ ਬਾਰੇ ਅੰਕਿਤ ਕੀਤਾ ਹੈ,

ਹਰਿ ਨਾਮੁ ਦੀਆ ਗੁਰਿ ਪਰਉਪਕਾਰੀ।
ਧਨੁ ਧੰਨੁ ਗੁਰੂ ਕਾ ਪਿਤਾ ਮਾਤਾ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਚਨ ਹਨ ਕਿ ਆਤਮਾ ਨਾਮ ਜਪ ਕੇ ਹੀ ਬਲਵਾਨ ਹੋ ਸਕਦੀ ਹੈ। ਆਤਮਾ ਬਲਵਾਨ ਹੋਵੇਗੀ ਤਾਂ ਤੁਸੀਂ ਆਪਣਾ, ਕੌਮ ਦਾ ਜਾਂ ਦੇਸ਼ ਦਾ ਕੁਝ ਸਵਾਰ ਸਕਦੇ ਹੋ। ਇਸ ਕਰਕੇ ਸ੍ਰੀ ਸਤਿਗੁਰੂ ਜੀ ਨੇ ਹਰ ਮਾਈ-ਭਾਈ, ਬੁੱਢੇ-ਬਾਲੇ ਨੂੰ ਨਾਮ ਸਿਮਰਨ ਦਾ ਉਪਦੇਸ਼ ਦਿੱਤਾ। ਆਪ ਦਾ ਬਚਨ ਹੈ ਕਿ ਦਿਨ ਵਿੱਚ ਘਟੋ ਘਟ ਇਕ ਘੰਟਾ ਜ਼ਰੂਰ ਨਾਮ ਸਿਮਰਨ ਕੀਤਾ ਜਾਵੇ।

ਸਤਿਗੁਰੂ ਹੀ ਮਨੁੱਖ ਮਾਤਰ ਦੇ ਅੰਦਰੋਂ ਜਮਾਂ ਦੀ ਮਾਰ ਦਾ ਡਰ ਦੂਰ ਕਰਦਾ ਹੈ,

ਜਿਨੀ ਤੁਧਨੋ ਧੰਨੁ ਕਹਿਆ,
ਤਿਨ ਜਮੁ ਨੇੜਿ ਨਾ ਆਇਆ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤ੍ਰੈਕਾਲ ਦਰਸ਼ੀ ਸਨ। ਉਹਨਾਂ ਨੂੰ ਆਉਣ ਵਾਲੇ ਸਮੇਂ ਵਿੱਚ ਵਰਤਣ ਵਾਲੇ ਭਾਣੇ ਦੀ ਵੀ ਸੋਝੀ ਸੀ। ਇਸ ਬਾਰੇ ਉਹ ਸਾਨੂੰ ਵੀ ਸੁਚੇਤ ਕਰਦੇ ਰਹਿੰਦੇ ਸਨ। ਉਹ ਇਹ ਵੀ ਜਾਣਦੇ ਸਨ ਕਿ ਭਾਰਤ ਦੀ ਵੰਡ ਹੋ ਜਾਣੀ ਹੈ। ਸੋ ਉਹ ਇਕ ਤਾਂ ਕਿਹਾ ਕਰਦੇ ਸਨ ਕਿ ਹਿੰਦੂ-ਸਿੱਖ ਇਕ ਹੋ ਜਾਣ ਨਹੀਂ ਤਾਂ ਖ਼ਤਮ ਹੋ ਜਾਣਗੇ। ਦੂਜਾ ਉਹਨਾਂ ਨਾਮਧਾਰੀ ਸਿੱਖਾਂ ਤੇ ਗ਼ੈਰ-ਨਾਮਧਾਰੀਆਂ ਸਭਨਾਂ ਨੂੰ ਥਾਂ-ਥਾਂ ਜਾ ਕੇ ਕਿਹਾ ਕਿ ਉਹ ਇਕ ਵਾਰ ਰਾਵੀ ਪਾਰ ਜ਼ਰੂਰ ਕਰ ਜਾਣ ਤਾਂ ਕਿ ਵਰਤਣ ਵਾਲੇ ਭਾਣੇ ਦੀ ਮਾਰ ਤੋਂ ਬਚ ਸੱਕਣ। ਉਹਨਾਂ ਦੇ ਬਚਨ ਤਾਂ ਅਟੱਲ ਸਨ ਹੀ ਜਿਨ੍ਹਾਂ ਵੀ ਉਹ ਬਚਨ ਮੰਨੇ ਸੁਖੀ ਰਹੇ।

ਅਸੀਂ ਸਦਾ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਚਨਾਂ ਤੇ ਅਮਲ ਕਰੀਏ, ਉਹਨਾਂ ਦੇ ਹੁਕਮਾਂ ਨੂੰ ਅੱਗੇ ਤੋਰੀਏ, ਨਾਮ ਜਪ ਕੇ ਆਪਣਾ ਆਤਮਕ ਬਲ ਵਧਾਈਏ, ਏਕਤਾ ਵਲ ਕਦਮ ਵਧਾਈਏ, ਅਮਨ ਦਾ ਸੁਨੇਹਾ ਸਭ ਨੂੰ ਦੇਈਏ, ਮਨੁੱਖ ਮਾਤਰ ਨੂੰ ਹੀ ਨਹੀਂ ਸਗੋਂ ਹਰ ਪ੍ਰਾਣੀ ਮਾਤਰ ਨਾਲ ਪ੍ਰੇਮ ਕਰੀਏ, ਤਾਂ ਕਿ ਸਾਰੀ ਸ੍ਰਿਸ਼ਟੀ ਤੋਂ ਰੋਗ ਸੋਗ ਮਿਟ ਜਾਣ, ਸੰਸਾਰ ਸੁਖੀ ਹੋਵੇ।

# ਗਊ-ਗਰੀਬ ਦੇ ਪਾਲਕ



-ਮਹਾਰਾਜ ਬੀਰ ਸਿੰਘ ਜੀ

ਸਿੱਖ ਗੁਰੂਆਂ ਦੇ ਜੀਵਨ ਅਤੇ ਸਿੱਖ ਧਰਮ ਦੀ ਪਰੰਪਰਾ ਵਿੱਚ ਗਊ ਗਰੀਬ ਦੀ ਰੱਖਿਆ ਦਾ ਵਿਸ਼ੇਸ਼ ਵਰਨਣ ਹੈ। ਗੁਰੂ ਨਾਨਕ ਦੇਵ ਜੀ ਦੇ ਪ੍ਰਗਟ ਹੋਣ ਤੋਂ ਜਰਾ ਪਹਿਲਾਂ ਭਾਰਤ ਵਿੱਚ ਕਈ ਪ੍ਰਕਾਰ ਦੇ ਉਪਦ੍ਰਵ ਹੋ ਰਹੇ ਸਨ। ਉਸ ਸਮੇਂ ਦੇ ਉਪਦ੍ਰਵ ਲਿਖਦੇ ਹੋਏ ਭਾਈ ਗੁਰਦਾਸ ਜੀ ਨੇ ਗਊ ਗਰੀਬ ਦਾ ਵਿਸ਼ੇਸ਼ ਵਰਨਣ ਕੀਤਾ ਹੈ :

"ਮਾਰਨਿ ਗਊ ਗਰੀਬ ਨੋ
ਧਰਤੀ ਉਪਰਿ ਪਾਪੁ ਬਿਥਾਰਾ"

ਇਸੇ ਦੀ ਪੁਸ਼ਟੀ ਗਿਆਨੀ ਗਿਆਨ ਸਿੰਘ ਜੀ ਦੀਆਂ ਨਿਮਨਲਿਖਤ ਤੁਕਾਂ ਤੋਂ ਹੁੰਦੀ ਹੈ ਜੋ ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੇ ਆਗਮਨ ਸਮੇਂ ਦੇ ਉਪਦ੍ਰਵਾਂ ਦਾ ਵਰਨਣ ਕਰਦਿਆਂ ਲਿਖੀਆਂ ਹਨ :

ਗੋ ਗਰੀਬ ਕੋ ਬਧ ਕਰ ਸੁਟੈਂ।
ਧਨੀ ਦੇਖ ਤਾਂ ਕਾ ਧਨ ਲੂਟੈਂ।

ਕਿਤਨੇ ਹੀ ਪਸ਼ੂ ਸੁਭਾਉ ਵਾਲੇ ਮਨੁੱਖਾਂ ਨੂੰ ਦੇਵਤਾ ਸੁਭਾਉ ਵਿੱਚ ਪ੍ਰਵਰਤਿਤ ਕਰ ਕੇ ਗੁਰੂ ਜੀ ਨੇ ਉਸ ਸਮੇਂ ਦਾ ਵਾਤਾਵਰਨ ਸ਼ੁੱਧ ਕੀਤਾ। ਗੁਰੂ ਹਰਗੋਬਿੰਦ ਜੀ ਨੇ ਸਮੇਂ ਦੀ ਲੋੜ ਅਨੁਸਾਰ ਸਿੱਖਾਂ ਨੂੰ ਸ਼ਸਤ੍ਰਧਾਰੀ ਬਣਾਇਆ ਅਤੇ ਉਸ ਵੇਲੇ ਦੀ ਮੁਗਲ ਸਰਕਾਰ ਵਿਰੁਧ ਚਾਰ ਜੰਗ ਜਿੱਤੇ। ਇਤਿਹਾਸ ਅਨੁਸਾਰ ਆਪ ਦੇ ਸਮੇਂ ਇਕ ਵਾਰੀ ਇਕ ਗਊ ਮਾਰੀ ਜਾਣ ਦੀ ਖਬਰ ਆਪ ਨੂੰ ਉਸ ਵੇਲੇ ਮਿਲੀ ਜਦ ਆਪ ਪ੍ਰਸ਼ਾਦਾ ਛਕਣ ਲਗੇ ਸਨ। ਆਪ ਜੀ ਨੇ ਪ੍ਰਸ਼ਾਦਾ ਨਹੀਂ ਛਕਿਆ, ਉਸੇ ਵੇਲੇ ਜਾ ਕੇ ਗਊ ਦੇ ਕਾਤਲਾਂ ਨੂੰ ਕਰੜਾ ਡੰਨ ਦਿੱਤਾ ਅਤੇ ਫਿਰ ਵਾਪਸ ਆਏ। ਆਪ ਦੇ ਸਮੇਂ ਤੋਂ ਘੋੜਿਆਂ ਨਾਲ ਪਿਆਰ, ਘੋੜਿਆਂ ਦੀ ਪਰਖ ਅਤੇ ਕਦਰ ਵੀ ਗੁਰੂ ਘਰ ਦਾ ਇਕ ਕਰਤਵਯ ਬਣੀ ਚਲੀ ਆ ਰਹੀ ਹੈ।

ਦਸਮੇਸ਼ ਜੀ ਦੀ ਸਵਾਰੀ ਦੇ ਘੋੜਿਆਂ ਵਿੱਚ 'ਦਲ ਬਿਡਾਰ' ਘੋੜੇ ਦਾ ਨਾਮ ਵਿਸ਼ੇਸ਼ ਸਥਾਨ ਰੱਖਦਾ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਸਵਾਰੀ ਵਾਲੀਆਂ ਦੋ ਖਾਸ ਘੋੜੀਆਂ 'ਚੀਨੀ' ਅਤੇ 'ਸੁਰਖੀ' ਸਨ। ਪਰ ਦੋਹਾਂ ਵਿੱਚੋਂ ਆਪ ਜੀ ਦੀ ਸਵਾਰੀ ਹੇਠ 'ਚੀਨੀ' ਬਹੁਤਾ ਸਮਾਂ ਰਹਿੰਦੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਪੰਜਾਬ ਵਿੱਚ ਰਾਜ ਪਰਿਵਰਤਨ ਹੋਇਆ। ਪੰਜਾਬ ਵਿੱਚ ਆਏ ਨਵੇਂ ਅੰਗਰੇਜ਼ੀ-ਸ਼ਾਸਕਾਂ ਨੇ ਧਨੀਆਂ ਨੂੰ ਰਾਜ ਭਗਤ ਬਣਾ ਕੇ ਆਪਣੇ ਨਾਲ ਜੋੜਿਆ ਅਤੇ ਗਰੀਬ ਕਿਰਤੀ ਅਤੇ ਕਿਸਾਨਾਂ ਨੂੰ ਦਬਾਉ ਹੇਠ ਰਖਣਾ ਚਾਹਿਆ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਉਸ ਸਮੇਂ ਮਰ ਚੁੱਕੀ ਹੋਈ ਸਿੱਖੀ ਨੂੰ ਜਾਗ੍ਰਤੀ ਦੇ ਕੇ, ਚਾਹੇ ਉਹ ਕੋਈ ਵਿਹਾਰ ਕਰਨ ਵਾਲੇ ਸਨ, ਗਰੀਬ ਸ਼੍ਰੇਣੀ ਨੂੰ ਉਪਰ ਚੁੱਕਿਆ। ਧਨੀਆਂ ਨੂੰ ਵੀ ਇਹ ਅਨੁਭਵ ਕਰਾ ਦਿੱਤਾ ਕਿ ਧਨ ਬਹੁਤਾ ਹੋਣਾ ਕੋਈ ਵਿਸ਼ੇਸ਼ਤਾ ਨਹੀਂ। ਧਰਮ ਦੀ ਪ੍ਰਪਕਤਾ ਅਤੇ ਆਚਰਨ ਉੱਚਾ ਹੋਣਾ ਮਨੁੱਖ ਦੇ ਵਿਸ਼ੇਸ਼ ਗੁਣ ਹਨ। ਆਪ ਜੀ ਦੇ ਸਮੇਂ ਅੰਗਰੇਜ਼ੀ ਰਾਜ ਸਤਾਧਾਰੀਆਂ ਅਤੇ ਉਨ੍ਹਾਂ ਦੇ ਸਹਿਯੋਗੀਆਂ ਨੇ ਸਿੱਖ ਧਰਮ ਦੇ ਪ੍ਰਮੁੱਖ ਸ਼ਹਿਰ ਅੰਮ੍ਰਿਤਸਰ ਵਿੱਚ ਗਊਆਂ ਦੀ ਕਤਲਗਾਹ, ਸਿੱਖਾਂ ਦੇ ਪ੍ਰਮੁੱਖ ਧਰਮ ਅਸਥਾਨ ਦਰਬਾਰ ਸਾਹਿਬ ਪਾਸ ਬਣਾ ਕੇ ਪ੍ਰੀਖਿਆ ਕਰਨੀ ਚਾਹੀ ਕਿ ਸਿੱਖਾਂ ਵਿੱਚ ਆਪਣੇ ਧਰਮ ਦੀ ਰੱਖਿਆ ਵਾਸਤੇ ਕੋਈ ਅਣਖ ਹੈ? ਇਸ ਪ੍ਰੀਖਿਆ ਵਿੱਚ ਉਸ ਸਮੇਂ ਕੇਵਲ ਨਾਮਧਾਰੀ ਸਿੰਘ ਹੀ ਪੂਰੇ ਉਤਰੇ।

ਸਿੱਖ-ਸਤਿਗੁਰੂ ਆਪਣੇ ਆਪਣੇ ਸਮੇਂ, ਸਮੇਂ ਦੀ ਲੋੜ ਦੇਖਦਿਆਂ ਯੋਗ ਵਿਧੀ ਅਨੁਸਾਰ ਗਊਆਂ ਅਤੇ ਗਰੀਬਾਂ ਦੀ ਰੱਖਿਆ ਅਤੇ ਪਾਲਣਾ ਕਰਦੇ ਚਲੇ ਆ ਰਹੇ ਹਨ ਅਤੇ ਉਨ੍ਹਾਂ ਦੇ ਉਪਦੇਸ਼ ਵਿੱਚ ਵੀ ਇਹ ਸਿਧਾਂਤ ਸਦਾ ਹੀ ਪ੍ਰਮੁੱਖ ਰਹਿੰਦਾ ਰਿਹਾ ਹੈ ਅਤੇ ਹੁਣ ਵੀ ਇਸੇ ਤੇ ਬਲ ਦਿੱਤਾ ਜਾਂਦਾ ਹੈ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਭਯੰਕਰ ਕਾਲਗ੍ਰਸਤ ਲੋਕਾਂ ਨੇ ਸਤਿਗੁਰੂ ਜੀ ਦੇ ਲੰਗਰ ਦਾ ਆਸਰਾ ਲਿਆ। ਆਪ ਜੀ ਨੇ ਉਨ੍ਹਾਂ ਨੂੰ ਐਸਾ ਨਿਵਾਜਿਆ ਕਿ ਅੰਗਰੇਜ਼ ਅਫ਼ਸਰ ਨੇ ਪ੍ਰਭਾਵਿਤ ਹੋ ਕੇ ਆਪ ਜੀ ਨੂੰ ਜ਼ਮੀਨ ਦੇਣੀ ਚਾਹੀ ਜੋ ਆਪ ਜੀ ਨੇ ਠੁਕਰਾ ਦਿੱਤੀ ਅਤੇ ਉਸ ਦੇ ਇਹ ਪੁੱਛਣ ਤੇ ਕਿ ਜੇ ਤੁਹਾਡਾ ਇਹ ਅੰਨ ਮੁੱਕ ਗਿਆ ਤਦ ਕੀ ਕਰੋਗੇ, ਆਪ ਜੀ ਨੇ ਉੱਤਰ ਦਿੱਤਾ ਕਿ ਅਸੀਂ ਵੀ ਇਨ੍ਹਾਂ ਦੇ ਨਾਲ ਹੀ ਚਲੇ

ਜਾਵਾਂਗੇ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਅਵਤਾਰ ਬਿਕ੍ਰਮੀ 1946 ਚੇਤਰ ਵਦੀ ਤੀਜ ਨੂੰ ਹੋਇਆ। ਉਦੋਂ ਸ੍ਰੀ ਭੈਣੀ ਸਾਹਿਬ ਗੁਰਦੁਆਰਾ ਅਰਧ-ਬੰਦੀਖਾਨੇ ਦੇ ਰੂਪ ਵਿੱਚ ਸੀ। ਯੁਵਾ ਅਵਸਥਾ ਵਿੱਚ ਹੀ ਆਪ ਜੀ ਨੂੰ ਘੋੜੇ ਦੀ ਸਵਾਰੀ ਦਾ ਸ਼ੌਂਕ ਸੀ। ਇਕ ਵਾਰੀ ਆਪ ਜੀ ਦਾ ਘੋੜਾ ਕੋਈ ਹੋਰ ਸਿੰਘ ਲੈ ਗਿਆ। ਜਦੋਂ ਇਸ ਦੀ ਸ਼ਿਕਾਇਤ ਆਪ ਜੀ ਨੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਪਾਸ ਕੀਤੀ, ਤਦ ਹੁਕਮ ਹੋਇਆ ਕਿ "ਤੂੰ ਹੁਣ ਮੇਰੇ ਵਾਲੇ ਘੋੜੇ ਤੇ ਚੜ੍ਹ ਜਾਇਆ ਕਰ"। ਸੱਜੇ ਹੱਥ ਨਾਲ ਖੱਬਾ ਅਤੇ ਖੱਬੇ ਨਾਲ ਸੱਜਾ ਕੰਨ ਫੜ ਕੇ ਖੜੇ ਖੜੋਤੇ ਜ਼ਮੀਨ ਤੋਂ ਛਾਲ ਮਾਰ ਕੇ ਆਪ ਘੋੜੇ ਤੇ ਚੜ੍ਹ ਜਾਂਦੇ। ਇਕ ਵਾਰ ਘਰੋਂ ਭਜ ਗਏ ਹੋਏ ਇਕ ਊਠ ਨੂੰ ਘੋੜੇ ਤੇ ਚੜ੍ਹ ਕੇ, ਆਪ ਜੀ ਨੇ, ਘੋੜਾ ਹੇਠੋਂ ਛੱਡ ਕੇ ਅਤੇ ਊਠ ਤੇ ਚੜ੍ਹ ਕੇ, ਮੋੜ ਲਿਆਂਦਾ ਸੀ।

ਬਿਕ੍ਰਮੀ 1996 ਵਿੱਚ ਲਾਹੌਰ ਵਿੱਚ ਬਹੁਤ ਵੱਡਾ ਬੁਚੜਖਾਨਾ ਲਾਉਣ ਦੀ ਤਜਵੀਜ਼ ਅੰਗਰੇਜ਼ ਸਰਕਾਰ ਨੇ ਪ੍ਰਸਤੁਤ ਕੀਤੀ। ਇਸ ਤੋਂ ਧਰਮ ਭਾਵਨਾ ਵਾਲੇ ਬਹੁਤ ਸਾਰੇ ਪੰਜਾਬੀ ਘਾਬਰ ਗਏ। ਕਈਆਂ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਆ ਕੇ ਅਰਜ਼ਾਂ ਕੀਤੀਆਂ ਕਿ ਆਪ ਕਿਰਪਾ ਕਰ ਕੇ ਕੋਈ ਉਪਾਉ ਕਰੋ। ਆਪ ਜੀ ਨੇ ਸ਼ੁੱਧ ਘਿਓ ਨਾਲ ਹਵਨ ਯੱਗ ਕੀਤਾ। ਚੰਡੀ ਦੀ ਵਾਰ ਦੇ ਸਵਾ ਲੱਖ ਪਾਠ ਕਰਵਾਏ। ਸਰਕਾਰ ਨੇ ਉਹ ਤਜਵੀਜ਼ ਬੰਦ ਕਰ ਦਿੱਤੀ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਪਿੰਡ ਬਾਮ੍ਹਣ ਮਾਜਰਾ (ਸਰਹਿੰਦ ਦੇ ਰੇਲ ਫਾਟਕ ਦੇ ਨੇੜੇ) ਦੇ ਇਕ ਸ਼ਰਧਾਲੂ ਸਿੱਖ ਨੇ ਇਕ ਗਊ ਮੱਥਾ ਟੇਕੀ ਸੀ। ਇਹ ਚੰਗਾ ਦੁੱਧ ਦੇਣ ਵਾਲੀ ਹੋਣ ਕਰ ਕੇ ਅਗੋਂ ਇਸ ਦੇ ਵੱਛੇ ਵੱਛੀਆਂ ਦੀ ਵੀ ਚੰਗੀ ਸੰਭਾਲ ਹੁੰਦੀ ਰਹੀ। ਇਸ ਰਵੇ ਦੀਆਂ ਗਊਆਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਉੱਨਤ ਹੁੰਦੀਆਂ ਰਹੀਆਂ। ਸ੍ਰੀ ਸਤਿਗੁਰੂ ਜੀ ਨੂੰ ਪਸ਼ੂਆਂ ਦੀ ਐਸੀ ਪਰਖ ਸੀ ਕਿ ਦੇਖਦਿਆਂ ਹੀ ਆਪ ਉਨ੍ਹਾਂ ਦੇ ਗੁਣ ਔਗੁਣ ਦਸ ਦਿੰਦੇ। ਗਊਆਂ ਅਤੇ ਘੋੜਿਆਂ ਨਾਲ ਆਪ ਜੀ ਦਾ ਵਿਸ਼ੇਸ਼ ਸਨੇਹ ਸੀ। ਆਪ ਜੀ ਦੀ ਸਵਾਰੀ ਦਾ ਘੋੜਾ ਹੋਵੇ ਜਾਂ ਘੋੜੀ ਉਸ ਤੇ ਆਮ ਸਵਾਰ ਨਹੀਂ ਬੈਠ ਸਕਦਾ ਸੀ। ਸੁਸਤ ਘੋੜੇ ਦੀ ਸਵਾਰੀ ਆਪ ਜੀ ਕਦੇ ਪਸੰਦ ਨਹੀਂ ਸਨ ਕਰਦੇ।

1996 ਬਿ. ਵਿੱਚ ਸਟੇਟ ਪੀਪਲਜ਼ ਕਾਨਫਰੰਸ ਵਿੱਚ ਲੁਧਿਆਣੇ ਜਲੂਸ ਵਿੱਚ ਪੰਡਿਤ ਜਵਾਹਰ ਲਾਲ ਨਹਿਰੂ ਜੀ ਨੂੰ ਆਪ ਨੇ ਆਪਣੀ ਸਵਾਰੀ ਵਾਲੀ ਬਹੁਤ ਸੁੰਦਰ ਘੋੜੀ ਦਿੱਤੀ। ਜਦ ਜਲੂਸ ਵਿੱਚ ਗੋਲੇ ਚਲੇ ਤਾਂ ਘੋੜੀ ਤਲਖ ਹੋਈ। ਪੰਡਿਤ ਜੀ ਪਾਸੋਂ ਘੋੜੀ ਨਾ ਸੰਭਾਲੀ ਗਈ। ਉਸੇ ਵਕਤ ਆਪ ਜੀ ਨੇ ਸੁਸਤ ਤਬੀਅਤ ਵਾਲੀ ਇਕ ਘੋੜੀ ਪੰਡਿਤ ਜੀ ਨੂੰ ਦਿੱਤੀ ਅਤੇ ਆਪ ਉਸ ਤੇ ਸਵਾਰ ਹੋਏ। ਆਪ ਜੀ ਦੀ ਸਵਾਰੀ ਹੇਠ ਉਹ ਘੋੜੀ ਸਾਰੇ ਜਲੂਸ ਵਿੱਚ ਪੂਰੀ ਤਰ੍ਹਾਂ ਕਾਬੂ ਵਿੱਚ ਰਹੀ।

ਉਸ ਸਮੇਂ ਦੇਸੀ ਨਸਲ ਦੀਆਂ ਕਈ ਗਊਆਂ 20-20 ਸੇਰ ਦੁੱਧ ਦੇਣ ਵਾਲੀਆਂ ਵੀ ਦੇਖਣ ਵਿੱਚ ਆਉਂਦੀਆਂ ਸਨ। ਐਸੀਆਂ ਗਊਆਂ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਗੁਰਦੁਆਰੇ ਰਹਿੰਦੀਆਂ ਰਹੀਆਂ। ਸ੍ਰੀ ਸਤਿਗੁਰੂ ਜੀ ਕਈ ਵਾਰੀ ਸ਼ੌਂਕ ਨਾਲ ਆਪ ਗਊਆਂ ਦਾ ਦੁੱਧ ਚੋਂਦੇ। ਸੰਭਾਲ ਦਾ ਆਪ ਨੂੰ ਬਹੁਤ ਸ਼ੌਂਕ ਸੀ।

ਆਪਣੇ ਘਰ ਵਿੱਚ ਕਦੀ ਕੋਈ ਪਸ਼ੂ ਜੇ ਲਿੱਸਾ ਹੋ ਜਾਵੇ ਤਦ ਸੰਭਾਲਨ ਵਾਲੇ ਨੂੰ ਸਖਤ ਤਾੜਨਾ ਕਰਦੇ ਸਨ। ਪਸ਼ੂ ਚਕਿਤਸਾ ਦੇ ਨੁਸਖੇ ਆਪ ਜੀ ਨੇ ਲਿਖ ਕੇ ਆਪਣੇ ਪਾਸ ਰੱਖੇ ਹੋਏ ਸਨ। ਆਮ ਕਰ ਕੇ ਉਹ ਪਏ ਹੀ ਰਹਿੰਦੇ। ਆਪ ਜੀ ਆਪਣੀ ਯਾਦਦਾਸ਼ਤ ਤੋਂ ਹੀ ਦਵਾਈਆਂ ਦਸਦੇ ਅਤੇ ਕਰਵਾਉਂਦੇ।

ਦੇਸ਼-ਵੰਡਾਰੇ ਤੋਂ ਕਰੀਬ 10 ਸਾਲ ਪਹਿਲਾਂ ਮਿੰਟਗੁਮਰੀ ਅਤੇ ਮੁਲਤਾਨ ਦੇ ਆਸ ਪਾਸ ਦੇ ਮੁਸਲਮਾਨਾਂ ਨੇ 'ਸਾਹੀਵਾਲ' ਨਸਲ ਦੀਆਂ ਗਊਆਂ ਬਹੁਤ ਉੱਨਤ ਕੀਤੀਆਂ। ਆਪ ਜੀ ਉਚੇਚ ਕਰ ਕੇ ਓਥੇ ਜਾਂਦੇ। ਸਾਹੀਵਾਲ ਨਸਲ ਦੀਆਂ ਗਊਆਂ ਉੱਨਤ ਕਰਨ ਵਾਲੇ ਅਲਾਦਾਦ ਖਾਂ ਅਤੇ ਜਹਾਂਗੀਰਾਬਾਦ ਫਾਰਮ ਵਰਨਣ ਯੋਗ ਹਨ। ਇਕ ਵਾਰੀ ਅਲਾਦਾਦ ਖਾਂ ਫਾਰਮ ਤੋਂ ਆਪ ਜੀ ਨੇ ਕੁਛ ਗਊਆਂ ਖਰੀਦੀਆਂ। ਉਸ ਫਾਰਮ ਦੇ ਮੁਸਲਮਾਨ ਮਾਲਿਕ ਨੇ ਆਪ ਜੀ ਨੂੰ ਆਖਿਆ ਕਿ ਇਕ ਵਹਿੜ ਮੈਂ ਆਪਣੀ ਪਸੰਦ ਦੀ ਦੇਣੀ ਚਾਹੁੰਦਾ ਹਾਂ। ਆਪ ਜੀ ਨੇ ਮੰਨ ਲਿਆ। ਉਸ ਨੇ ਇਕ ਸਾਧਾਰਨ ਵਹਿੜ ਦਿੱਤੀ। ਫੇਰ ਆਪ ਜੀ ਨੇ ਉਸ ਨੂੰ ਆਖਿਆ ਕਿ ਪੈਸੇ ਜਿੰਨੇ ਮਰਜ਼ੀ ਲੈ ਲਵੀਂ, ਇਕ ਵਹਿੜ ਸਾਨੂੰ ਵੀ ਆਪਣੀ ਪਸੰਦ ਦੀ ਚੁਗ ਲੈਣ ਦੇਹ। ਉਸ ਦੇ ਮੰਨ ਜਾਣ ਤੇ ਜਦੋਂ ਇਕ ਵਹਿੜ ਤੇ ਆਪ ਜੀ ਨੇ ਹੱਥ ਰਖਿਆ ਤਦ ਇਉਂ ਹੋਇਆ ਜਿਵੇਂ ਉਸ ਦੇ ਦਿਲ ਨੂੰ ਹੱਥ ਪੈ ਗਿਆ ਹੁੰਦਾ ਹੈ। ਉਸ ਨੇ ਆਖਿਆ ਮੈਂ ਬਚਨ ਕਰ ਬੈਠਾ ਹਾਂ, ਇਸ ਕਰ ਕੇ ਤੁਸੀਂ ਲੈ ਜਾਓ, ਨਹੀਂ ਤਾਂ ਮੈਂ ਇਸ ਦੇ ਨੇੜੇ ਨਹੀਂ ਕਿਸੇ ਨੂੰ ਆਉਣ ਦਿੰਦਾ। ਇਹ ਦੋਵੇਂ ਸ੍ਰੀ ਭੈਣੀ ਸਾਹਿਬ ਆ ਕੇ ਸੂਈਆਂ, ਜੋ ਉਸ ਨੇ ਦਿੱਤੀ ਸੀ ਉਸ ਦਾ ਦੁੱਧ 8-9 ਸੇਰ ਹੀ ਰਿਹਾ। ਸ੍ਰੀ

ਸਤਿਗੁਰੂ ਜੀ ਦੀ ਚੁਣੀ ਹੋਈ ਗਊ ਨੇ ਪਹਿਲੇ ਸੂਏ 12-13 ਸੇਰ ਦੁੱਧ ਦਿੱਤਾ ਬਾਅਦ ਵਿੱਚ 17-18 ਸੇਰ ਤਕ ਪਹੁੰਚ ਗਈ ਸੀ।

ਸ੍ਰੀ ਜੀਵਨ ਨਗਰ ਦੀ ਸਥਾਪਨਾ ਤੋਂ ਬਾਅਦ ਆਪ ਜੀ ਨੇ ਸਾਹੀਵਾਲ ਅਤੇ ਹਰਿਆਨਾ ਨਸਲ ਦੀਆਂ ਗਊਆਂ ਅਲੱਗ ਉੱਨਤ ਕੀਤੀਆਂ। ਆਪ ਜੀ ਦਾ ਗਊ ਪਾਲਣ ਵਲ ਇਸ ਤਰ੍ਹਾਂ ਦਾ ਧਿਆਨ ਸੀ ਕਈ ਵਾਰ ਡੇਢ-ਦੋ-ਮਹੀਨੇ ਬਾਅਦ ਘਰ ਆਉਣਾ। ਦੌਰੇ ਵਿੱਚ ਰਹਿੰਦਿਆਂ ਵੀ ਯਾਦ ਰੱਖਣਾ ਕਿ ਫਲਾਣੀ ਦੇ ਸੂਣ ਵਿੱਚ ਇਤਨੇ ਦਿਨ ਬਾਕੀ ਹਨ—ਅਮਕੀ ਦੇ ਦੁੱਧ ਦੇ ਇਤਨੇ ਦਿਨ ਹੋ ਚੁੱਕੇ ਹਨ, ਉਹ ਇਤਨਾ ਦੁੱਧ ਕਰ ਚੁੱਕੀ ਹੋਏਗੀ। ਕਿਤਨੇ ਚਿਰ ਪਿੱਛੋਂ ਵੀ ਆਪ ਸ੍ਰੀ ਜੀਵਨ ਨਗਰ ਆਉਂਦੇ, ਪਿੱਛੋਂ ਦੇ ਜੰਮੇ ਹੋਏ ਵੱਛੇ ਵੱਛੀਆਂ ਦੀ ਸ਼ਕਲ ਦੇਖ ਕੇ ਕਹਿ ਦਿੰਦੇ ਕਿ ਇਹ ਫਲਾਣੇ ਸਾਨ੍ਹ ਜਾਂ ਫਲਾਣੀ ਗਊ ਦਾ ਹੈ। ਆਪ ਜੀ ਨੇ ਸਾਹੀਵਾਲ ਨਸਲ ਦੀਆਂ ਗਊਆਂ ਵਿੱਚੋਂ ਆਪਣੇ ਘਰ ਪੈਦਾ ਕੀਤੀ ਇਕ ਗਊ ਦਾ ਨਾਮ 'ਨੌਂਲੱਖੀ' ਰਖਿਆ। 'ਤਮੀਲੀ' ਨਾਮ ਦੀ ਗਊ ਭਾਰਤ ਸਰਕਾਰ ਦੇ ਪੂਸਾ ਫਾਰਮ, ਦਿੱਲੀ ਵਿੱਚ ਬਹੁਤ ਪ੍ਰਸਿੱਧ ਹੋਈ, ਜਿਸ ਨੇ ਆਪਣੇ ਸਮੇਂ ਇਕ ਸੂਏ (300 ਦਿਨਾਂ) ਵਿੱਚ 13004 ਪੌਂਡ ਦੁੱਧ ਦਿੱਤਾ ਸੀ। ਪਰ ਨੌਂਲੱਖੀ ਨੇ 13150 ਪੌਂਡ ਏਨੇ ਹੀ ਦਿਨਾਂ ਵਿੱਚ ਦੁੱਧ ਦੇ ਕੇ ਨਵਾਂ ਰਿਕਾਰਡ ਸਥਾਪਤ ਕੀਤਾ। ਨਾਲ ਹੀ ਇਕ ਦਿਨ ਦਾ ਵੱਧ ਤੋਂ ਵੱਧ 75 ਪੌਂਡ। 3 ਪੌਂਡ ਰੋਜ਼ਾਨਾ ਮੱਖਣ ਦੀ ਔਸਤ ਅਤੇ ਗਰਮ ਕੀਤਾ ਘਿਉ 1 ਸੇਰ ਦਸ ਛਟਾਂਕ ਦਾ ਰਿਕਾਰਡ ਕਾਇਮ ਕੀਤਾ। "ਨੌਂਲੱਖੀ" ਦੀ ਸੇਵਾ ਕਰਨ ਵਾਲਾ ਗੁਰਮੁਖ ਸਿੰਘ ਸੀ ਜੋ ਵਰਤਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਕਾਰ ਡਰਾਇਵਰ ਰਿਹਾ ਹੈ। ਆਪ ਜੀ ਦੇ ਘਰ ਪੈਦਾ ਹੋਈ ਸਾਹੀਵਾਲ ਨਸਲ ਦੀ ਵੱਛੀ ਬਾਅਦ ਵਿਚ "ਨੌਂ ਕਰਨ" ਨਾਮ ਨਾਲ ਦੁੱਧ ਦਿੰਦੀ ਰਹੀ ਅਤੇ ਹਿਸਾਰ ਵਿਖੇ ਹੋਈ 2019 ਬਿ: ਦੀ ਸਰਵ ਹਿੰਦ ਪਸ਼ੂ ਪ੍ਰਦਰਸ਼ਨੀ ਵਿੱਚ ਸਰਵੋਤਮ ਸੁੰਦਰ ਪ੍ਰਵਾਨਿਤ ਹੋਈ।

ਹਰਿਆਣਾ, ਹਿਸਾਰ ਅਤੇ ਨਾਗੌਰ ਨਸਲ ਦੀਆਂ ਗਊਆਂ ਭਾਵੇਂ ਪਸ਼ੂ ਪ੍ਰਦਰਸ਼ਨੀ ਵਿੱਚ ਆਪਣੀ ਆਪਣੀ ਸ਼ਰੇਣੀ ਵਿੱਚ ਆਉਂਦੀਆਂ ਪਰ ਇਨ੍ਹਾਂ ਦੇ ਰੂਪ ਅਤੇ ਚਰਿੱਤਰ ਵਿੱਚ ਬਹੁਤ ਮਾਮੂਲੀ ਫਰਕ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਜੀਵਨ ਨਗਰ ਵਿਖੇ ਹਰਿਆਨਾ ਨਸਲ ਨੂੰ ਵਿਸ਼ੇਸ਼ ਕਰ ਕੇ ਉੱਨਤ ਕੀਤਾ। ਹਿਸਾਰ ਦੇ ਸਰਕਾਰੀ ਫਾਰਮ ਵਿੱਚ ਦੇਰ ਤੋਂ ਇਸ ਨਸਲ ਦੀਆਂ ਗਊਆਂ ਰੱਖੀਆਂ ਜਾ ਰਹੀਆਂ ਸਨ। ਉਹ ਖੁਲ੍ਹੀਆਂ ਹੀ ਰਹਿੰਦੀਆਂ। 1950-51 ਈ: ਦੇ ਕਰੀਬ ਇਕ ਕਮੇਟੀ ਇਸ ਫਾਰਮ ਦੀ ਉੱਨਤੀ ਵਾਸਤੇ ਬਣੀ। ਸ੍ਰੀ ਸਤਿਗੁਰੂ ਜੀ ਮੈਂਬਰ ਦੇ ਰੂਪ ਵਿੱਚ ਕਮੇਟੀ ਦੀਆਂ ਇਕਤ੍ਰਤਾਵਾਂ ਵਿੱਚ ਭਾਗ ਲੈਂਦੇ ਰਹੇ। ਆਪ ਜੀ ਨੇ ਇਨ੍ਹਾਂ ਗਊਆਂ ਨੂੰ ਬੰਨ੍ਹ ਕੇ ਸੰਭਾਲਣ ਵਲ ਸਰਕਾਰ ਨੂੰ ਪ੍ਰੇਰਿਤ ਕੀਤਾ। ਉਸ ਤੋਂ ਬਾਅਦ ਇਹ ਗਊਆਂ ਬਹੁਤ ਉੱਨਤ ਹੋਈਆਂ ਹਨ।

ਆਪ ਜੀ ਦੇ ਫਾਰਮ ਵਿੱਚ ਹਰਿਆਨਾ ਨਸਲ ਦੀ 'ਭੋਡੀ' ਨਾਮ ਦੀ ਗਊ ਬਹੁਤ ਪ੍ਰਸਿੱਧ ਹੋਈ ਹੈ। ਆਪ ਇਸ ਨਾਲ ਬਹੁਤ ਪਿਆਰ ਕਰਦੇ, ਇਹ ਅਗੋਂ ਥੋੜ੍ਹਾ ਥੋੜ੍ਹਾ ਸਿਰ ਹਿਲਾਉਂਦੀ ਰਹਿੰਦੀ। ਇਕ ਵਾਰੀ ਇਹ ਬੀਮਾਰ ਹੋ ਗਈ। ਜਦ ਸ੍ਰੀ ਸਤਿਗੁਰੂ ਜੀ ਤਬੇਲੇ ਵਿੱਚ ਆਏ ਤਾਂ ਇਹ ਖੁਲ੍ਹੀ ਫਿਰਦੀ ਸੀ। ਇਸ ਨੇ ਆ ਕੇ ਸ੍ਰੀ ਸਤਿਗੁਰੂ ਜੀ ਦੇ ਹੱਥ ਉੱਤੇ ਆਪਣਾ ਮੂੰਹ ਰੱਖ ਦਿੱਤਾ। ਸ੍ਰੀ ਸਤਿਗੁਰੂ ਜੀ ਨੇ ਪਿਆਰ ਦਿੱਤਾ ਪਰ ਇਸ ਤੋਂ ਚਿੰਤਾਤੁਰ ਹੋਏ ਕਿ ਜੋ ਸਿਰ ਤੇ ਹੱਥ ਫਿਰੌਣ ਵੇਲੇ ਥੋੜ੍ਹਾ ਥੋੜ੍ਹਾ ਸੰਕੋਚ ਕਰਦੀ ਸੀ ਅੱਜ ਇਤਨੀ ਨਿਢਾਲ ਕਿਉਂ ਹੈ ਕਿ ਮੇਰੇ ਹੱਥ ਉੱਤੇ ਆਪਣਾ ਮੂੰਹ ਰੱਖ ਦਿੱਤਾ ਹੈ। ਉਸੇ ਵੇਲੇ ਅਖੰਡ ਪਾਠ ਦਾ ਹੁਕਮ ਦਿੱਤਾ। ਅਖੰਡ ਪਾਠ ਕੀਤਾ ਗਿਆ ਅਤੇ ਗਊ ਅਰੋਗ ਹੋ ਗਈ। ਇਸ ਗਊ ਵਿੱਚ ਅਦੁੱਤੀ ਸੁੰਦਰਤਾ ਸੀ। ਹਰਿਆਨਾ ਨਸਲ ਦੀ ਇਹ ਚਿਤ੍ਰ ਰੂਪ ਸੀ। ਇਸੇ ਦਾ ਪੁੱਤਰ ਸਾਨ੍ਹ ਹੋਇਆ ਜਿਸ ਦਾ ਨਾਮ ਆਪ ਜੀ ਨੇ "ਹੀਰਾ" ਰੱਖਿਆ ਸੀ। ਇਕ ਵਾਰੀ ਪਿੰਜਰਾ ਪੋਲ ਗਊਸ਼ਾਲਾ, ਕਲਕੱਤਾ ਦੇ ਮੈਨੇਜਰ ਸ੍ਰੀ ਚੱਕਰਵਰਤੀ, ਗਊਆਂ ਖਰੀਦਣ ਆਏ। ਉਨ੍ਹਾਂ ਸਾਨ੍ਹ ਵੀ ਲੈਣਾ ਸੀ। ਜਦੋਂ ਉਨ੍ਹਾਂ ਹੀਰੇ ਬਾਬਤ ਪੁੱਛਿਆ ਤਾਂ ਸ੍ਰੀ ਸਤਿਗੁਰੂ ਜੀ ਨੇ ਉੱਤਰ ਦਿੱਤਾ ਕਿ ਤਕੜੀ ਵਿੱਚ ਇਕ ਪਾਸੇ 'ਹੀਰਾ' ਖਲਾਰ ਦਿਓ ਦੂਜੇ ਪਾਸੇ ਬਰਾਬਰ ਦੇ ਤੋਲ ਦੀਆਂ ਮੋਹਰਾਂ ਪਾ ਕੇ ਮੈਨੂੰ ਦੇਣੀਆਂ ਚਾਹੋ 'ਹੀਰਾ' ਤਦ ਵੀ ਨਹੀਂ ਦਿਆਂਗਾ। ਹੀਰੇ ਦੀਆਂ ਬੱਚੀਆਂ ਪਹਿਲੇ ਸੂਏ 12-14 ਸੇਰ ਦੁੱਧ ਸਾਧਾਰਣ ਸੇਵਾ ਕਰਨ ਨਾਲ ਹੀ ਦੇ ਦਿੰਦੀਆਂ ਸਨ।

ਆਪ ਜੀ ਨੇ ਸਰਕਾਰੀ ਫਾਰਮ ਕਰਨਾਲ ਤੋਂ 'ਥਾਰਪਾਰਕਰ' ਨਸਲ ਦੀਆਂ ਗਊਆਂ ਵੀ ਲਿਆ ਕੇ, ਉਸੇ ਨਸਲ ਦਾ ਸਾਨ੍ਹ ਲਿਆ ਕੇ ਉਨ੍ਹਾਂ ਨੂੰ ਵੱਖਰੀਆਂ ਉੱਨਤ ਕਰਨ ਦਾ ਯਤਨ ਵੀ ਕੀਤਾ ਸੀ।

ਕਈ ਸਾਲਾਂ ਤੋਂ ਪੰਜਾਬ ਦੇ ਸ਼ਹਿਰਾਂ, ਬਟਾਲਾ, ਲੁਧਿਆਨਾ ਅਤੇ ਰੋਹਤਕ ਆਦਿ ਤੋਂ ਚੰਗੀਆਂ ਗਊਆਂ ਕਲਕੱਤਾ, ਬੰਬਈ ਆਦਿ ਸ਼ਹਿਰਾਂ ਨੂੰ ਵਪਾਰੀ ਲੈ ਜਾ ਰਹੇ ਸਨ ਜੋ ਕਿ ਆਮ ਕਰ ਕੇ ਦੁੱਧੋਂ ਸੁੱਕ ਜਾਣ ਤੇ ਮਾਰੀਆਂ ਜਾਂਦੀਆਂ ਸਨ। ਦੁੱਧੋਂ ਸੁੱਕੀਆਂ

ਗਊਆਂ ਕਲਕੱਤੇ ਤੋਂ ਵਾਪਸ ਲਿਆਉਣ ਵਾਸਤੇ ਸਰਕਾਰ ਵੱਲੋਂ ਕਿਰਾਏ ਵਿੱਚ 40 ਪ੍ਰਤੀਸ਼ਤ ਰਿਆਇਤ ਮਿਲਦੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਲਕੱਤੇ ਤੋਂ ਦੁੱਧੋਂ ਸੁੱਕੀਆਂ ਦੀ ਇਕ ਗੱਡੀ (8 ਗਊਆਂ) ਲਿਆਂਦੀ ਜਿਨ੍ਹਾਂ ਵਿੱਚੋਂ ਕਿਤਨੀਆਂ ਨੇ 8-10 ਸੇਰ ਦੇ ਕਰੀਬ ਇਕ ਦਿਨ ਦਾ ਦੁੱਧ ਦਿੱਤਾ ਪਰ ਇਕ ਨੇ 17 ਸ਼ੇਰ ਵੀ ਦਿੱਤਾ। ਇਹ ਆਪ ਜੀ ਦੀ ਪਰਖ ਦੇ ਹੀ ਫਲਸਰੂਪ ਸੀ। ਜੋ ਗਊ ਆਪ ਪਸੰਦ ਕਰ ਲੈਂਦੇ ਤਾਂ ਉਹ ਲੈ ਹੀ ਲੈਂਦੇ।

ਭਾਰਤ ਗੋ ਸੇਵਕ ਸਮਾਜ ਦੇ ਪ੍ਰਮੁੱਖ ਸੇਵਕ, ਲਾਲਾ ਹਰਿਦੇਵ ਸਹਾਇ ਨਾਲ ਆਪ ਜੀ ਦਾ ਬਹੁਤ ਸਨੇਹ ਸੀ। ਗਊ ਰੱਖਿਆ ਦੇ ਕੰਮਾਂ ਵਾਸਤੇ ਕਿਤਨੀ ਵਾਰੀ ਮਹੀਨਾ ਮਹੀਨਾ ਆਪ ਜੀ ਨੇ ਆਪਣੀ ਜੀਪ ਸਮੇਤ ਟਰੇਲਰ ਲਾਲਾ ਜੀ ਨੂੰ ਦਿੱਤੀ ਰੱਖੀ। ਹੋਰ ਵੀ ਕੋਈ ਸੰਸਥਾ ਗਊ ਰੱਖਿਆ ਵਾਸਤੇ ਪ੍ਰਯਾਸ ਕਰਦੀ ਤਦ ਸ੍ਰੀ ਸਤਿਗੁਰੂ ਜੀ ਉਨ੍ਹਾਂ ਨਾਲ ਪੂਰਾ ਸਹਿਯੋਗ ਦਿੰਦੇ।

ਇਕ ਵਾਰੀ ਗਊ ਰੱਖਿਆ ਸੰਬੰਧੀ ਹੋ ਰਹੇ ਜਨ-ਸੰਘ ਦੇ ਸਮਾਗਮ ਵਿੱਚ ਲੁਧਿਆਣੇ ਆਪ ਦਰਸ਼ਨ ਦੇ ਰਹੇ ਸਨ। ਕਿਸੇ ਨੇ ਕਿਹਾ ਕਿ ਆਪ ਜਨ-ਸੰਘ ਦੇ ਸਮਾਗਮ ਵਿੱਚ ਬੈਠੇ ਹੋ ਪੰਡਿਤ ਜਵਾਹਰ ਲਾਲ ਜੀ ਨਰਾਜ਼ ਨਾ ਹੋ ਜਾਣ। ਅਗੋਂ ਆਪ ਜੀ ਨੇ ਤੁਰੰਤ ਉੱਤਰ ਦਿੱਤਾ ਕਿ ਕੋਈ ਸੰਸਥਾ ਵੀ ਹੋਵੇ ਜੇ ਗਊ-ਰੱਖਿਆ ਸੰਬੰਧੀ ਪ੍ਰਯਾਸ ਕਰੇ, ਮੈਂ ਉੱਥੇ ਜ਼ਰੂਰ ਜਾਵਾਂਗਾ, ਚਾਹੇ ਕੁਛ ਵੀ ਹੋਵੇ।

ਜੋ ਲੋਕ ਪੰਜਾਬ ਤੋਂ, ਗਊਆਂ ਦੇ ਵੱਗ ਪੈਦਲ ਉੱਤਰ-ਪ੍ਰਦੇਸ਼, ਬਿਹਾਰ ਦੇ ਰਾਹੀਂ ਕਲਕੱਤੇ ਨੂੰ ਚੋਰੀ ਲੈ ਜਾਣ ਦਾ ਵਿਹਾਰ ਕਰਦੇ ਸਨ, ਉਨ੍ਹਾਂ ਪਾਸੋਂ ਕਈ ਵਾਰੀ ਸ: ਬੰਤਾ ਸਿੰਘ ਮੁਠੱਡੇ ਅਤੇ ਸਰਵਣ ਸਿੰਘ ਲੁਧਿਆਣਾ ਆਦਿ ਗਊ-ਪ੍ਰੇਮੀਆਂ ਨੇ ਗਊਆਂ ਛੁਡਾਈਆਂ ਅਤੇ ਆ ਕੇ ਸ੍ਰੀ ਸਤਿਗੁਰੂ ਜੀ ਪਾਸੋਂ ਹਰ ਪ੍ਰਕਾਰ ਦਾ ਸਹਿਯੋਗ ਅਤੇ ਸ਼ਰਨ ਲੈਂਦੇ ਰਹਿੰਦੇ ਸੀ।

ਸ੍ਰੀ ਜੀਵਨ ਨਗਰ ਦੀ ਧਰਤੀ ਦੀ ਚੋਣ ਤਾਂ ਆਪ ਜੀ ਨੇ ਕਰੀਬ 1997-98 ਬਿ: ਵਿੱਚ ਹੀ ਕਰ ਲਈ ਸੀ। ਆਪ ਜੀ ਦਾ ਸੇਖੂਪੁਰ ਬੈਦਾਦ ਦੇ ਸੰਮਤ 2004 ਦੇ ਹੋਲੇ ਵਿੱਚ ਨਾਮਧਾਰੀ ਸੰਗਤ ਵਿੱਚ ਖੁਲ੍ਹਾ ਐਲਾਨ ਕਰਨਾ ਕਿ ਆਪਣੇ ਬਾਲ ਬੱਚੇ ਅਤੇ ਜ਼ਰੂਰੀ ਸਮਾਨ ਇੱਥੋਂ ਕੱਢ ਲਵੋ, ਤੁਸੀਂ ਏਥੇ ਰਹਿ ਨਹੀਂ ਸਕੋਗੇ, ਅੱਖਰ ਅੱਖਰ ਸਹੀ ਹੋਇਆ। ਸ੍ਰੀ ਜੀਵਨ ਨਗਰ ਦੀ ਜ਼ਮੀਨ ਦਾ ਸੌਦਾ ਦੇਸ਼ ਵੰਡਾਰੇ ਤੋਂ ਕਰੀਬ ਇਕ ਸਾਲ ਪਹਿਲਾਂ ਤੋਂ ਹੋਣਾ ਸ਼ੁਰੂ ਹੋ ਗਿਆ ਸੀ ਅਤੇ ਰਜਿਸਟਰੀ ਕਰੀਬ 8 ਮਹੀਨੇ ਪਹਿਲਾਂ ਹੋਈ। ਪੱਛਮੀ ਪੰਜਾਬ ਤੋਂ ਉੱਜੜ ਕੇ ਆਏ ਸ਼ਰਨਾਰਥੀਆਂ ਨੂੰ ਆਪ ਜੀ ਨੇ ਇਸੇ ਜ਼ਮੀਨ ਵਿੱਚ ਹੀ ਆਬਾਦ ਕੀਤਾ। ਇਹ ਆਪ ਜੀ ਦੀ ਦੂਰ-ਦ੍ਰਿਸ਼ਟੀ ਸਦਕਾ ਹੀ ਸੀ। ਆਪ ਜੀ ਦੀ ਪ੍ਰੇਰਨਾ ਨਾਲ ਬਹੁਤ ਸਾਰੇ ਪਰਿਵਾਰਾਂ ਨੇ ਇੱਥੇ ਪਹਿਲਾਂ ਤੋਂ ਹੀ ਜ਼ਮੀਨਾਂ ਮੁੱਲ ਲੈ ਰੱਖੀਆਂ ਸਨ। ਇਹ ਸਾਰਾ ਰਕਬਾ 19889 ਵਿਘੇ ਸੀ। ਇਸ ਵਿੱਚੋਂ ਚੌਥਾ ਹਿੱਸਾ ਜ਼ਮੀਨ ਤਿਹਾਈ ਦੀ ਬਟਾਈ ਦੀ ਮੌਰੂਸ ਸੀ। ਮੁਸਲਮਾਨ ਮਜਾਰਿਆਂ ਦੇ ਛੱਡ ਕੇ ਚਲੇ ਜਾਣ ਨਾਲ ਇਹ ਰਕਬਾ ਵੀ ਮੁਸਲਿਮ ਮਲਕੀਅਤ ਮੰਨਿਆ ਗਿਆ। ਜੋ ਇਸੇ ਜ਼ਮੀਨ ਦੇ ਖਰੀਦਦਾਰ ਪੱਛਮੀ ਪੰਜਾਬ ਵਿੱਚ ਆਪਣੀ ਜ਼ਮੀਨ ਛੱਡ ਆਏ ਸਨ, ਉਸ ਦੀ ਬਦਲ ਵਿੱਚ ਸ੍ਰੀ ਸਤਿਗੁਰੂ ਜੀ ਨੇ ਸਰਕਾਰ ਪਾਸੋਂ ਇਹ ਰਕਬਾ ਉਨ੍ਹਾਂ ਨੂੰ ਅਲਾਟ ਕਰਵਾ ਦਿੱਤਾ।

ਇਸ ਅਲਾਟਮੈਂਟ ਦੇ ਖਸਰਾ ਨੰਬਰ ਪਾਉਣ ਦਾ ਅਧਿਕਾਰ ਸਰਕਾਰ ਵੱਲੋਂ ਸ੍ਰੀ ਸਤਿਗੁਰ ਜੀ ਨੂੰ ਦਿੱਤਾ ਗਿਆ ਸੀ। ਆਸ ਪਾਸ ਦੇ ਪਿੰਡ ਅੰਮ੍ਰਿਤਸਰ, ਨਕੌੜਾ ਅਤੇ ਕਰੀਵਾਲਾ ਦੀ ਜ਼ਮੀਨ ਜੋ ਨਾਮਧਾਰੀ ਸਿੰਘਾਂ ਨੂੰ ਅਲਾਟ ਹੋਈ, ਇਸ ਦੇ ਖਸਰੇ ਨੰਬਰ ਦੇਣ ਦਾ ਅਧਿਕਾਰ ਵੀ ਸ੍ਰੀ ਸਤਿਗੁਰੂ ਜੀ ਪਾਸ ਹੀ ਸੀ।

ਕਰੀਵਾਲੇ ਦੇ ਕੁਝ ਸਿੰਘਾਂ ਨੇ ਚੁਕਣਾ ਵਿੱਚ ਆ ਕੇ ਬੇ-ਸ਼ਰਧਕ ਬਣ ਕੇ ਜ਼ਮੀਨ ਦੀ ਅਲਾਟਮੈਂਟ ਸ੍ਰੀ ਸਤਿਗੁਰੂ ਜੀ ਤੋਂ ਕਰਵਾਉਣ ਦੀ ਬਜਾਏ ਸਰਕਾਰ ਪਾਸੋਂ ਕਰਵਾਈ। ਇਸ ਅਸ਼ੁਭ ਕੰਮ ਵਿੱਚ ਚੌ: ਦੇਵੀ ਲਾਲ ਨੇ ਨਾਮਧਾਰੀ ਪੰਥ ਦੀ ਵਿਰੋਧਤਾ ਵੱਧ ਕੇ ਕੀਤੀ। ਕਰੀਵਾਲਾ ਪਿੰਡ ਦੋ ਹਿੱਸਿਆਂ ਵਿੱਚ, ਇਕ ਚੜ੍ਹਦੇ, ਦੂਜਾ ਲਹਿੰਦੇ ਵਲ ਹੈ। ਸਰਕਾਰੀ ਅਲਾਟਮੈਂਟ ਨਾਲ ਚੜ੍ਹਦੇ ਪਿੰਡ ਰਹਿਣ ਵਾਲਿਆਂ ਨੂੰ ਲਹਿੰਦੇ ਪਿੰਡ ਤੋਂ ਵੀ ਲਹਿੰਦੇ ਵਲ ਅਤੇ ਲਹਿੰਦੇ ਪਿੰਡ ਵਾਲਿਆਂ ਨੂੰ ਚੜ੍ਹਦੇ ਪਿੰਡ ਤੋਂ ਚੜ੍ਹਦੇ ਵਲ ਜ਼ਮੀਨਾਂ ਅਲਾਟ ਹੋ ਚੁਕੀਆਂ ਹਨ। ਫਲਸਰੂਪ ਲਹਿੰਦੇ ਵਲ ਰਹਿਣ ਵਾਲੇ ਆਪਣੇ ਪਸ਼ੂ ਚੜ੍ਹਦੇ ਵਲ ਪਿੰਡ ਕੋਲੋਂ ਦੀ ਅਤੇ ਚੜ੍ਹਦੇ ਪਾਸੇ ਪਿੰਡ ਵਾਲੇ ਲਹਿੰਦੇ ਦੇ ਵਿੱਚ ਦੀ ਜਦੋਂ ਲੈ ਕੇ ਲੰਘਦੇ ਹਨ ਤਾਂ ਭਾਰੀ ਪਸ਼ਚਾਤਾਪ ਕਰਦੇ ਹਨ ਕਿ ਉਦੋਂ ਸ੍ਰੀ ਸਤਿਗੁਰੂ ਜੀ ਦਾ ਬਚਨ ਕਿਉਂ ਨਾ ਮੰਨਿਆ।

**ਅਲਾਟਮੈਂਟ (ਜ਼ਮੀਨ ਦੀ ਵੰਡ) ਦਾ ਤਰੀਕਾ :**

ਸਰਕਾਰੀ ਵੰਡ, ਅਖਰ-ਕਰਮ ਅਨੁਸਾਰ ਜ਼ਮੀਨ ਮਾਲਕਾਂ ਨੂੰ ਦਿੱਤੀ ਜਾਂਦੀ ਸੀ ਪਰ ਆਪ ਜੀ ਨੇ ਇਸ ਢੰਗ ਨੂੰ ਠੀਕ ਨਾ ਮੰਨਦਿਆਂ ਹੋਇਆਂ ਵੱਡੇ ਮਾਲਕਾਂ ਨੂੰ ਪਿੰਡ ਤੋਂ ਦੂਰ ਅਤੇ ਛੋਟਿਆਂ ਨੂੰ ਨੇੜੇ, ਉਨ੍ਹਾਂ ਵਿੱਚ ਇਕੱਠੇ ਰਹਿ ਸਕਣ ਵਾਲਿਆਂ ਦੇ ਛੋਟੇ ਛੋਟੇ ਜੱਥੇ ਬਣਾ ਕੇ ਜ਼ਮੀਨ ਵੰਡੀ। ਉਹਨਾਂ ਦਿਨਾਂ ਵਿੱਚ

ਬਹੁਤ ਜ਼ਮੀਨ ਬੇਆਬਾਦ ਸੀ ਅਤੇ ਪਾਣੀ ਦੀ ਥੁੜ੍ਹ ਵੀ ਸੀ। ਆਪ ਜੀ ਨੇ ਪਿੰਡਾਂ ਦੇ ਨੇੜੇ ਖੂਹਾਂ ਪਾਸ ਦੀ ਜ਼ਮੀਨ ਗਰੀਬਾਂ ਅਤੇ ਬਿਲਕੁਲ ਛੋਟੇ ਮਾਲਕਾਂ ਨੂੰ ਦਿਤੀ। ਵਡਿਆਂ ਨੂੰ ਕੁਝ ਬੇ-ਆਬਾਦ ਅਤੇ ਕੁਝ ਆਬਾਦ ਪਰ ਪਿੰਡੋਂ ਦੂਰ ਦਿੱਤੀ।

ਕਈਆਂ ਨੂੰ ਸਵਾਰਥੀਆਂ ਨੇ ਵਰਗਲਾਇਆ। ਸ੍ਰੀ ਸਤਿਗੁਰੂ ਜੀ ਦੀ ਕੀਤੀ ਹੋਈ ਇਸ ਵੰਡ ਦੇ ਵਿਰੁਧ ਸਰਕਾਰ ਪਾਸ ਜਾ ਕੇ ਅਰਜ਼ੀ ਦੁਆ ਦਿੱਤੀ। ਇਸ ਤੇ, ਉਸ ਵਕਤ ਦੇ ਮੁੜ-ਵਸਾਊ ਮਹਿਕਮੇ ਦੇ ਡਾਇਰੈਕਟਰ ਠਾਕੁਰ ਬਿਕਰਮ ਸਿੰਘ ਨੇ ਸ੍ਰੀ ਜੀਵਨ ਨਗਰ ਜਿੱਥੇ ਸ੍ਰੀ ਸਤਿਗੁਰੂ ਜੀ ਵਲੋਂ ਲਗਾਏ ਹੋਏ ਪਟਵਾਰੀ ਅਤੇ ਹੋਰ ਸੇਵਕ ਕੰਮ ਕਰ ਰਹੇ ਸਨ, ਅਚਾਨਕ ਛਾਪਾ ਮਾਰਿਆ। ਬਾਂਗਾ ਰਾਮ ਪਟਵਾਰੀ ਅਤੇ ਸ: ਅਵਤਾਰ ਸਿੰਘ ਝੱਬਰ ਨੇ ਜਦੋਂ ਠਾਕੁਰ ਬਿਕਰਮ ਸਿੰਘ ਨੂੰ ਸ੍ਰੀ ਸਤਿਗੁਰੂ ਜੀ ਦੀ ਕੀਤੀ ਹੋਈ ਵੰਡ ਦਿਖਾਈ ਤਾਂ ਉਨ੍ਹਾਂ ਦੇ ਮੂੰਹੋਂ ਆਪੇ ਹੀ ਇਹ ਸ਼ਬਦ ਨਿਕਲੇ ਕਿ "ਇਸ ਤਰ੍ਹਾਂ ਦੀ ਸੋਹਣੀ ਵੰਡ ਤਾਂ ਸਰਕਾਰ ਵੀ ਨਹੀਂ ਕਰ ਸਕੀ।" ਸਰਕਾਰ ਦੀ ਵੰਡ ਤਾਂ ਅਖਰ-ਕਰਮ ਅਨੁਸਾਰ ਹੈ। ਜੇ ਕਿਸੇ ਗਰੀਬ ਨੂੰ ਮਾੜੀ ਜ਼ਮੀਨ ਆ ਗਈ ਹੈ ਤਾਂ ਉਸ ਨੂੰ ਕੁਝ ਚਾਰਾ ਕਰ ਸਕਣ ਦੀ ਗੁੰਜਾਇਸ਼ ਨਹੀਂ। ਜੇ ਕੋਈ ਵੱਡਾ ਮਾਲਕ ਚੰਗੀ ਲੈ ਗਿਆ ਹੈ ਤਾਂ ਉਸ ਦੇ ਵਿਰੁਧ ਕੋਈ ਬੋਲ ਨਹੀਂ ਸਕਦਾ। ਉਹ ਠਾਕੁਰ ਬਿਕਰਮ ਸਿੰਘ ਜੋ ਜਲੰਧਰ ਤੋਂ ਵਿਰੋਧੀ ਵਿਚਾਰ ਲੈ ਕੇ ਆਏ ਸਨ, ਬਾਅਦ ਵਿੱਚ ਸ੍ਰੀ ਸਤਿਗੁਰੂ ਜੀ ਪ੍ਰਤੀ ਸਦਾ ਹੀ ਸਦਭਾਵਨਾ ਨਾਲ ਰਹਿੰਦੇ ਰਹੇ।

ਸ੍ਰੀ ਜੀਵਨ ਨਗਰ ਖਰੀਦਦਾਰਾਂ ਤੋਂ ਬਚੀ ਹੋਈ 20 ਮੁਰੱਬੇ ਦੇ ਕਰੀਬ ਜ਼ਮੀਨ ਵਿਦਿਆਲੇ ਦੇ ਨਾਮ ਲਗਾ ਦਿੱਤੀ ਜਿਸ ਵਿੱਚ ਦਸਵੀਂ ਸ਼੍ਰੇਣੀ ਤਕ ਵਿਦਿਆ ਬਿਨਾਂ ਕੁਝ ਲੈਣ ਤੋਂ ਪੜ੍ਹਾਈ ਜਾਂਦੀ ਹੈ। ਬਲਕਿ ਜੇ ਕੋਈ ਵਿਦਿਆਰਥੀ ਗਰੀਬੀ ਕਾਰਨ ਰੋਟੀ ਕਪੜੇ ਦਾ ਭਾਰ ਚੁੱਕਣ ਤੋਂ ਅਸਮਰੱਥ ਹੋਵੇ ਤਦ ਵਿਦਿਆਲੇ ਵਲੋਂ ਉਸ ਦੀ ਸਹਾਇਤਾ ਕੀਤੀ ਜਾਂਦੀ ਹੈ।

ਇਸ ਤੋਂ ਬਿਨਾਂ ਕਿਤਨੇ ਹੀ ਬਿਨਾਂ ਜਾਤੀ ਵਿਤਕਰੇ ਦੇ ਬੇ-ਜ਼ਮੀਨ ਗਰੀਬਾਂ ਨੂੰ ਬਚਤ ਵਾਲੀ ਜਮੀਨ ਦੇ ਕੇ ਆਪ ਜੀ ਨੇ ਸਨਾਥ ਕੀਤਾ। ਸ੍ਰੀ ਜੀਵਨ ਨਗਰ ਅਤੇ ਇਸ ਇਲਾਕੇ ਦੀ ਸਥਾਪਨਾ ਇਕ ਅਦੁੱਤੀ ਹੈ ਅਤੇ ਇਹ ਆਪਣਾ ਉਦਾਹਰਨ ਆਪ ਹੀ ਹੈ। ਸ੍ਰੀ ਸਤਿਗੁਰੂ ਜੀ ਦਾ ਫ਼ੁਰਮਾਨ ਕਿ "ਮੈਂ ਚਾਹੁੰਦਾ ਹਾਂ ਸਿੰਘਾਂ ਦੇ ਪੱਕੇ ਮਕਾਨ ਹੋਣ ਅਤੇ ਪੱਖੇ ਚਲਦੇ ਹੋਣ", ਕਰੀਬ 20-25 ਸਾਲਾਂ ਪਿਛੋਂ ਸਾਕਾਰ ਹੋ ਰਹੇ ਹਨ।

ਸ੍ਰੀ ਜੀਵਨ ਨਗਰ ਦੀ ਮੌਰੂਸ ਜ਼ਮੀਨ ਦੀ ਵੰਡ ਸਰਕਾਰੀ ਖਸਰਾ ਨੰਬਰ ਧਿਆਨ ਵਿੱਚ ਨਾ ਰਖਦਿਆਂ ਕੀਤੀ ਗਈ ਤਾਂ ਕਿ ਖਰੀਦ ਵਾਲੀ ਅਤੇ ਮੌਰੂਸ ਜ਼ਮੀਨ ਇਕੱਠੀ ਵਾਹੀ ਹੇਠ ਲਿਆਂਦੀ ਜਾ ਸਕੇ। ਰਕਬੇ ਮਾੜੇ, ਚੰਗੇ ਕੀਮਤ ਪਾ ਕੇ ਸਭ ਮਾਲਕਾਂ ਨੂੰ ਉਨ੍ਹਾਂ ਦੀ ਮਲਕੀਅਤ ਅਨੁਸਾਰ ਦਿੱਤੇ ਗਏ। ਕੁਝ ਸਵਾਰਥੀਆਂ ਨੇ ਇਸ ਤੋਂ ਅਯੋਗ ਲਾਭ ਉਠਾਉਣ ਵਾਸਤੇ, ਚੌਧਰੀ ਦੇਵੀ ਲਾਲ ਦਾ ਆਸਰਾ ਲਿਆ ਅਤੇ ਸਰਕਾਰੀ ਨਿਯਮ ਦੀ ਉਲੰਘਣਾ ਦਾ ਦੋਸ਼ ਲਿਖ ਕੇ ਸ਼ਿਕਾਇਤਾਂ ਕੀਤੀਆਂ। ਫਿਰ ਵੀ ਆਪ ਨੇ ਧੀਰਜ ਰਖਦਿਆਂ ਸਰਕਾਰੀ ਕਰੋਪੀਆਂ ਦਾ ਸਾਹਮਣਾ ਕੀਤਾ ਅਤੇ ਕਿਸੇ ਦੇ ਵਿਰੁਧ ਕਦੇ ਕੋਈ ਮੁਕੱਦਮਾ ਸਰਕਾਰ ਪਾਸ ਨਹੀਂ ਭੇਜਿਆ। ਉਸ ਵੇਲੇ ਪੰਜਾਬ ਦੀ ਸਰਕਾਰ ਨੇ ਐਸੇ ਸਵਾਰਥੀਆਂ ਨੂੰ ਭਰਪੂਰ ਸਹਿਯੋਗ ਦਿੱਤਾ। ਸ੍ਰੀ ਸਤਿਗੁਰੂ ਜੀ ਵਿਰੁਧ ਦੀਵਾਨੀ ਅਦਾਲਤਾਂ ਵਿੱਚ 14 ਮੁਕੱਦਮੇ ਚਲਾਏ ਗਏ। ਫਿਰ ਵੀ ਆਪ ਨੇ ਧੀਰਜ ਹੀ ਰਖਿਆ ਅਤੇ ਸਭ ਨੂੰ ਧੀਰਜ ਰਖਣ ਦਾ ਉਪਦੇਸ਼ ਦਿੰਦੇ ਰਹੇ। ਮੁਕੱਦਮਿਆਂ ਵਿੱਚ ਦੋਸ਼ੀ ਬਣਾ ਕੇ ਸ੍ਰੀ ਸਤਿਗੁਰੂ ਜੀ ਨੂੰ ਗਵਾਹ ਦੇ ਰੂਪ ਵਿੱਚ ਅਦਾਲਤ ਸਾਹਮਣੇ ਪੇਸ਼ ਕਰਨ ਲਈ ਭਰਪੂਰ ਯਤਨ ਕੀਤੇ ਗਏ। ਉਸ ਵੇਲੇ ਦੇ ਹਾਕਮ ਸਵਾਰਥੀਆਂ ਨੂੰ ਚੌਧਰੀ ਦੇਵੀ ਲਾਲ ਦੇ ਕਹਿਣ ਤੇ ਭਰਪੂਰ ਸਹਿਯੋਗ ਦੇ ਰਹੇ ਸਨ। ਸ੍ਰੀ ਸਤਿਗੁਰੂ ਜੀ ਬੁਖਾਰ ਹੋ ਜਾਣ ਕਾਰਨ ਸ੍ਰੀ ਭੈਣੀ ਸਾਹਿਬ ਹੀ ਸਨ। ਆਪ ਜੀ ਨੇ ਇਹ ਪ੍ਰਣ ਕਰ ਰਖਿਆ ਸੀ ਕਿ ਅਦਾਲਤ ਸਾਹਮਣੇ ਪੇਸ਼ ਨਹੀਂ ਹੋਣਾ। ਵਿਰੋਧੀਆਂ ਵੱਲੋਂ ਪੇਸ਼ ਹੋਣ ਲਈ ਮਜਬੂਰ ਕੀਤਾ ਜਾ ਰਿਹਾ ਸੀ। ਅੰਤ ਪੇਸ਼ੀ ਦੀ ਤਾਰੀਖ ਤੋਂ ਦੋ ਦਿਨ ਪਹਿਲਾਂ ਆਪਣਾ ਪ੍ਰਣ ਨਿਭਾਉਂਦੇ ਹੋਏ ਆਪ ਜੀ ਜੋਤੀ ਜੋਤਿ ਸਮਾ ਗਏ।

ਬੀੜ ਭਰਮਾਰਸੀ ਰਿਆਸਤ ਨਾਭਾ ਵਿੱਚ 5808 ਵਿਘੇ (ਕੱਚੇ) ਜ਼ਮੀਨ ਮਹਾਰਾਜਾ ਰਿਪੁਦਮਨ ਸਿੰਘ ਨੇ ਆਪਣੇ ਘਰ ਪੁੱਤਰ ਹੋਣ ਦੀ ਖੁਸ਼ੀ ਵਿੱਚ ਸ੍ਰੀ ਸਤਿਗੁਰੂ ਜੀ ਨੂੰ ਮੱਥਾ ਟੇਕੀ ਸੀ। ਅੰਗਰੇਜ਼ ਸਰਕਾਰ ਨੇ, ਮਹਾਰਾਜੇ ਨੂੰ ਗਦੀਓਂ ਉਤਾਰ ਦਿੱਤਾ ਅਤੇ ਕੋਡਾਈ ਕਨਾਲ ਲੈ ਜਾ ਕੇ ਨਜ਼ਰਬੰਦ ਕਰ ਦਿੱਤਾ। ਨਾਮਧਾਰੀ ਸਿੰਘਾਂ ਨੂੰ ਜ਼ਮੀਨੋਂ ਕੱਢ ਨਹੀਂ ਸਕੇ ਪਰ ਇਹ ਜਤਨ ਜ਼ਰੂਰ ਕਰਦੇ ਰਹੇ ਕਿ ਕਿਵੇਂ ਨਾ ਕਿਵੇਂ ਇਹ ਆਪੇ ਹੀ ਇੱਥੋਂ ਛੱਡ ਜਾਣ। ਬੀੜ ਦੇ ਕਾਗਜ਼ ਸਰਕਾਰ ਦੀ ਬਦਨੀਯਤ ਕਾਰਨ ਅਧੂਰੇ ਰਹੇ। ਦੇਸ਼ ਸੁਤੰਤਰ ਹੋਣ ਤੇ ਪੈਪਸੂ ਦੀ ਸਰਕਾਰ ਪਾਸ ਸਾਰੀ ਸਥਿਤੀ ਦੱਸੀ ਗਈ। ਸਹਿਯੋਗ ਦੇਣ ਦੀ ਬਜਾਏ ਸਰਕਾਰ ਨੇ ਨਾਮਧਾਰੀ ਸਿੰਘਾਂ ਨੂੰ ਜ਼ਮੀਨ ਵਿੱਚੋਂ ਕੱਢਣ ਦੇ ਵਿਚਾਰ ਬਣਾ ਲਏ ਅਤੇ ਉਨ੍ਹਾਂ ਤੇ ਥੋੜ੍ਹਾ ਥੋੜ੍ਹਾ ਅਮਲ ਸ਼ੁਰੂ ਕਰ ਦਿੱਤਾ। ਇਸ ਤੇ ਸਰਕਾਰ ਵਿਰੁਧ ਦੀਵਾਨੀ ਅਦਾਲਤ ਵਿੱਚ ਮੁਕੱਦਮਾ ਦਾਇਰ

ਕੀਤਾ ਗਿਆ। ਅਦਾਲਤ ਵੱਲੋਂ ਫੈਸਲਾ ਸਰਕਾਰ ਦੇ ਵਿਰੁਧ ਹੋਇਆ। ਫੇਰ ਸਰਕਾਰ ਵਲੋਂ ਹਾਈ ਕੋਰਟ ਵਿੱਚ ਅਪੀਲ ਹੋਈ ਜੋ ਸਮੇਤ ਖਰਚੇ ਖਾਰਜ ਹੋ ਗਈ। ਏਥੇ ਵੀ ਬਹੁਤ ਸਾਰੀ ਜ਼ਮੀਨ ਸ੍ਰੀ ਸਤਿਗੁਰੂ ਜੀ ਨੇ ਕਿਸੇ ਪ੍ਰਕਾਰ ਦੀ ਜਾਤ ਮਜ਼ਬ ਨਾ ਵਿਚਾਰਦਿਆਂ ਹੋਇਆਂ ਬੇ-ਜ਼ਮੀਨੇ ਸਿੰਘਾਂ ਨੂੰ ਦੇ ਕੇ ਉੱਥੇ ਵਸਾਇਆ।

ਸ੍ਰੀ ਜੀਵਨ ਨਗਰ ਖਰੀਦੀ ਹੋਈ ਜ਼ਮੀਨ ਦੀ ਪਹਿਲੀ ਵੰਡ ਜਦੋਂ ਕੀਤੀ ਤਾਂ ਆਪ ਜੀ ਨੇ ਨਕਸ਼ਾ ਪਾਸ ਰੱਖ ਕੇ ਸਭ ਨੂੰ (ਕਮਰੇ) ਅੰਦਰੋਂ ਬਾਹਰ ਕੱਢ ਦਿੱਤਾ ਅਤੇ ਆਪ ਅਰਦਾਸਾ ਕਰ ਕੇ ਬੈਠ ਗਏ। ਥੋੜ੍ਹੇ ਚਿਰ ਪਿੱਛੋਂ ਬਾਹਰ ਬੈਠੇ ਹੋਇਆਂ ਨੂੰ ਬੁਲਾ ਕੇ ਦੱਸਿਆ ਕਿ ਸਭ ਤੋਂ ਚੜ੍ਹਦੇ ਪਾਸੇ ਕਮੋ ਸਿੰਘ (ਜਿਸ ਪਿੰਡ ਦਾ ਨਾਮ ਹੁਣ ਸੰਤਾਂ ਵਾਲੀ ਹੈ) ਫੇਰ ਸ੍ਰੀ ਜੀਵਨ ਨਗਰ ਵਿੱਚ ਮਿਲੇ ਜੁਲੇ ਜ਼ਿਲ੍ਹਿਆਂ ਦੇ, ਪਰ ਬਹੁਤੇ ਮਲਵਈ। ਉਸ ਤੋਂ ਅਗੇ ਸੰਤ ਨਗਰ ਜ਼ਿਲ੍ਹਾ ਸ਼ੇਖੂਪੁਰ, ਸਿਆਲ ਕੋਟ ਅਤੇ ਲਾਇਲਪੁਰ ਦੇ ਵਸਨੀਕ। ਫੇਰ ਦਮਦਮਾ ਮਲਵਈ ਅਤੇ ਦੁਆਬੀਏ ਸਿੰਘ ਅਤੇ ਇਸੇ ਪਿੰਡ ਦੇ ਦੱਖਣ ਪੱਛਮ ਵਲ ਸੈਣੀ ਸਿੰਘ।

ਕਮੋ ਅਤੇ ਸੈਣੀ ਸਿੰਘ ਪਿਛੋਂ ਜਿੱਥੋਂ (ਪੱਛਮੀ ਪੰਜਾਬ 'ਚੋਂ) ਆਏ ਸਨ, ਕਈ ਸਾਲਾਂ ਤੋਂ ਉਹ ਉੱਥੇ ਥੋੜ੍ਹੀ ਥੋੜ੍ਹੀ ਜ਼ਮੀਨ ਮਜਾਰੇ ਦੇ ਰੂਪ ਵਿੱਚ ਕਾਸ਼ਤ ਕਰਦੇ ਸਨ। ਮਾਲਕ (ਸਰਦਾਰ ਜ਼ਮੀਨਾਂ ਦੇ ਮਾਲਕ) ਤਾਂ ਅੰਗਰੇਜ਼ ਪ੍ਰਸਤ ਸਨ ਪਰ ਵੋਟਾਂ ਇਨ੍ਹਾਂ ਵਲੋਂ ਸ੍ਰੀ ਸਤਿਗੁਰੂ ਜੀ ਦੀ ਇੱਛਾ ਅਨੁਸਾਰ ਸਦਾ ਕਾਂਗਰਸ ਨੂੰ ਦਿੱਤੀਆਂ ਜਾਂਦੀਆਂ ਸਨ। ਅਜਿਹਾ ਕਰਨ ਪਰ ਇਨ੍ਹਾਂ ਮਜਾਰਿਆਂ ਨੂੰ ਕਈ ਪ੍ਰਕਾਰ ਦੇ ਕਸ਼ਟ ਸਹਾਰਨੇ ਪੈਂਦੇ ਸਨ। ਪਰ ਉਨ੍ਹਾਂ ਨੇ ਉੱਥੇ ਕਦੀ ਸਿਦਕ ਨਹੀਂ ਛਡਿਆ। ਅੱਜ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕ੍ਰਿਪਾ ਸਦਕਾ ਉਹ ਉਨ੍ਹਾਂ ਮਾਲਕਾਂ ਨਾਲੋਂ ਚੰਗੀ ਜਾਂ ਉਨ੍ਹਾਂ ਦੇ ਬਰਾਬਰ ਦੀ ਆਰਥਿਕ ਸਥਿਤੀ ਵਿੱਚ ਹਨ।

ਸ੍ਰੀ ਸਤਿਗੁਰੂ ਜੀ ਦੇ ਗਊ-ਗਰੀਬ ਦੀ ਪਾਲਣਾ ਕਰਨ ਦੇ ਇਤਿਹਾਸ ਦਾ ਇਹ ਸਖੇਪ ਜਿਹਾ ਵਰਨਣ ਹੈ। ਜੋ ਪਰਉਪਕਾਰ ਆਪ ਜੀ ਨੇ ਕੀਤੇ ਹਨ ਉਨ੍ਹਾਂ ਨੂੰ ਗਿਣਿਆ ਅਤੇ ਲਿਖਿਆ ਤਾਂ ਜਾ ਹੀ ਨਹੀਂ ਸਕਦਾ। ਜਿੰਨਾ ਕੁਛ ਯਾਦ ਹੈ ਜੇ ਸਾਰਾ ਲਿਖਿਆ ਜਾਵੇ ਤਦ ਵੀ ਇਕ ਪੁਸਤਕ ਬਣ ਸਕਦੀ ਹੈ। ਅਜੇ ਕਈ ਜ਼ਰੂਰੀ ਤੱਥ ਵਰਨਣ ਕਰਨ ਤੋਂ ਰਹਿ ਗਏ ਹਨ, ਤਾਂ ਵੀ ਜਿੰਨਾ ਸੋਚਿਆ ਸੀ ਉਸ ਤੋਂ ਇਹ ਲੇਖ ਲੰਮਾ ਹੋ ਗਿਆ ਹੈ।

ਜਿਨ੍ਹਾਂ ਨੇ ਉਸ ਸਮੇਂ ਨੂੰ ਆਪਣੇ ਸਾਹਮਣੇ ਦੇਖਿਆ ਹੈ ਇਹ ਉਹੋ ਹੀ ਜਾਣਦੇ ਹਨ ਕਿ ਹਰ ਪ੍ਰਕਾਰ ਦੇ ਪਸ਼ੂਆਂ ਦੇ ਗੁਣ-ਔਗੁਣਾਂ ਦੀ ਪਰਖ ਸ੍ਰੀ ਸਤਿਗੁਰੂ ਜੀ ਕਿਸ ਤਰ੍ਹਾਂ ਤਤਕਾਲ ਕਰ ਦਿੰਦੇ ਸਨ। ਆਪ ਪਸ਼ੂ ਪ੍ਰਦਰਸ਼ਨੀਆਂ ਵਿੱਚ ਜੱਜ ਦੇ ਰੂਪ ਵਿੱਚ ਵੀ ਜਾਂਦੇ ਰਹੇ ਅਤੇ ਪ੍ਰਜਨਨ ਤੋਂ ਨਕਾਰੀਆਂ ਹੋ ਚੁੱਕੀਆਂ ਗਊਆਂ ਨੂੰ ਦੇਖਦਿਆਂ ਹੀ ਅਲੱਗ ਕਰ ਦਿੰਦੇ।

ਆਪ ਜੀ ਤੋਂ ਗਊ ਪਾਲਣ ਦੀ ਪ੍ਰਾਪਤ ਕੀਤੀ ਸਿੱਖਿਆ ਦੀ ਉਦਾਹਰਨ ਗਊਆਂ ਦੀ ਸੇਵਾ ਕਰਨ ਵਾਲਾ ਵਰਿਆਮ ਸਿੰਘ ਸ੍ਰੀ ਭੈਣੀ ਸਾਹਿਬ ਵਿੱਚ ਹੈ। ਉਹਨਾਂ ਗਊਆਂ ਦੇ ਪਿੰਡੇ ਦੀ ਚਮਕ ਹੀ ਦੱਸਦੀ ਹੈ ਕਿ ਇਨ੍ਹਾਂ ਨੂੰ ਸੰਭਾਲਣ ਵਾਲੇ ਨੇ ਕਿੱਥੋਂ ਸਿੱਖਿਆ ਲਈ ਹੈ।

ਆਪ ਜੀ ਦੇ ਦੇਹ ਦਾ ਓਹਲਾ ਕਰ ਜਾਣ ਤੇ ਜਿੱਥੇ ਕਈ ਸਾਧੂ-ਸੰਤ ਅਤੇ ਰਾਜਨੀਤਕ ਨੇਤਾਵਾਂ ਨੇ ਸ਼ੋਕ ਕੀਤੇ ਉੱਥੇ ਸਰਬ ਹਿੰਦ ਪਸ਼ੂ ਪ੍ਰਦਰਸ਼ਨੀ ਕਮੇਟੀ ਦੇ ਪ੍ਰਮੁੱਖ ਕਾਰਜ ਕਰਤਾਵਾਂ ਨੇ ਕਮੇਟੀ ਵਲੋਂ ਆਪਣੇ ਦਿਲ ਦੇ ਸ਼ੋਕ ਪ੍ਰਸਤਾਵ ਰਾਹੀਂ ਭੇਜੇ।

ਗਊਆਂ ਦੀ ਨਸਲ ਦਾ ਸੁਧਾਰ, ਉੱਨਤੀ ਅਤੇ ਬੇਮਾਲਕਾਂ ਨੂੰ ਜ਼ਮੀਨ ਦੇ ਮਾਲਕ ਬਣਾ ਕੇ ਆਪ ਨੇ ਉਹ ਪਰਉਪਕਾਰ ਕੀਤਾ ਹੈ ਜੋ ਸਦਾ ਅਭੁੱਲ ਅਤੇ ਅਮਿੱਟ ਰਹਿਣ ਵਾਲਾ ਹੈ।

ਆਪ ਜੀ ਸ੍ਰੀ ਭੈਣੀ ਸਾਹਿਬ ਅਤੇ ਸ੍ਰੀ ਜੀਵਨ ਨਗਰ ਆਪਣੇ ਪਾਸੋਂ ਖਰਚ ਕਰ ਕੇ ਪਸ਼ੂ ਪਾਲਕਾਂ ਨੂੰ ਉਤਸ਼ਾਹ ਦੇਣ ਵਾਸਤੇ ਕਰੀਬ ਹਰ ਮੇਲੇ ਤੇ ਪਸ਼ੂ ਪ੍ਰਦਰਸ਼ਨੀਆਂ ਕਰਦੇ। ਜੇਤੂ ਪਸ਼ੂਆਂ ਦੇ ਮਾਲਕਾਂ ਨੂੰ ਕਦੀ ਮੁੱਖ ਮੰਤਰੀ ਕਦੀ ਕੋਈ ਹੋਰ ਮੰਤਰੀ ਆ ਆ ਕੇ ਇਨਾਮ ਵੰਡਦੇ। ਸ੍ਰੀ ਸਤਿਗੁਰੂ ਜੀ ਦੇ ਆਪਣੇ ਪਸ਼ੂ ਇਹਨਾਂ ਮੇਲਿਆਂ ਵਿੱਚ ਪਸ਼ੂ ਪਾਲਕਾਂ ਨੂੰ ਤਬੇਲੇ ਵਿੱਚ ਲੈ ਜਾ ਕੇ, ਉਹਨਾਂ ਦੀ ਆਪਣੀ ਆਪਣੀ ਨਸਲ ਦਾ ਚਰਿੱਤਰ ਸਮਝਣ ਲਈ ਦਿਖਾਏ ਜਾਂਦੇ। ਜਿਨ੍ਹਾਂ ਨੇ ਉਹ ਪਸ਼ੂ ਪ੍ਰਦਰਸ਼ਨੀਆਂ ਦੇਖੀਆਂ ਹਨ ਉਹਨਾਂ ਨੂੰ ਚੰਗੀ ਤਰ੍ਹਾਂ ਅਨੁਭਵ ਹੈ ਕਿ ਸ੍ਰੀ ਸਤਿਗੁਰੂ ਜੀ ਕਿਤਨੀ ਤਤਪਰਤਾ ਨਾਲ ਪਸ਼ੂਆਂ ਦੀ ਯੋਗਤਾ ਦਾ ਨਿਰਣਾ ਕਰ ਦਿੰਦੇ ਸਨ।

ਸੰਮਤ 2009 ਦੀ ਸਰਬ ਹਿੰਦ ਪਸ਼ੂ ਪ੍ਰਦਰਸ਼ਨੀ ਹਿਸਾਰ ਹੋਈ ਜਿਸ ਦੇ ਪੁਰਸਕਾਰ ਉਸ ਸਮੇਂ ਦੇ ਰਾਸ਼ਟਰਪਤੀ ਡਾ: ਰਾਜਿੰਦਰ ਪ੍ਰਸਾਦ ਜੀ ਨੇ ਜੇਤੂ ਮਾਲਕਾਂ ਨੂੰ ਦਿੱਤੇ। ਸਭ ਤੋਂ ਵੱਧ ਇਨਾਮ ਜਿੱਤਣ ਵਾਲੀਆਂ ਗਊਆਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਹੀ ਸਨ। ਇਨਾਮ ਦੇਣ ਉਪਰੰਤ ਭਾਸ਼ਣ ਦਿੰਦੇ ਹੋਏ ਰਾਸ਼ਟਰਪਤੀ ਜੀ ਨੇ ਕਿਹਾ, "ਜੋ ਲੋਗ ਗਊ ਮਾਰਤੇ ਹੈਂ, ਉਨ ਮੇਂ ਬਲ ਤੋ ਹੈ ਬੁੱਧੀ ਨਹੀਂ ਹੈ।" ਦੂਜੇ ਉਨ੍ਹਾਂ ਨੇ ਇਹ ਕਿਹਾ ਕਿ "ਜਿਸ ਨੇ ਗਊ-ਪਾਲਣ ਸੀਖਨਾ ਹੈ ਵੋਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਕੇ ਪਾਸ ਜਾ ਕਰ ਸੀਖੇ।"






# ਐਸੇ ਗੁਰ ਕਉ ਬਲਿ ਬਲਿ ਜਾਈਐ

## ਗੁਰੂ ਪ੍ਰਤਾਪ ਸਿੰਘ ਜੀ ਦੀ ਨਿਰਾਲੀ ਸ਼ਾਨ ਵੇਖੀ ਐ...

ਜਦੋਂ ਤੋਂ ਮੈਂ ਹੋਸ਼ ਸੰਭਾਲੀ ਇਹ ਧਾਰਨ ਮੇਰੇ ਕੰਨਾਂ ਤੋਂ ਪ੍ਰਵੇਸ਼ ਕਰ ਕੇ ਧੁਰ ਅੰਦਰ ਤਕ ਵਸਦੀ ਗਈ ਕਿਉਂਕਿ ਮੇਰੇ ਦਾਦਾ ਜੱਥੇਦਾਰ ਨੱਥਾ ਸਿੰਘ ਜੀ ਦਿਨ 'ਚ ਕਈ ਵਾਰ ਇਹ ਧਾਰਨ ਪੜ੍ਹਦੇ ਸਨ– ਉਠਦੇ ਬੈਠਦੇ, ਲੰਘਦੇ ਵੜਦੇ। ਸਾਡੇ ਵਡੇਰੇ ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਗੁਰੂ ਕਾਲ ਵਿੱਚ ਜਨਮੇ ਤੇ ਸਿਆਣੇ ਹੋਏ, ਉਹਨਾਂ ਦੇ ਸੁਖਦ ਪ੍ਰਭਾਵ ਤੋਂ ਅਣਭਿਜ ਨਹੀਂ ਰਹਿ ਸਕੇ। ਉਹ ਉਹਨਾਂ ਤੇ ਅਸੀਮ ਸ਼ਰਧਾ ਰਖਦੇ ਸਨ। ਤੇ ਉਹਨਾਂ ਵਾਸਤੇ ਸਤਿਗੁਰੂ ਜੀ ਦਾ ਦਰਸ਼ਨ ਅਤੇ ਹੁਕਮ ਦੀ ਪਾਲਣਾ ਕਰਨਾ ਇਕ ਅਲੌਕਿਕ ਅਨੰਦ ਦੀ ਅਨੁਭੂਤੀ ਦੇਂਦਾ ਸੀ। ਇਹੀ ਕਾਰਨ ਸੀ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪਵਿੱਤਰ ਨਾਂ ਉਹਨਾਂ ਦੇ ਰੋਮ ਰੋਮ ਵਿੱਚ ਵਸਿਆ ਹੋਇਆ ਸੀ।

ਵਰਿਆਮ ਦਾ ਹੱਥਲਾ ਅੰਕ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪਵਿੱਤਰ ਯਾਦ ਨੂੰ ਸਮਰਪਿਤ ਹੈ। ਸਤਿਗੁਰੂ ਜੀ ਦਾ ਪ੍ਰਕਾਸ਼ ਪੁਰਬ ਹੋਲਾ ਮਹੱਲਾ ਜਿਸ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਤ੍ਰਿਵੇਣੀ ਪੁਰਬ ਦਾ ਨਾਂ ਦਿੱਤਾ ਹੈ, ਨੂੰ ਹੁੰਦਾ ਹੈ। ਜਦੋਂ ਮਨ ਵਿੱਚ ਇਹ ਵਿਸ਼ੇਸ਼ ਅੰਕ ਤਿਆਰ ਕਰਨ ਦਾ ਖਿਆਲ ਆਇਆ ਉਦੋਂ ਇਸ ਗੱਲ ਦਾ ਅਹਿਸਾਸ ਤਾਂ ਸੀ ਕਿ ਇਹ ਇੱਕ ਵੱਡੀ ਜਿੰਮੇਵਾਰੀ ਹੋਵੇਗੀ, ਪਰ ਇਸ ਕਾਰਜ ਵਿੱਚ ਖੁੱਭ ਕੇ ਪਤਾ ਲੱਗਾ ਕਿ ਇਹ ਜਿੰਨਾ ਸਰਲ ਲਗਦਾ ਸੀ ਉਨਾ ਹੀ ਜਟਿਲ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਦੇ ਅਣਗਿਣਤ ਪਹਿਲੂਆਂ ਬਾਰੇ ਪੜ੍ਹਨਾ, ਲਿਖਣਾ ਅਤੇ ਵਾਚਨਾ ਧੁੱਪ ਦੇ ਵਿੱਚ ਬੈਟਰੀਆਂ ਮਾਰਨ ਵਾਂਗੂ ਹੈ। ਮਹਾਂਨੂਰ, ਵੱਡ ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜਲੌਅ ਦੇ ਪ੍ਰਕਾਸ਼ ਹੇਠ ਹੀ ਇਸ ਅੰਕ ਨੂੰ ਤਿਆਰ ਕਰਨ ਦੀ ਕੋਸ਼ਿਸ਼ ਕੀਤੀ ਹੈ।

ਸਾਡੇ ਮਾਪਿਆਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕੀਤੇ ਹਨ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਖੁਸ਼ੀਆਂ ਰੱਜ ਰੱਜ ਮਾਣੀਆਂ ਹਨ। ਅਸੀਂ ਤੇ ਸਾਡੇ ਤੋਂ ਅਗਲੀ ਪੀੜ੍ਹੀ ਨੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਪਿਆਰ ਮਾਣਿਆ ਹੈ ਅਤੇ ਹੁਣ ਸਤਿਗੁਰੂ ਉਦੈ ਸਿੰਘ ਜੀ ਦੀ ਛਤਰ ਛਾਇਆ ਦਾ ਅਨੰਦ ਮਾਣ ਰਹੇ ਹਾਂ। ਉਹ ਗੁਰਸਿੱਖ ਕਿੰਨੇ ਭਾਗਾਂ ਵਾਲੇ ਹਨ ਜਿਨ੍ਹਾਂ ਨੇ ਤਿਨਾਂ ਗੁਰੂ ਸਾਹਿਬਾਨਾਂ ਦੀ ਅਸੀਸ ਪ੍ਰਾਪਤ ਕੀਤੀ ਹੈ। ਇਹਨਾਂ ਵਡਭਾਗੇ ਬਜ਼ੁਰਗਾਂ ਦੇ ਅਸੀਮ ਪ੍ਰੇਮ ਤੋਂ ਪ੍ਰੇਰਿਤ ਹੋ ਕੇ ਇਹ ਅੰਕ ਤਿਆਰ ਕੀਤਾ ਗਿਆ ਹੈ। ਉਮੀਦ ਹੈ ਪਾਠਕ ਇਸ ਨੂੰ ਸਵੀਕਾਰ ਕਰਨਗੇ।

ਕੂਕਾ ਲਹਿਰ ਦੇ ਸੰਸਥਾਪਕ ਅਤੇ ਸੁਤੰਤਰਤਾ ਸੰਗਰਾਮ ਦੇ ਮੋਢੀ ਸਤਿਗੁਰੂ ਰਾਮ ਸਿੰਘ ਜੀ ਦੀ ਜਲਾਵਤਨੀ ਤੋਂ ਬਾਅਦ ਅੰਗ੍ਰੇਜ਼ੀ ਸਰਕਾਰ ਵਲੋਂ ਸ੍ਰੀ ਭੈਣੀ ਸਾਹਿਬ ਪੁਲਸ ਦਾ ਪਹਿਰਾ ਬਿਠਾ ਦਿੱਤਾ ਗਿਆ। ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਅਵਤਾਰ ਹੋਇਆ ਉਦੋਂ ਭੈਣੀ ਸਾਹਿਬ ਇਕ ਤਰ੍ਹਾਂ ਦਾ ਬੰਦੀਖਾਨਾ ਬਣਿਆ ਹੋਇਆ ਸੀ। ਸੰਗਤ ਨੂੰ ਸਤਿਗੁਰੂ ਹਰੀ ਸਿੰਘ ਜੀ ਦੇ ਦਰਸ਼ਨਾਂ ਦੀ ਖੁਲ੍ਹ ਵੀ ਨਹੀਂ ਸੀ। ਇਸ ਔਖੇ ਸਮੇਂ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪ੍ਰਕਾਸ਼ ਆਸ ਦੀਆਂ ਕਿਰਨਾਂ ਲੈ ਕੇ ਆਇਆ। ਇਸ ਬੰਦੀਖਾਨੇ ਵਿੱਚ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਬਚਪਨ ਬੀਤਿਆ ਅਤੇ ਜਵਾਨੀ ਵਿੱਚ ਪੈਰ ਧਰੇ।

ਸਤਿਗੁਰੂ ਹਰੀ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ 16 ਸਾਲ ਦੀ ਕਿਸ਼ੋਰ ਅਵਸਥਾ ਵਿੱਚ ਆਪ ਨੇ ਗੁਰਗੱਦੀ ਨੂੰ ਭਾਗ ਲਾਏ। ਗੁਰਗੱਦੀ ਤੇ ਸੁਸ਼ੋਭਿਤ ਹੁੰਦਿਆਂ ਹੀ ਆਪ ਨੇ ਨਾਮ ਸਿਮਰਨ ਅਤੇ ਭਜਨ ਬਾਣੀ ਤੇ ਬਲ ਦਿੱਤਾ। ਕਠਿਨ ਤਪਸਿਆ ਕਰ ਕੇ ਆਪ ਵੀ ਜਾਪ ਕੀਤਾ ਅਤੇ ਸੰਗਤ ਤੋਂ ਵੀ ਕਰਵਾਇਆ। ਇਸ ਤਰ੍ਹਾਂ 1906 ਈ. ਵਿੱਚ ਜਪ ਪ੍ਰਯੋਗ ਦੀ ਸ਼ੁਰੂਆਤ ਹੋਈ। ਨੀਲੋਂ ਨਹਿਰ ਤੋਂ ਸ਼ੁਰੂ ਹੋ ਕੇ ਫਿਰ ਇਹ ਜਪ ਪ੍ਰਯੋਗ ਅੱਸੂ ਦੇ ਮਹੀਨੇ ਵਿੱਚ ਸ੍ਰੀ ਭੈਣੀ ਸਾਹਿਬ ਹੋਣ ਲੱਗਾ।

ਪਹਿਲਾਂ ਇਸ ਜਪ ਪ੍ਰਯੋਗ ਵਿੱਚ ਸਿਰਫ ਸਿੰਘ ਹੀ ਭਾਗ ਲੈਂਦੇ ਸਨ। ਬਾਅਦ ਵਿੱਚ ਆਪ ਜੀ ਦੇ ਮਹਿਲ ਮਾਤਾ ਭੂਪਿੰਦਰ ਕੌਰ ਜੀ ਦੀ ਅਰਜ ਬੇਨਤੀ ਸੁਣ ਕੇ ਬੀਬੀਆਂ ਨੂੰ ਵੀ ਜਪ ਪ੍ਰਯੋਗ ਵਿੱਚ ਹਿੱਸਾ ਲੈਣ ਦੀ ਇਜ਼ਾਜਤ ਦੇ ਕੇ ਆਪ ਨੇ ਉਹਨਾਂ ਨੂੰ ਇਸਤਰੀ ਪੁਰਸ਼ ਬਰਾਬਰੀ ਦਾ ਅਧਿਕਾਰ ਦਿੱਤਾ।

ਸਤਿਗੁਰੂ ਪ੍ਰਤਾਪ ਸਿੰਘ ਜੀ ਅਥਾਹ ਗੁਣਾਂ ਦੇ ਭੰਡਾਰ ਸਨ। ਜਿੱਥੇ ਉਹਨਾਂ ਨੇ ਆਪਣੇ ਸਿੱਖਾਂ ਨੂੰ ਨਾਮ ਜਪ ਕੇ ਆਪਣੀ ਆਤਮਾ ਨੂੰ ਬਲਸ਼ਾਲੀ ਬਣਾਉਣ ਦਾ ਉਪਦੇਸ਼ ਦਿੱਤਾ ਉੱਥੇ ਉਹਨਾਂ ਨੇ ਆਪਣੇ ਸਿੱਖਾਂ ਨੂੰ ਸੰਗੀਤ ਸਿੱਖਣ, ਵਿੱਦਿਆ ਪ੍ਰਾਪਤ ਕਰਨ ਅਤੇ ਸਰੀਰ ਦੀ ਤੰਦਰੁਸਤੀ ਲਈ ਸਾਦਾ ਭੋਜਨ ਸੇਵਨ ਕਰਨ ਅਤੇ ਕਸਰਤ ਆਦਿ ਕਰਨ ਲਈ ਪ੍ਰੇਰਿਤ ਕੀਤਾ। ਸਤਿਗੁਰੂ ਜੀ ਦਾ ਸੁਪਨਾ ਸੀ ਕਿ ਹਰੇਕ ਸਿੱਖ ਦੇ ਬੱਚੇ ਅੰਦਰੋਂ ਰਾਗ ਦੀ ਖੁਸ਼ਬੂ ਆਉਣੀ ਚਾਹੀਦੀ ਹੈ। ਇਸੇ ਮੰਤਵ ਲਈ ਉਹਨਾਂ ਨੇ ਜੀਵਨ ਨਗਰ ਵਿਖੇ ਸਤਿਗੁਰੂ ਹਰੀ ਸਿੰਘ ਵਿਦਿਆਲਾ ਸਥਾਪਿਤ ਕਰ ਕੇ ਆਪਣੇ ਦੋਵੇਂ ਸਾਹਿਬਜਾਦਿਆਂ— ਸਤਿਗੁਰੂ ਜਗਜੀਤ ਸਿੰਘ ਅਤੇ ਮਹਾਰਾਜ ਬੀਰ ਸਿੰਘ ਜੀ ਦੇ ਨਾਲ ਨਾਲ ਹੋਰ ਬੱਚਿਆਂ ਨੂੰ ਵੀ ਗੁਰਮਤਿ ਅਤੇ ਸ਼ਾਸਤਰੀ ਸੰਗੀਤ ਦੀ ਸਿੱਖਿਆ ਪ੍ਰਦਾਨ ਕਰਵਾਈ। ਸਤਿਗੁਰੂ ਜੀ ਦੇ ਇਸ ਸੁਪਨੇ ਦਾ ਧਿਆਨ ਧਰ ਕੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਨੇਕ ਨਾਮਧਾਰੀ ਬੱਚਿਆਂ ਤੇ ਨੌਜਵਾਨਾਂ ਨੂੰ ਵੱਡੇ ਉਸਤਾਦਾਂ ਕੋਲ ਸੰਗੀਤ ਸਿੱਖਣ ਭੇਜਿਆ ਅਤੇ ਸੰਗੀਤ ਫੁਲਵਾੜੀ ਤਿਆਰ ਕੀਤੀ। ਐਸੇ ਕਾਰਜ ਨੂੰ ਹੁਣ ਸਤਿਗੁਰੂ ਉਦੈ ਸਿੰਘ ਜੀ ਅੱਗੇ ਤੋਰਨ ਦੀ ਪਰੰਪਰਾ ਨਿਭਾ ਰਹੇ ਹਨ। ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸੰਮੇਲਨ ਅਤੇ ਸਤਿਗੁਰੂ ਜਗਜੀਤ ਸਿੰਘ ਸੰਗੀਤ ਸੰਮੇਲਨ ਸੰਗੀਤ ਪ੍ਰੇਮ ਦੀਆਂ ਪ੍ਰਤੱਖ ਉਦਾਹਰਨਾਂ ਹਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਸੱਚੇ ਦੇਸ਼ ਭਗਤ ਸਨ। ਉਹ ਹਰ ਹੀਲੇ ਭਾਰਤ ਨੂੰ ਅਜ਼ਾਦ ਵੇਖਣਾ ਚਾਹੁੰਦੇ ਸਨ। ਇਸੇ ਵਾਸਤੇ ਸਤਿਗੁਰੂ ਰਾਮ ਸਿੰਘ ਜੀ ਦੇ ਦੱਸੇ ਰਾਹ ਤੇ ਚਲਦੇ ਹੋਏ ਉਹ ਅੰਗ੍ਰੇਜ਼ੀ ਹਕੂਮਤ ਦੇ ਖਿਲਾਫ ਡਟੇ ਰਹੇ। ਕੋਈ ਲਾਲਚ ਜਾਂ ਕੋਈ ਡਰ ਉਹਨਾਂ ਨੂੰ ਆਪਣੇ ਲਕਸ਼ ਤੋਂ ਦੂਰ ਨਹੀਂ ਕਰ ਸਕਿਆ। ਸਤਿਗੁਰੂ ਜੀ ਨੇ ਦੇਸ਼ ਅਜ਼ਾਦ ਕਰਵਾਉਣ ਵਿੱਚ ਕੀਤੀਆਂ ਜਾ ਰਹੀਆਂ ਸਰਗਰਮੀਆਂ ਵਿੱਚ ਵੱਧ ਚੜ੍ਹ ਕੇ ਹਿੱਸਾ ਲਿਆ ਅਤੇ ਦੇਸ਼ ਭਗਤਾਂ ਦੀ ਅਗਵਾਈ ਅਤੇ ਸੇਧ ਵੀ ਦਿੱਤੀ। ਉਹਨਾਂ ਦਾ ਕਥਨ ਸੀ ਕਿ ਸਾਰੇ ਹਿੰਦੁਸਤਾਨੀ ਰਲ ਮਿਲ ਕੇ ਏਕਤਾ ਨਾਲ ਹੀ ਅਜ਼ਾਦੀ ਪ੍ਰਾਪਤ ਕਰ ਸਕਦੇ ਹਨ। ਇਸ ਮੰਤਵ ਲਈ ਆਪ ਨੇ ਸ੍ਰੀ ਭੈਣੀ ਸਾਹਿਬ ਵਿਖੇ ਅਕਤੂਬਰ 1934 ਈ. ਵਿੱਚ ਸਿੱਖਾਂ ਨੂੰ ਇਕੱਠਾ ਕਰਨ ਲਈ 'ਗੁਰੂ ਨਾਨਕ ਸਰਬ ਸੰਪਰਦਾਇ ਕਾਨਫਰੰਸ' ਕੀਤੀ ਅਤੇ 1941 ਵਿੱਚ ਹਿੰਦੂ ਸਿੱਖ ਮਿਲਾਪ ਕਾਨਫਰੰਸ ਕੀਤੀ।

ਸਤਿਗੁਰੂ ਜੀ ਨੂੰ ਇਹ ਭਲੀ ਭਾਂਤੀ ਵਿਖਾਈ ਦੇ ਰਿਹਾ ਸੀ ਕਿ ਅਜ਼ਾਦੀ ਦੀ ਕੀਮਤ ਦੇਸ਼ ਵੰਡ ਨਾਲ ਚੁਕਾਣੀ ਪੈ ਸਕਦੀ ਹੈ। ਤਣਾਅ ਵਾਲੇ ਮਾਹੌਲ ਵਿੱਚ ਉਹਨਾਂ ਨੂੰ ਕਤਲੋਗਾਰਤ ਅਤੇ ਇਸਤਰੀਆਂ ਦੀ ਬੇਪਤੀ ਦਾ ਖਤਰਾ ਵੀ ਵਿਖਾਈ ਦੇ ਰਿਹਾ ਸੀ। ਇਸੇ ਲਈ ਉਹਨਾਂ ਨੇ ਹਿੰਦੂਆਂ ਸਿੱਖਾਂ ਨੂੰ ਲਹਿੰਦਾ ਪੰਜਾਬ ਛੱਡ ਕੇ ਚੜ੍ਹਦੇ ਪੰਜਾਬ ਵਿੱਚ ਆ ਕੇ ਵੱਸਣ ਦਾ ਆਦੇਸ਼ ਦਿੱਤਾ। ਉਹਨਾਂ ਹੁਕਮ ਦਿੱਤਾ ਕਿ ਤੁਸੀਂ ਬਿਆਸ ਨਹੀਂ ਤਾਂ ਘੱਟ ਤੋਂ ਘੱਟ ਰਾਵੀ ਪਾਰ ਕਰ ਜਾਉ। ਉਹਨਾਂ ਨੇ ਜੀਵਨ ਨਗਰ ਦੇ ਇਲਾਕੇ ਵਿੱਚ ਜ਼ਮੀਨ ਵੀ ਰਾਖਵੀਂ ਰੱਖੀ ਹੋਈ ਸੀ ਜਿੱਥੇ ਆ ਕੇ ਨਾਮਧਾਰੀ ਸਿੱਖ ਵਸ ਗਏ। ਜਿਨ੍ਹਾਂ ਹੁਕਮ ਮੰਨਿਆ, ਉਹਨਾਂ ਦਾ ਕੋਈ ਨੁਕਸਾਨ ਨਹੀਂ ਹੋਇਆ ਅਤੇ ਉਹ ਸੌਖੇ ਰਹੇ। ਅੱਜ ਇਹਨਾਂ ਜ਼ਮੀਨਾਂ ਦੇ ਮਾਲਕ ਅਨੰਦ ਬਸਰ ਕਰ ਰਹੇ ਹਨ। ਸਿੱਖਾਂ ਨੂੰ ਉਜੜਣ ਤੋਂ ਬਚਾਉਣਾ ਅਤੇ ਫੇਰ ਵਸਾਉਣਾ ਉਹਨਾਂ ਤੇ ਕੀਤਾ ਇੱਕ ਵੱਡਾ ਉਪਕਾਰ ਸੀ ਜਿਸ ਦਾ ਵਿਸਤਾਰ ਸਹਿਤ ਵਰਨਣ ਤੁਸੀਂ ਮਹਾਰਾਜ ਬੀਰ ਸਿੰਘ ਜੀ ਅਤੇ ਡਾ. ਲਖਵੀਰ ਸਿੰਘ ਦੇ ਲੇਖਾਂ ਵਿੱਚ ਪੜ੍ਹੋਗੇ।

ਆਪ ਮਹਾਨ ਅਧਿਆਤਮਵਾਦੀ, ਮਾਂ ਬੋਲੀ ਪੰਜਾਬੀ ਨੂੰ ਪ੍ਰਚਾਰਨ ਤੇ ਪ੍ਰਸਾਰਨ ਵਾਲੇ, ਸੁੱਚ ਸੋਧ ਮਰਿਆਦਾ ਦੇ ਧਾਰਨੀ, ਗਊ ਗਰੀਬ ਦੇ ਰਾਖੇ, ਆਪਣੇ ਸਿੱਖਾਂ ਨੂੰ ਅਥਾਹ ਪ੍ਰੇਮ ਕਰਨ ਵਾਲੇ ਬਖਸ਼ਿੰਦ ਪਿਤਾ, ਹਿੰਦੂ ਸਿੱਖ ਏਕਤਾ ਦੇ ਹਾਮੀ, ਮਹਾਨ ਸਮਾਜ ਸੁਧਾਰਕ, ਸੇਵਾ ਵਿੱਚ ਹਰ ਪਲ ਤਤਪਰ, ਗੁਰਮਤਿ ਅਤੇ ਸ਼ਾਸਤਰੀ ਸੰਗੀਤ ਪ੍ਰੇਮੀ, ਬਹੁਤ ਵੱਡੇ ਰਾਜਨੀਤਕ ਰਹਿਨੁਮਾ, ਵਧੀਆ ਵਕਤਾ, ਦਿਆਲੂ ਪਸ਼ੂ ਪਾਲਕ ਅਤੇ ਪਾਰਖੀ ਸਨ।

ਸ੍. ਪ੍ਰੀਤਮ ਸਿੰਘ ਕਵੀ ਜੀ ਦੇ ਸ਼ਬਦਾਂ ਵਿੱਚ– "ਸਤਿਗੁਰੂ ਪ੍ਰਤਾਪ ਸਿੰਘ ਜੀ ਲਾਸਾਨੀ ਪ੍ਰਤਿਭਾ ਦੇ ਸਵਾਮੀ ਸਨ।

ਉਨ੍ਹਾਂ ਦੀ ਸ਼ਖਸੀਅਤ ਹੀ ਐਸੀ ਜ਼ੋਰਦਾਰ ਸੀ ਕਿ ਜਿੱਥੇ ਜਾ ਬਹਿੰਦੇ ਸਥਾਨ ਸ਼ੋਭਾਵਾਨ ਹੋ ਜਾਂਦਾ, ਜਿੱਥੋਂ ਉੱਠ ਆਉਂਦੇ ਭਰੀ ਸਭਾ ਖਾਲੀ ਖਾਲੀ ਲਗਦੀ। ਚੰਗੇ ਵਕਤਾ, ਵਧੀਆ ਵੈਦ, ਅੱਛੇ ਮਹੀਪਾਲ, ਉਮਦਾ ਦੌੜਾਕ, ਸ਼ਾਹ ਅਸਵਾਰ, ਕੁਸ਼ਲ ਪ੍ਰਬੰਧਕ, ਮੁਮਤਾਜ਼ ਆਗੂ, ਪਰਮ ਭਗਤ, ਮਹਾਂ ਪ੍ਰੇਮੀ, ਸ਼ਾਹੀ ਸਰੋਤੇ, ਬਾਰੀਕ ਬੁਧ ਜਾਣਕਾਰ, ਠੇਠ ਕਿਸਾਨ, ਉਨ੍ਹਾਂ ਦੀਆਂ ਕਿੰਨੀਆਂ ਕੂ ਸਿਫਤਾਂ ਗਿਣੀਏ।"

ਸਤਿਗੁਰੂ ਜੀ ਦੀ ਅਦੁੱਤੀ ਸ਼ਖਸੀਅਤ ਦਾ ਪ੍ਰਭਾਵ ਸਿਰਫ ਉਹਨਾਂ ਦੇ ਅਨੁਆਈਆਂ ਤੇ ਹੀ ਨਹੀਂ ਸੀ, ਵੱਡੇ ਵੱਡੇ ਵਿਦਵਾਨ ਲੇਖਕ ਵੀ ਉਨ੍ਹਾਂ ਦੇ ਇਸ ਪ੍ਰਭਾਵ ਤੋਂ ਵਾਂਝੇ ਨਾ ਰਹਿ ਸਕੇ।

ਸ੍. ਗੁਰਬਖਸ਼ ਸਿੰਘ ਪ੍ਰੀਤਲੜੀ ਜੀ ਲਿਖਦੇ ਹਨ— "ਸਾਦੇ ਸੁਦੇਸੀ ਸਧਾਰਨ ਲਿਬਾਸ ਵਿੱਚ, ਹੰਸੂ ਹੰਸੂ ਕਰਦਾ ਚਿਹਰਾ, ਰੋਸ਼ਨ ਨੇਤ੍ਰ ਵਾਲੀ, ਕੁਰਸੀ ਤੇ ਬੈਠੀ ਇਕ ਸੂਰਤ ਮੇਰੀ ਅਗਵਾਈ ਲਈ ਹਸਦੀ ਹਸਦੀ ਉਠੀ, ਤੇ ਜਿੰਨਾਂ ਮੈਂ ਨੀਵਾਂ ਹੋਇਆ ਉਸ ਤੋਂ ਵਧ ਨਿਰਮਾਣਤਾ ਨਾਲ ਉਹਨਾਂ ਮੈਨੂੰ ਆਪਣੇ ਕੋਲ ਬਹਿਣ ਲਈ ਆਖਿਆ।

ਮਹਾਰਾਜ ਦੇ ਬੈਠਣ ਵਿੱਚ ਉਹ ਸਰਲਤਾ, ਬੋਲ ਵਿੱਚ ਉਹ ਨਿਰਮਾਣਤਾ, ਦ੍ਰਿਸ਼ਟੀ ਵਿੱਚ ਉਹ ਬਚਪਨ, ਕਿ ਵਡੇ ਆਦਮੀ ਦੀਆਂ ਜਿਹੜੀਆਂ ਸ਼ਰਤਾਂ ਮੈਂ ਰਖੀਆਂ ਹੋਈਆਂ ਸਨ ਪੂਰੀਆਂ ਹੋ ਗਈਆਂ।"

ਡਾ. ਹਰਿਭਜਨ ਸਿੰਘ ਜੀ ਲਿਖਦੇ ਹਨ— "ਭਾਰਤ ਦੇ ਪ੍ਰਥਮ ਰਾਸ਼ਟਰਪਤੀ ਡਾ. ਰਾਜਿੰਦਰ ਪ੍ਰਸ਼ਾਦ ਦੇ ਕਥਨ ਮੁਤਾਬਕ 'ਗੁਰੂ ਰਾਮ ਸਿੰਘ' ਰਾਜਨੀਤਕ ਸੁਤੰਤਰਤਾ ਨੂੰ ਧਰਮ ਦਾ ਹੀ ਹਿੱਸਾ ਮੰਨਦੇ ਸਨ। ਬਾਈਕਾਟ ਨਾ-ਮਿਲਵਰਤਨ ਜਾਂ ਸਤਿਆਗ੍ਰਹਿ ਜਿਸ ਨੂੰ ਗਾਂਧੀ ਜੀ ਨੇ ਬੜੇ ਜੋਸ਼ ਨਾਲ ਰਾਜਨੀਤਕ ਹਥਿਆਰਾਂ ਵਾਂਗ ਅਪਣਾਇਆ ਅਤੇ ਵਰਤਿਆ ਉਹਨਾਂ ਤੋਂ ਪੰਜਾਹ ਸਾਲ ਪਹਿਲਾਂ ਸਤਿਗੁਰੂ ਰਾਮ ਸਿੰਘ ਜੀ ਨੇ ਧਾਰਮਿਕ ਅਕੀਦਾ ਬਣਾ ਲਿਆ ਸੀ। ਇਸੇ ਧਾਰਮਿਕ ਰਾਜਨੀਤਕ ਸੰਜੁਗਤੀ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅੱਧੀ ਸਦੀ ਤੋਂ ਉੱਪਰ ਅਰਸੇ ਤੱਕ ਆਪਣੇ ਵਿਅਕਤੀਗਤ ਜੀਵਨ ਵਿੱਚ ਵਸਾਇਆ ਅਤੇ ਸਰਬਤ ਦੇ ਪਾਲਣ ਯੋਗ ਮੰਨ ਕੇ ਪ੍ਰਚਾਰਿਆ ਅਤੇ ਪ੍ਰਸਾਰਿਆ।"

ਪ੍ਰੋ. ਕਿਰਪਾਲ ਸਿੰਘ ਕਸੇਲ ਜੀ ਲਿਖਦੇ ਹਨ— "ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਹਾਂ ਪ੍ਰਤਾਪੀ ਵਿਅਕਤਿੱਤਵ ਦੇ ਜਲੋ ਦੀ ਤਾਬ ਕੌਣ ਝੱਲ ਸਕਦਾ ਹੈ, ਕੌਣ ਇਸ ਮਹਾਂ ਸ਼ਕਤੀ ਦੇ ਸੂਰਜੀ ਪ੍ਰਤਾਪ ਦਾ ਸਹੀ ਸਹੀ ਬਿਆਨ ਕਰ ਸਕਦਾ ਹੈ। ਜੇ ਸਤਿਗੁਰੂ ਜੀ ਦੇ ਗਿਆਨ ਵਲ ਜਾਈਏ ਤਾਂ ਹੈਰਾਨ ਹੋ ਜਾਈਦਾ ਹੈ ਜੇ ਉਹਨਾਂ ਦੇ ਅਧਿਆਤਮਕ ਅਨੁਭਵ ਦੀ ਪਾਰਸ ਛੂਹ ਨੂੰ ਮਾਨਣ ਦਾ ਯਤਨ ਕਰੀਏ ਤਾਂ ਅਲੋਕਿਕ ਵਿਸਮਾਦੀ ਅਨੰਦ ਵਿੱਚ ਵਿਭੋਰ ਤੇ ਮਖਮੂਰ ਹੋ ਜਾਈਦਾ ਹੈ, ਕਿ ਉਨ੍ਹਾਂ ਦੇ ਮਨੁੱਖੀ ਦਰਦ ਵਿੱਚ ਭਿੱਜੇ ਹਿਰਦੇ ਦੀ ਆਵਾਜ਼ ਤੇ ਪ੍ਰੇਰਨਾ ਨਾਲ ਸੁਰਬੱਧ ਹੋਇਆ ਜਾਵੇ ਤਾਂ ਸਹਿਜ ਸ਼ਾਂਤੀ ਵਾਲੇ ਸਮਾਜ ਦੀ ਸਿਰਜਣਾ ਸੰਭਵ ਹੁੰਦੀ ਜਾਪਦੀ ਹੈ। ਉਹ ਇਤਿਹਾਸ ਦੀ ਗੱਲ ਵੀ ਕਰਦੇ ਹਨ ਤੇ ਸਮਕਾਲੀ ਜੀਵਨ ਦੀਆਂ ਕੁਰੀਤੀਆਂ ਅਤੇ ਅਨੀਤੀਆਂ ਵੱਲ ਸੰਕੇਤ ਕਰਦੇ ਹੋਏ ਆਪਣੇ ਸਿੱਖਾਂ ਨੂੰ ਸਿਧੇ ਮਾਰਗ ਤੇ ਚਲਣ ਦੀ ਥਾਪੜੀ ਵੀ ਦਿੰਦੇ ਹਨ।"

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਗੁਣਾਂ ਅਤੇ ਉਪਕਾਰਾਂ ਦਾ ਭੰਡਾਰ ਅਸੀਮਤ ਹੈ। ਉਹਨਾਂ ਦੀ ਉਸਤਤ ਵਿੱਚ ਬਹੁਤ ਸਾਰੇ ਲੇਖ, ਕਿਤਾਬਾਂ ਅਤੇ ਗ੍ਰੰਥ ਲਿਖੇ ਗਏ ਹਨ। ਵਰਿਆਮ ਦਾ ਇਹ ਅੰਕ ਸਤਿਗੁਰੂ ਜੀ ਦੀ ਉਸਤਤ ਕਰਨ ਦੀ ਇਕ ਛੋਟੀ ਜਿਹੀ ਕੋਸ਼ਿਸ਼ ਹੈ। ਸਤਿਗੁਰੂ ਜੀ ਦੀ ਕਿਰਪਾ ਨਾਲ ਹੀ ਇਹ ਕਾਰਜ ਨੇਪਰੇ ਚੜ੍ਹ ਸਕਿਆ ਹੈ। ਉਹ ਆਪ ਹੀ ਕਰਨ ਕਰਾਵਣਹਾਰ ਹਨ। ਅਸੀਂ ਤੇ ਸਿਰਫ ਉਹਨਾਂ ਦੇ ਚਰਨਾਂ ਵਿੱਚ ਅਰਦਾਸ ਹੀ ਕਰ ਸਕਦੇ ਹਾਂ ਅਤੇ ਕੋਟਿ ਕੋਟਿ ਪ੍ਰਣਾਮ ਕਰ ਸਕਦੇ ਹਾਂ।

ਆਉ ਗੁਰਬਾਣੀ ਦੀ ਇਸ ਤੁੱਕ ਦੀ ਮਦਦ ਨਾਲ ਆਪਣੇ ਸਤਿਗੁਰੂ ਦੇ ਵਾਰੇ ਵਾਰੇ ਜਾਈਏ—

ਐਸੇ ਗੁਰ ਕਉ ਬਲਿ ਬਲਿ ਜਾਈਐ
ਆਪਿ ਮੁਕਤੁ ਮੋਹਿ ਤਾਰੈ॥

**-ਰਜਵੰਤ ਕੌਰ**



# ਸਿਮ੍ਰਤੀ – ਸਤਿਗੁਰੂ ਪ੍ਰਤਾਪ ਸਿੰਘ ਜੀ

-ਜਗਦੀਸ਼ ਸਿੰਘ ਵਰਿਆਮ

ਦੁਆਪਰ ਜੁਗ ਦੀ ਪ੍ਰਮੁੱਖ ਵਾਰਤਾ ਹੈ। ਮਥਰਾ ਨਗਰੀ ਦੇ ਕੰਸ ਨਾਮੀ ਜ਼ਾਲਮ ਰਾਜਾ ਦੇ ਅਤਿਆਚਾਰਾਂ ਤੋਂ ਲੋਕਾਂ ਵਿੱਚ ਹਾਹਾਕਾਰ ਮਚੀ ਹੋਈ ਸੀ—ਰਾਜ ਜੋਤਸ਼ੀਆਂ ਨੇ ਕੰਸ ਨੂੰ ਭਵਿਖ ਬਾਣੀ ਦੱਸੀ ਹੋਈ ਸੀ "ਤੇਰੀ ਮੌਤ ਤੇਰੀ ਭੈਣ ਦੀ ਔਲਾਦ ਦੇ ਹੱਥੋਂ ਹੋਵੇਗੀ। ਰਾਜੇ ਨੇ ਆਪਣੀ ਭੈਣ ਨੂੰ ਕੈਦ 'ਚ ਸੁਟ ਕੇ ਉਸਦੀ ਹਰ ਜਮਦੀ ਔਲਾਦ ਨੂੰ ਮਾਰਨਾ ਸ਼ੁਰੂ ਕਰ ਦਿੱਤਾ। ਪਰ ਇੱਕ ਦਿਨ ਅੰਤਾਂ ਦਾ ਮੀਂਹ ਹਨੇਰੀ ਆਇਆ। ਦਰਿਆਵਾਂ ਵਿੱਚ ਹੜ੍ਹ ਆ ਗਏ। ਅਜਿਹੇ ਸਮੇਂ ਬਾਲਕ ਕ੍ਰਿਸ਼ਨ ਦਾ ਜਨਮ ਹੋਇਆ। ਪਿਤਾ ਜਮਦੇ ਬਾਲਕ ਨੂੰ ਹੀ ਹੜ੍ਹੀ ਜਮਨਾਂ ਨਦੀ ਵਿੱਚ ਲੈ ਠਿਲਿਆ। ਜਮਨਾ ਦਾ ਭਿਆਨਕ ਪ੍ਰਕੋਪ ਉਦੋਂ ਹੀ ਮੱਠਾ ਪੈਣਾ ਸ਼ੁਰੂ ਹੋਇਆ ਜਦੋਂ ਬਾਲਕ ਕ੍ਰਿਸ਼ਨ ਦੇ ਪੈਰਾਂ ਦੀ ਛੋਹ ਪ੍ਰਾਪਤ ਹੋਈ। ਇਸ ਬਾਲਕ ਕ੍ਰਿਸ਼ਨ ਨੇ ਫੇਰ ਕੰਸ ਨੂੰ ਮਾਰ ਕੇ ਉਸ ਦੇ ਜ਼ੁਲਮਾਂ ਦਾ ਖਾਤਮਾ ਕੀਤਾ।

ਉਨੀਵੀਂ ਸਦੀ ਦੇ ਕੰਸ ਨੂੰ ਵੀ ਜੋਤਸ਼ੀਆਂ ਦਸਿਆ ਸੀ ਕਿ ਤੇਰਾ ਕਾਲ ਪੰਜਾਬ ਦੇ ਇਕ ਛੋਟੇ ਜਿਹੇ ਪਿੰਡ ਵਿੱਚ ਪੈਦਾ ਹੋਏਗਾ। ਇਸ ਵਾਸਤੇ ਮਾਡਰਨ ਕੰਸ ਨੇ ਵੀ ਆਪਣੇ ਵੈਰੀ ਪਰਿਵਾਰ ਨੂੰ ਮਾਰਨਾ ਤੇ ਕੈਦ ਕਰਨਾ ਸ਼ੁਰੂ ਕੀਤਾ। ਅਨੇਕਾਂ ਥਾਵਾਂ ਤੇ ਉਸ ਨੇ ਆਪਣੇ ਵਲੋਂ ਸੰਭਾਵੀ ਕਾਲ ਨੂੰ ਫਾਂਸੀਆਂ ਤੇ ਚਾੜ੍ਹ ਕੇ ਮੁਕਾਇਆ। ਇਸ ਕਾਲ ਨੂੰ ਖਤਮ ਕਰਨ ਲਈ ਉਸ ਨੇ ਸਭ ਕਾਇਦੇ ਕਾਨੂੰਨਾਂ ਨੂੰ ਛਿਕੇ ਟੰਗ ਕੇ ਗਰੋਹਾਂ ਦੇ ਗਰੋਹ ਤੋਪਾਂ ਨਾਲ ਉਡਾ ਦਿੱਤੇ ਜਾਂ ਕਾਲ ਕੋਠੜੀਆਂ ਵਿੱਚ ਸੁੱਟ ਦਿੱਤੇ।

ਪਰ ਉਹ ਆਪਣੇ ਕਾਲ ਦੇ ਜਨਮ ਨੂੰ ਨਾ ਰੋਕ ਸਕਿਆ।

ਇਹ ਕੰਸ ਸੀ ਅੰਗ੍ਰੇਜ਼ ਸਾਮਰਾਜ ਅਤੇ ਨਵੇਂ ਜੁਗ ਦਾ ਕ੍ਰਿਸ਼ਨ : ਸਤਿਗੁਰੂ ਪ੍ਰਤਾਪ ਸਿੰਘ।

ਸਤਿਗੁਰੂ ਪ੍ਰਤਾਪ ਸਿੰਘ ਦਾ ਜਨਮ ਵੀ ਬੰਦੀ ਖਾਨੇ ਵਿੱਚ ਹੀ ਹੋਇਆ। ਇਹ ਬੰਦੀ ਖਾਨਾ ਉਹਨਾਂ ਦਾ ਆਪਣਾ ਹੀ ਘਰ ਸੀ ਜਿਸਦੇ ਦਰਾਂ ਮੂਹਰੇ ਪੁਲਸ ਦੀ ਵਿਸ਼ੇਸ਼ ਚੌਕੀ ਬੈਠੀ ਸੀ। ਡੇਰੇ ਦੇ ਵਾਸੀਆਂ ਦੀ ਰੋਜ਼ ਹਾਜ਼ਰੀ ਲਗਦੀ। ਛੇਆਂ ਮਹੀਨਿਆਂ 'ਚ ਕੇਵਲ ਇੱਕ ਵਾਰ ਹੀ ਗੁਰੂ ਦਰਸ਼ਨ ਨਸੀਬ ਹੋ ਸਕਦਾ। ਪਿੰਡ ਪਿੰਡ ਕੂਕੇ ਨਜ਼ਰਬੰਦ ਸਨ। ਉਹਨਾਂ ਦੇ ਪ੍ਰਚਾਰ ਅਤੇ ਚਲਣ ਫਿਰਨ ਤੇ ਕਰੜੀ ਪਾਬੰਦੀ ਸੀ। ਦੇਸ਼ ਵਿਦੇਸ਼ ਦੀਆਂ ਜੇਹਲਾਂ ਵਿੱਚ ਵੀ ਉਹ ਕਰੜੀਆਂ ਮੁਸ਼ਕਤਾਂ ਭੁਗਤ ਰਹੇ ਸਨ। ਪਿਤਾ ਸਤਿਗੁਰੂ ਹਰੀ ਸਿੰਘ ਤੇ ਮਾਤਾ ਜੀਵਨ ਕੌਰ ਧੀਰਜ ਨਾਲ ਬੜੇ ਸੁਚੇਤ ਹੋ ਕੇ ਇਹਨਾਂ ਮੁਸੀਬਤਾਂ ਨਾਲ ਜੂਝ ਕੇ ਸੰਗਤ ਦੀ ਰਾਖੀ ਕਰ ਰਹੇ ਸਨ।

ਅਜਿਹੇ ਵਾਤਾਵਰਨ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਦਾ ਜਨਮ ਹੋਇਆ ਅਤੇ ਜਨਮ ਦੇ ਨਾਲ ਹੀ ਮੁਸੀਬਤਾਂ ਦੀ ਜਮਨਾ ਦੇ ਵੇਗ ਦੇ ਮੱਠੇ ਹੋਣ ਦੀਆਂ ਸੰਭਾਵਨਾਵਾਂ ਪੈਦਾ ਹੋ ਗਈਆਂ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੰਸਾਰ ਰੰਗ ਮੰਚ ਤੇ ਆਉਣ ਨਾਲ ਹੀ ਨਾਮਧਾਰੀਆਂ ਵਿੱਚ ਨਵਾਂ ਉਤਸਾਹ ਪਸਰ ਗਿਆ। ਨਵੇਂ ਬਾਲਕ ਦੇ ਦਿਬ ਦਰਸ਼ਨਾਂ ਚੋਂ ਉਹਨਾਂ ਆਪਣੀ ਬੰਦ ਖਲਾਸ ਦੇ ਅਕਸ ਤੱਕੇ। ਉਹਨਾਂ ਦੇ ਗੰਭੀਰ ਤੇ ਰੋਹਲੇ ਚੇਹਰਿਆਂ ਤੇ ਨਵੀਆਂ ਪੌਣਾਂ ਰੁਮਕਨ ਲਗੀਆਂ। ਆਸ ਵਿਸ਼ਵਾਸ ਤੇ ਸਵੈਮਾਨ ਦਾ ਪਹੁ ਫੁਟਾਲਾ ਹੋਇਆ ਅਤੇ ਉਹਨਾਂ ਨੂੰ ਸਮਾਜ ਦੇ ਕਲਿਆਨ ਵਾਸਤੇ ਨਵੇਂ ਪ੍ਰਕਾਸ਼ ਦਾ ਅਨੂਠਾ ਅਨੁਭਵ ਹੋਇਆ।

ਸਤਾਰਾਂ ਸਾਲਾਂ ਦੀ ਗਭਰੇਟ ਉਮਰ ਵਿੱਚ ਹੀ ਨਾਮਧਾਰੀ ਸਮਾਜ ਦੀ ਸੰਭਾਲ ਦੀ ਜ਼ੁਮੇਵਾਰੀ ਆਪ ਦੇ ਮੋਢਿਆਂ ਤੇ ਆ ਪਈ ਅਤੇ ਇਸ ਪਿੱਛੋਂ ਹਰ ਖੇਤਰ : ਰਾਜਨੀਤਕ, ਧਾਰਮਕ, ਸਮਾਜਕ, ਸਾਹਿਤਕ, ਸਭਿਆਚਾਰਕ ਅਤੇ ਆਰਥਕ ਮੈਦਾਨ ਵਿੱਚ ਨਾਮਧਾਰੀਆਂ ਦਾ ਪੁਨਰ ਵਿਕਾਸ ਆਰੰਭ ਹੋਇਆ।

ਦੇਸ਼ ਸੁਤੰਤਰਤਾ ਦੀ ਜੰਗ ਵਿੱਚ ਕਾਂਗਰਸ ਅੰਦੋਲਨ ਨੂੰ ਪੂਰੀ ਤਰ੍ਹਾਂ ਸਹਿਯੋਗ ਤੇ ਬਲ ਦੇ ਕੇ ਪੰਜਾਬ 'ਚ ਪੈਰਾਂ ਤੇ ਖੜ੍ਹਿਆਂ ਕੀਤਾ। ਪੰਜਾਹ ਸਾਲਾਂ ਤੋਂ ਕੂਕਿਆਂ ਦੀ ਹਿੱਕ ਤੇ ਮੂੰਗ ਦਲ ਰਹੀ ਪੁਲਸ ਦੀ ਵਿਸ਼ੇਸ਼ ਚੌਕੀ ਉਠਵਾ ਕੇ ਆਜ਼ਾਦੀ ਦੇਵੀ ਦਾ ਰਾਹ ਸਾਫ ਕੀਤਾ।

ਰਾਵੀ ਦੇ ਕੰਢੇ ਲਾਹੌਰ ਵਿੱਚ, 1929 ਨੂੰ ਹੋਇਆ ਕਾਂਗਰਸ ਦਾ ਮਸ਼ਹੂਰ ਸਾਲਾਨਾ ਸਮਾਗਮ ਆਜ਼ਾਦੀ ਦੀ ਲੜਾਈ ਵਿੱਚ ਮੀਲ ਪੱਥਰ ਸੀ। ਇੱਥੇ ਪੰਡਤ ਜਵਾਹਰ ਲਾਲ ਦੀ ਪ੍ਰਧਾਨਗੀ

ਵਿੱਚ ਪਹਿਲੀ ਵਾਰ ਸੰਪੂਰਨ ਆਜ਼ਾਦੀ ਦਾ ਮਤਾ ਪਾਸ ਹੋਇਆ ਸੀ। ਪਰ ਕਰਨਾਂ ਰੱਬ ਦਾ, ਅਕਾਲੀ ਪਾਰਟੀ ਬਾਬਾ ਖੜਕ ਸਿੰਘ ਦੀ ਕਮਾਨ ਹੇਠ ਇਸ ਸਮਾਗਮ ਦੇ ਬਾਈਕਾਟ ਦਾ ਐਲਾਨ ਕਰ ਕੇ ਇਸ ਨੂੰ ਪੂਰਨ ਰੂਪ ਵਿੱਚ ਅਸਫਲ ਕਰਨ ਦਾ ਪ੍ਰੋਗਰਾਮ ਤਹਿ ਕਰ ਚੁੱਕੀ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਵਿੱਚ ਉਹਨਾਂ ਦੇ ਛੋਟੇ ਭਰਾਤਾ ਮਹਾਰਾਜ ਨਿਹਾਲ ਸਿੰਘ ਦੀ ਕਮਾਨ ਹੇਠ ਨਾਮਧਾਰੀ ਇਸ ਕਾਨਫਰੰਸ ਦੀ ਸਫਲਤਾ ਵਾਸਤੇ ਦਿਨ ਰਾਤ ਜਤਨਸ਼ੀਲ ਸਨ। ਗੁਰੂ ਜੀ ਦੇ ਮਾਤਾ ਜੀ, ਪੂਜਯ ਮਾਤਾ ਜੀਵਨ ਕੌਰ ਦੀ ਅਗਵਾਈ ਵਿੱਚ ਗੁਰੂ ਕਾ ਲੰਗਰ ਖੁਲ੍ਹਾ ਸੀ। ਪੰਡਤ ਨਹਿਰੂ ਦੀ ਯਾਤਰਾ ਦੀ ਅਗਵਾਈ ਸੈਂਕੜੇ ਨਾਮਧਾਰੀ ਘੋੜ ਅਸਵਾਰਾਂ ਨੇ ਕਰ ਕੇ ਭਾਰਤ ਦੀ ਮੁਕਤੀ ਲਈ ਲੜੇ ਜਾ ਰਹੇ ਸ਼ਾਂਤਮਈ ਮਹਾਭਾਰਤ ਦੇ ਅਰਜਨ ਦੇ ਰੱਥ ਦੀ ਵਾਗ ਸੰਭਾਲੀ। ਅੰਗਰੇਜ਼ੀ ਹਕੂਮਤ ਵਿਰੁੱਧ ਆਪਣੇ ਦਿਵਾਨਾਂ ਅਤੇ ਵਿਸ਼ੇਸ਼ ਕਾਨਫਰੰਸਾਂ ਵਿੱਚ ਧੜੱਲੇਦਾਰ ਪਰਚਾਰ ਕੀਤਾ। ਇਹ ਕੇਵਲ ਤੇ ਕੇਵਲ ਨਾਮਧਾਰੀ ਦੀਵਾਨਾਂ ਦਾ ਹੀ ਖਾਸਾ ਸੀ ਕਿ ਜੱਥੇਦਾਰ ਉੱਚੀਆਂ ਬਾਹਵਾਂ ਕਰ ਕੇ ਪੜ੍ਹਦੇ ਹੁੰਦੇ ਸਨ :

"ਨੱਠੇ ਜਾਣ ਫਰੰਗੀ ਵਜਣ ਘੂੰਗਰੂ"

ਅਤੇ

"ਨਹੀਂ ਰਹਿਣੀ ਸਰਕਾਰ ਜ਼ਾਲਮ ਨਹੀਂ ਰਹਿਣੀ"

ਮਹਾਰਾਜ ਨਿਹਾਲ ਸਿੰਘ, ਮਹਾਰਾਜ ਗੁਰਦਿਆਲ ਸਿੰਘ ਸੰਤ ਨਿਧਾਨ ਸਿੰਘ ਆਲਮ, ਪੰਡਤ ਮੁਨਸ਼ਾ ਸਿੰਘ, ਸੰਤ ਅਣਖਾ ਸਿੰਘਾਂ ਆਦਿਕ ਨੇ ਕਾਂਗਰਸ ਦੀਆਂ ਉੱਚੀਆਂ ਪਦਵੀਆਂ ਵੀ ਸਾਂਭੀਆਂ, ਮੋਰਚਿਆਂ ਦੇ ਡਿਕਟੇਟਰ ਵੀ ਬਣੇ, ਪਿਕਟਿੰਗ ਵੀ ਕੀਤੀ ਅਤੇ ਜੇਹਲ ਜਾਣ ਵਾਲੇ ਜੱਥਿਆਂ ਦੀ ਅਗਵਾਈ ਵੀ ਕੀਤੀ।

15 ਅਗਸਤ 1947 ਨੂੰ ਭਾਰਤ ਵਿੱਚੋਂ ਅੰਗਰੇਜ਼ ਸਾਮਰਾਜ ਦੀ ਜੜ ਪੁੱਟੇ ਜਾਣ ਨਾਲ ਸਾਰੇ ਸੰਸਾਰ ਵਿੱਚੋਂ ਹੀ ਉਸਦਾ ਬਿਸਤਰਾ ਗੋਲ ਹੋਣ ਦਾ ਸ੍ਰੀ ਗਣੇਸ਼ ਹੋ ਗਿਆ।

ਪਰ ਆਜ਼ਾਦੀ ਦਾ ਜੋ ਖੁਸ਼ੀਆਂ ਭਰਿਆ ਮੌਕਾ ਹੋਣਾ ਸੀ ਉਹ ਫਿਰਕੂ ਫਸਾਦਾਂ ਨੇ ਗਮਗੀਨ ਬਣਾ ਦਿੱਤਾ ਸੀ। ਆਜ਼ਾਦੀ ਦੀ ਦੇਵੀ ਲਹੂ ਪੀਣ ਤੋਂ ਬਗੈਰ ਨਾ ਹੀ ਮੰਨੀ। ਇਸ ਭਿਆਨਕ ਸਥਿਤੀ ਨੂੰ ਬਹੁਤ ਚੰਗੀ ਤਰ੍ਹਾਂ ਘੋਖਣ ਵਾਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ 15 ਅਗਸਤ ਤੋਂ ਪਹਿਲਾਂ ਪੱਛਮੀ ਪੰਜਾਬ ਦੇ ਪਿੰਡ ਪਿੰਡ ਮੋਟਰ ਘੁਮਾਈ ਤੇ ਸੰਦੇਸ਼ ਦਿੱਤਾ ਕਿ "ਰਾਵੀ ਤੋਂ ਪਾਰ ਜਾਵੋ ਇਹ ਹੋਣੀ ਅਟੱਲ ਹੈ। ਲੀਡਰਾਂ ਦੇ ਦਿਲਾਂ ਵਿੱਚ ਹੋਰ ਹੈ ਮੂੰਹ ਵਿੱਚ ਕੁਝ ਹੋਰ।" ਇਸ ਆਦੇਸ਼ ਦੁਆਰਾ ਉਹਨਾਂ ਹਜ਼ਾਰਾਂ ਦ੍ਰੋਪਤੀਆਂ ਦੀ ਲਾਜ ਬਚਾਈ।

ਅੱਜ ਦੇ ਫਿਰਕੂ ਤਨਾਅ ਭਰੇ ਮਾਹੌਲ ਵਿੱਚ ਉਹਨਾਂ ਦੀ ਪਾਵਨ ਸ਼ਖਸੀਅਤ ਦੀ ਯਾਦ ਆਉਣੀ ਕੁਦਰਤੀ ਹੀ ਹੈ। ਹਰ ਵਰਗ ਹਰ ਰੰਗ ਤੇ ਹਰ ਤਰ੍ਹਾਂ ਦੀ ਸੋਚਨੀ ਵਾਲੇ ਬੰਦਿਆਂ ਨੂੰ ਅਨੇਕਤਾ ਵਿੱਚ ਏਕਤਾ ਦੀ ਜਾਚ ਸਿਖਾਉਣ ਵਾਸਤੇ ਉਹਨਾਂ ਕਈ 'ਸਰਬ ਧਰਮ' 'ਹਿੰਦੂ ਸਿੱਖ ਮਿਲਾਪ', 'ਗੁਰੂ ਨਾਨਕ ਸਰਬ ਸੰਪ੍ਰਦਾਇ' ਅਤੇ ਗੁਰਮਤ ਸੰਗੀਤ ਕਾਨਫਰੰਸਾਂ ਕਰ ਕੇ ਅਤੇ ਨਿਜੀ ਮੇਲ ਮਿਲਾਪ ਦੇ ਜਤਨਾਂ ਦੁਆਰਾ ਪਰਸਪਰ ਸਦਭਾਵਨਾ ਦਾ ਮਾਹੌਲ ਪੈਦਾ ਕੀਤਾ।

ਨਾਮਧਾਰੀ ਅਨੰਦ ਕਾਰਜਾਂ ਨੂੰ ਮੇਲਿਆਂ ਵਿੱਚ ਸਮੂਹਕ ਰੂਪ ਵਿੱਚ ਮੁੜ ਚਾਲੂ ਕਰਨ ਅਤੇ ਇਸ ਨੂੰ ਅਤਿ ਸਾਦਾ ਬਣਾ ਕੇ ਮੰਗਣੀ, ਮੁਕਲਾਵਾ ਅਤੇ ਦਾਜ ਦਹੇਜ ਦੀ ਪ੍ਰਥਾ ਨੂੰ ਬੰਦ ਕਰਨਾ; ਦੇਸ਼ ਦੀ ਕਿਰਸਾਨੀ ਦੀ ਰੀੜ ਦੀ ਹੱਡੀ ਅਤੇ ਸਿਹਤ ਵਾਸਤੇ ਨਰੋਆ ਦੁੱਧ ਪੈਦਾ ਕਰਨ ਵਾਲੀ ਦੇਸੀ ਗਊ ਦੀ ਨਸਲ ਨੂੰ ਸੁਧਾਰ ਕੇ ਇੱਕ ਦਿਨ ਵਿੱਚ ਪੌਣੇ ਪੈਂਤੀ ਸੇਰ ਦੁੱਧ ਤੇ ਪੌਣੇ ਦੋ ਸੇਰ ਘਿਓ ਪ੍ਰਾਪਤ ਕਰਨ ਦੇ ਯੋਗ ਬਨਾਉਣਾ ਅਤੇ ਪਸ਼ੂ ਮੇਲੇ ਕਰਾਉਣੇ; ਭੈਣੀ ਸਾਹਿਬ ਵਿੱਚ ਪੜ੍ਹਾਈ ਲਈ ਪੁਰਾਣੇ ਵਿਦਿਆ ਪੀਠਾਂ ਦੀ ਸ਼ਕਲ ਤੇ ਆਸ਼ਰਮ ਕਾਇਮ ਕਰਨਾ, ਗੁਰਮਤ ਅਤੇ ਸ਼ਾਸਤਰੀ ਸੰਗੀਤ ਦੇ ਪਰਚਾਰ ਵਾਸਤੇ ਅਤੇ ਸਿਖਲਾਈ ਵਾਸਤੇ ਫਖ਼ਰ ਯੋਗ ਉੱਦਮ ਕਰਨਾ ਅਤੇ ਇਨਾਮੀ ਮੁਕਾਬਲੇ ਆਯੋਜਿਤ ਕਰਨੇ; ਸੰਸਾਰ ਸ਼ਾਂਤੀ ਦੀ ਜੱਥੇਬੰਦਕ ਲਹਿਰ ਵਿੱਚ ਭਰਪੂਰ ਹਿੱਸਾ ਪਾਉਣ ਲਈ ਕਾਨਫਰੰਸਾਂ ਤੇ ਆਪ ਜਾਣਾ ਅਤੇ ਆਪਣੇ ਨੁਮਾਇੰਦੇ ਭੇਜਣੇ; ਪੰਜਾਬੀ ਭਾਸ਼ਾ ਅਤੇ ਪੰਜਾਬੀ ਸਭਿਆਚਾਰ ਪ੍ਰਤੀ ਆਪਣਾ ਨਿਸ਼ਕਾਮ ਸਹਿਯੋਗ ਦੇਣਾ; ਧਾਰਮਕ ਖੇਤਰ ਵਿੱਚ ਲੱਖਾਂ ਸਾਧਾਰਨ ਪਾਠ, ਅਖੰਡ ਪਾਠ, ਵਰਨੀਆਂ, ਹਵਨ ਯਗ ਕਰਨੇ ਕਰਾਉਣੇ ਅਤੇ ਆਪਣੇ ਇਸ ਮਿਸ਼ਨ ਦੀ ਪੂਰਤੀ ਲਈ ਦੇਸ਼ਾਂ ਵਿਦੇਸ਼ਾਂ ਦਾ ਦੌਰਾ ਕਰਨਾ ਅਤੇ ਹੋਰ ਅਜਿਹੀਆਂ ਗੱਲਾਂ ਹਨ ਜੋ ਆਪਣੇ ਆਪਣੇ ਥਾਂ ਬਹੁਤ ਮਹੱਤਵ ਰੱਖਦੀਆਂ ਹੋਈਆਂ ਉਹਨਾਂ ਨੂੰ ਅਨੰਤ ਕਲਾ ਸੰਪੂਰਨ ਸਿੱਧ ਕਰਦੀਆਂ ਹਨ ਪਰ ਉਹਨਾਂ ਦੀ ਸ਼ਖਸੀਅਤ ਦਾ ਇੱਕ ਹੋਰ ਪਹਿਲੂ ਵੀ ਹੈ ਜਿਹੜਾ ਕਿ ਅਸਲੋਂ ਹੀ ਨਵਾਂ ਅਤੇ ਵਿਲੱਖਣ ਹੈ ਅਤੇ ਜੋ ਪਿਛਲੇ ਸਾਰਿਆਂ ਗੁਰੂਆਂ ਚੋਂ ਕੇਵਲ ਸਤਿਗੁਰੂ ਪ੍ਰਤਾਪ ਸਿੰਘ ਦੇ ਹੀ ਹਿੱਸੇ ਆਇਆ। ਭਾਵੇਂ ਆਪ ਨੇ ਆਪਣੇ ਸਾਰੇ ਜੀਵਨ ਵਿੱਚ ਬੇ-ਹਿਸਾਬ ਰਕਮਾਂ ਦਾਨ ਕੀਤੀਆਂ ਹੋਣਗੀਆਂ ਪਰ

ਆਪਣੇ ਸਿੱਖਾਂ ਪ੍ਰਤੀ ਇੱਕ ਬਾਪ ਵਾਲੀ ਪਹੁੰਚ ਦਰਸਾਉਂਦੀ ਹੇਠ ਲਿਖੀ ਛੋਟੀ ਵਾਰਤਾ ਉਹਨਾਂ ਦੇ ਨਵੇਂ ਪੱਖ ਨੂੰ ਸਾਹਮਣੇ ਲਿਆਉਂਦੀ ਹੈ।

—ਜੁੱਤੀਆਂ ਵੇਚਣ ਵਾਲੀ ਦੁਕਾਨ ਤੇ ਇਕ ਜੱਟ ਨਾਮਧਾਰੀਆ ਪੈਰਾਂ ਲਈ ਜੋੜਾ ਖਰੀਦਣ ਗਿਆ। ਫਤੂਹੀ ਵਿੱਚ ਪਏ ਤੋਲਵੇਂ ਨੋਟ ਜੁੱਤੀ ਦੀ ਪਸੰਦ ਵਿੱਚ ਰੁਕਾਵਟ ਪਾ ਰਹੇ ਸਨ। ਹਾਰ ਹੱਟ ਕੇ ਕਾਊਂਟਰ ਤੇ ਬੈਠੇ ਸਰਦਾਰ ਜੀ ਨੇ ਆਪ ਸਭ ਤੋਂ ਕੀਮਤੀ ਜੁੱਤੀ ਨੂੰ ਹੱਥਾਂ ਵਿੱਚ ਫੜਿਆ ਤੇ 'ਅਥਰੇ' ਗਾਹਕ ਨੂੰ ਪਹਿਨਾਉਣ ਲਗਾ। ਜਿਉਂ ਹੀ ਉਹਦੇ ਹੱਥ ਜੱਟ ਦੇ ਪੈਰਾਂ ਨੂੰ ਲਗੇ ਗਾਹਕ ਤੇ ਦੁਕਾਨਦਾਰ ਦੀਆਂ ਅੱਖਾਂ ਵੀ ਚਾਰ ਹੋਈਆਂ। ਗਾਹਕ ਦੇ ਮੂਹੋਂ ਸੁਤੇ ਸਿਧ ਨਿਕਲਿਆ "ਧੰਨ ਗੁਰੂ ਪ੍ਰਤਾਪ ਸਿੰਘ" ਅੱਖਾਂ ਹੀ ਅੱਖਾਂ ਵਿੱਚ ਰਾਜ ਦੀਆਂ ਕੁੱਝ ਗੱਲਾਂ ਸਾਂਝੀਆਂ ਹੋਈਆਂ।

ਹੈਰਾਨੀ ਭਰੀ ਪੁੱਛ ਦੇ ਉੱਤਰ ਵਿੱਚ ਕਿਸਾਨ ਨੇ ਦਸਣਾ ਸ਼ੁਰੂ ਕੀਤਾ।

"ਪਾਕਿਸਤਾਨ ਬਨਣ ਤੋਂ ਪਹਿਲਾਂ ਤੁਸੀਂ ਜਾਗੀਰਦਾਰ ਸੌ ਅਸੀਂ ਤੁਹਾਡੇ ਮੁਜ਼ਾਰੇ। ਵੋਟਾਂ ਵੇਲੇ ਤੁਹਾਨੂੰ ਯਾਦ ਹੈ ਕਿ ਅਸੀਂ ਤੁਹਾਡੇ ਕਹੇ ਨਹੀਂ ਸੀ ਲਗੇ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਇੱਛਾ ਅਨੁਸਾਰ ਦੇਸ਼ ਭਗਤਾਂ ਨੂੰ ਵੋਟ ਦਿੱਤੇ ਸੀ। ਤੁਸਾਂ ਸਾਨੂੰ ਇਹ ਕਹਿ ਕੇ ਬੇਦਖਲ ਕਰ ਦਿੱਤਾ ਕਿ ਜਿਹੜੇ ਗੁਰੂ ਦੇ ਆਖੇ ਵੋਟਾਂ ਦਿਤਿਆਂ ਜੇ ਜ਼ਮੀਨ ਵੀ ਉਸ ਕੋਲੋਂ ਲਵੋ। ਸਾਡੀ ਮੰਦਹਾਲੀ ਦਾ ਸਤਿਗੁਰ ਨੂੰ ਪਤਾ ਲੱਗਾ। ਉਹਨਾਂ ਸਾਨੂੰ ਮੁਫ਼ਤ ਜ਼ਮੀਨਾਂ ਦੇ ਕੇ ਰਾਜੇ ਬਣਾ ਦਿਤਾ ਹੈ। ਮੇਰੇ ਵਰਗੇ ਅਨੇਕਾਂ ਖੁਸ਼ ਕਿਸਮਤ ਹਨ। ਤੁਸਾਂ ਮੇਰੇ ਪੈਰਾਂ ਨੂੰ ਹੱਥ ਲਾਇਆ ਮੈਨੂੰ ਸਤਿਗੁਰੂ ਯਾਦ ਆ ਗਏ ਹਨ।"

ਤੇ ਦੁਕਾਨਦਾਰ ਗਾਹਕ ਦੀਆਂ ਸ਼ੁਕਰਾਨੇ ਵਿੱਚ ਸਿਮੀਆਂ ਅੱਖਾਂ ਵੱਲ ਹੈਰਾਨ ਹੋਇਆ ਤਕਦਾ ਅੱਖਾਂ ਨਹੀਂ ਸੀ ਝਮਕ ਰਿਹਾ।

ਗੁਰੂ ਰਾਮਦਾਸ ਜੀ ਦੀ ਬਾਣੀ ਵਿੱਚ ਗੁਰੂ ਵਲੋਂ ਸਿੱਖਾਂ ਨਾਲ ਕੀਤਾ ਪਿਆਰ ਉਹਨਾਂ ਦੀ ਪ੍ਰਤਿਪਾਲਣਾ ਵਾਸਤੇ ਉਦਮ ਦੀ ਗੱਲ ਸਾਡੇ ਸਾਹਮਣੇ ਹੈ—

— ਜਿਉ ਜਨਨੀ ਸੁਤੁ ਜਣਿ ਪਾਲਤੀ ਰਾਖੈ ਨਦਰਿ ਮਝਾਰਿ,
ਅੰਤਰਿ ਬਾਹਰਿ ਮੁਖਿ ਦੇ ਗਿਰਾਸੁ ਖਿਨੁ ਖਿਨੁ ਪੋਚਾਰਿ,
ਤਿਉ ਸਤਗੁਰੁ, ਗੁਰਸਿਖ ਰਾਖਤਾ ਹਰਿ ਪ੍ਰੀਤਿ ਪਿਆਰਿ॥

— ਮਾਤਾ ਪ੍ਰੀਤਿ ਕਰੇ ਪੁਤੁ ਖਾਇ
ਮੀਨੇ ਪ੍ਰੀਤਿ ਭਈ ਜਲਿ ਨਾਇ
ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ॥

— ਗੁਰਸਿਖਾਂ ਅੰਦਰਿ ਸਤਗੁਰੂ ਵਰਤੈ
ਜੋ ਸਿਖਾਂ ਨੋ ਲੋਚੈ ਸੋ ਗੁਰ ਖੁਸੀ ਆਵੈ

ਇਹਨਾਂ ਤੁਕਾਂ ਦੇ ਸਮਰਥਨ ਵਿੱਚ ਜੇ ਕੋਈ ਤਾਜ਼ੀ ਤੇ ਮਹਾਨ ਮਿਸਾਲ ਵੇਖਣੀ ਹੋਵੇ ਤਾਂ ਉਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹੈ।

ਜਿਵੇਂ ਮਾਂ ਪੁਤ ਨੂੰ ਗਰਾਹੀਆਂ ਦੇ ਕੇ ਪਾਲਦੀ ਉਹਨਾਂ ਤੇ ਨਜ਼ਰ ਰਖਦੀ ਤੇ ਪਾਲਣਾ ਕਰਦੀ ਹੈ ਇਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਿੱਖਾਂ ਦੀ ਪ੍ਰਤਿਪਾਲਣਾ ਕੀਤੀ। ਉਹ ਸਿੱਖਾਂ ਦੇ ਮੂੰਹ ਵਿੱਚ ਚੰਗਾ ਪਦਾਰਥ ਵੇਖ ਕੇ ਖੁਸ਼ ਹੁੰਦੇ। ਉਹਨਾਂ ਦੀ ਖੁਸ਼ਹਾਲੀ ਅਤੇ ਤਰੱਕੀ ਵਾਸਤੇ ਜਤਨ ਕਰਦੇ ਅਤੇ ਉਹਨਾਂ ਨੂੰ ਸੁਖੀ ਵੇਖ ਕੇ ਬਹੁਤ ਖੁਸ਼ ਹੁੰਦੇ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਾਵਨ ਦਰਸ਼ਨ ਕਰਨ ਦਾ ਅਵਸਰ ਸਾਨੂੰ ਪ੍ਰਾਪਤ ਹੋਇਆ ਹੈ ਜਿੱਥੇ ਉਹਨਾਂ 'ਅੰਧਕਾਰ ਮਹਿ ਰਤਨੁ ਪ੍ਰਗਾਸਿਓ' ਦੇ ਮਹਾ ਵਾਕ ਅਨੁਸਾਰ ਘੋਰ ਅੰਧਿਆਰੇ ਮਨਾਂ ਵਿੱਚ ਚਾਨਣਾ ਕੀਤਾ, ਜਿੱਥੇ ਪਾਪੀ, ਬਲਵੰਚੀਏ, ਚੋਰਾਂ ਜਾਰਾਂ ਤਸਕਰਾਂ ਨੂੰ ਉਹਨਾਂ ਸਿੱਧੇ ਮਾਰਗ ਪਾਇਆ, ਜਿੱਥੇ ਉਹਨਾਂ ਨੇ ਅੰਗਰੇਜੀ ਜਬਰ ਦੇ ਸਤਾਏ ਲਿਤਾੜੇ ਨਾਮਧਾਰੀ ਪੰਥ ਨੂੰ ਅਗਾਂਹਵਧੂ ਰੋਲ ਵਿੱਚ ਜੱਥੇਬੰਦ ਕੀਤਾ ਅਤੇ ਪੰਥ ਦਾ ਵਿਕਾਸ ਕੀਤਾ ਉੱਥੇ ਉਹਨਾਂ ਸਿੱਖਾਂ ਦੀ ਖੁਸ਼ਹਾਲੀ ਵਾਸਤੇ ਤਾਬੜ ਤੋੜ ਜਤਨ ਕੀਤੇ। ਫਜ਼ੂਲ ਸਮਾਜਕ ਰਸਮਾਂ ਵਿਰੁਧ ਜੇਹਾਦ ਤਾਂ ਛੇੜਿਆ ਹੀ ਪਰ ਇੱਕ ਵਿਲੱਖਣਤਾ ਉਹਨਾਂ ਦੀ ਇਹ ਸੀ ਕਿ ਉਹਨਾਂ ਜ਼ਮੀਨਾਂ ਗਰੀਬ ਸਿੱਖਾਂ ਵਿੱਚ ਵੰਡੀਆਂ। ਉਹਨਾਂ ਨੇ ਸਿੱਖਾਂ ਨੂੰ ਕਰਜ਼ਦਾਰੀਆਂ ਦੀ ਲਾਅਨਤ ਤੋਂ ਨਿਜਾਤ ਦਿਲਾਈ ਅਤੇ ਅੱਜ ਨਾਮਧਾਰੀ ਪੰਥ ਖੁਸ਼ਹਾਲੀ ਦੀਆਂ ਮੰਜ਼ਲਾਂ ਮਾਰ ਰਿਹਾ ਹੈ।

5 ਭਾਦਰੋਂ 2027 ਬਿਕ੍ਰਮੀ ਨੂੰ ਇਸ ਮਹਾਂ ਪ੍ਰਤਾਪੀ ਸੂਰਜ ਨੇ ਆਪਣੀਆਂ ਕਿਰਨਾਂ ਸਮੇਟੀਆਂ ਅਤੇ ਸਤਿਗੁਰੂ ਜਗਜੀਤ ਸਿੰਘ ਦੇ ਰੂਪ ਵਿੱਚ ਪ੍ਰਕਾਸ਼ਮਾਨ ਕੀਤੀਆਂ।

ਉਦੋਂ ਤੋਂ ਅੱਜ ਤੱਕ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪਾਵਨ ਯਾਦ ਨਾਮਧਾਰੀਆਂ ਦਾ ਵਿਰਸਾ ਬਣ ਗਈ ਹੈ। ਇਹ ਮਿੱਠੀ ਯਾਦ ਹੀ ਦੂਖ ਰੋਗ ਸੰਤਾਪਾਂ ਨੂੰ ਮੇਟਣ ਵਾਲੀ ਹੈ ਅਤੇ ਸੱਚੇ ਮਾਰਗ ਵੱਲ ਪ੍ਰੇਰਨਾ ਦਿੰਦੀ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਦਰਸ਼ਾਇਆ ਮਾਰਗ ਲੋਕਾਈ ਦੇ ਕਲਿਆਣ ਦਾ ਮਾਰਗ ਹੈ।



# ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦਰਿਆਈ ਹੋਂਦ ਦਾ ਜਲਵਾ



-ਵਰਿਆਮ ਸਿੰਘ ਸੰਧੂ



ਅਟੱਲ ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਦੋਂ ਨਾਮਧਾਰੀ ਪੰਥ ਦੀ ਵਾਗਡੋਰ ਸੰਭਾਲੀ, ਉਸ ਸਮੇਂ ਪੰਥ ਨੂੰ ਵੱਡੀਆਂ ਵੰਗਾਰਾਂ ਦਾ ਸਾਹਮਣਾ ਸੀ। ਸਤਿਗੁਰੂ ਜੀ ਨੇ ਹਾਲਾਤ ਦਾ ਦੀਰਘ ਵਿਸ਼ਲੇਸ਼ਣ ਕੀਤਾ ਤੇ ਨਾਮਧਾਰੀ ਪੰਥ ਨੂੰ ਸੰਕਟ ਵਿਚੋਂ ਹੀ ਨਾ ਕੱਢਿਆ ਸਗੋਂ ਨਾਮਧਾਰੀ ਪੰਥ ਨੂੰ ਭਾਰਤ ਪੱਧਰ ਉੱਤੇ ਮਾਣਯੋਗ ਪਛਾਣ ਦਿਵਾਈ। ਧਰਮ ਤੇ ਰਾਜਨੀਤੀ ਦੇ ਸੁੰਦਰ ਸੰਜੋਗ ਦੀ ਮਿਸਾਲ ਕਾਇਮ ਕਰਦੇ ਹੋਏ ਇਤਿਹਾਸ ਨੂੰ ਨਵੀਂ ਦਿਸ਼ਾ ਦਿੱਤੀ।

ਦਰਸ਼ਨੀ ਤੇ ਮਿਸਾਲੀ ਸ਼ਖ਼ਸੀਅਤ ਦੇ ਮਾਲਕ ਸਤਿਗੁਰੂ ਜੀ ਦੀ ਮੁਹੱਬਤ ਦਾ ਕਲਾਵਾ ਏਨਾ ਮੋਕਲਾ ਸੀ ਕਿ ਦੂਜੀਆਂ ਸੰਪਰਦਾਵਾਂ ਨੂੰ ਖੁੱਲ੍ਹੇ ਦਿਲ ਨਾਲ ਗਲ਼ ਨਾਲ ਲਾ ਕੇ ਏਕੇ ਦੀ ਮਾਲ਼ਾ ਵਿਚ ਪਰੋਣ ਦਾ ਉਪਰਾਲਾ ਹੀ ਨਹੀਂ ਕੀਤਾ, ਸਗੋਂ ਰਾਜਨੀਤਕ ਖ਼ੇਤਰ ਵਿਚ ਵਿਚਰ ਰਹੀਆਂ ਸਾਰੀਆਂ ਧਿਰਾਂ ਨੂੰ ਵੀ ਆਪਣੇ ਕਲੇਜੇ ਨਾਲ ਲਾਇਆ। ਉਹਨਾਂ ਦੀ 1929 ਵਿਚ ਰਾਵੀ ਦੇ ਕੰਢੇ ਉੱਤੇ ਹੋਏ ਕਾਂਗਰਸ ਦੇ ਇਜਲਾਸ ਨੂੰ ਕਾਮਯਾਬ ਬਨਾਉਣ ਵਿਚ ਕੀਤੀ ਬੇਖ਼ੌਫ਼ ਤੇ ਸ਼ਾਨਾਂ ਮੱਤੀ ਸ਼ਮੂਲੀਅਤ ਆਜ਼ਾਦੀ ਸੰਗਰਾਮ ਦੇ ਇਤਿਹਾਸ ਦਾ ਮਾਣਮੱਤਾ ਕਾਂਡ ਹੈ। ਕਾਂਗਰਸ ਦੇ ਸ਼ਾਂਤਮਈ ਅੰਦੋਲਨ ਵਿਚ ਸਮੁੱਚੇ ਨਾਮਧਾਰੀ ਪੰਥ ਦਾ ਮੋਢੇ ਨਾਲ ਮੋਢਾ ਜੋੜ ਕੇ ਤੁਰਨਾ ਆਪਣੀ ਓਸੇ ਸ਼ਾਨਾਂਮੱਤੀ ਵਿਰਾਸਤ ਦੇ ਰਾਹ 'ਤੇ ਨਵੀਆਂ ਪੈੜਾਂ ਉਲੀਕਣ ਨਿਆਈਂ ਸੀ, ਜਿਹੜੀ ਵਿਰਾਸਤ ਸਤਿਗੁਰੂ ਰਾਮ ਸਿੰਘ ਜੀ ਤੇ ਸਤਿਗੁਰੂ ਹਰੀ ਸਿੰਘ ਜੀ ਤੋਂ ਉਹਨਾਂ ਦੀ ਝੋਲੀ ਪਈ ਸੀ। ਏਸੇ ਝੋਲੀ ਵਿਚੋਂ ਹੀ ਨਾਮਿਲਵਰਤਣ, ਬਾਈਕਾਟ ਤੇ ਸੁਦੇਸ਼ੀ ਦੇ ਮੁੱਦੇ ਚੁੱਕ ਕੇ ਕਾਂਗਰਸ ਮੈਦਾਨ ਵਿਚ ਆਈ ਤਾਂ ਸਤਿਗੁਰੂ ਜੀ ਨੇ ਸਮੁੱਚੇ ਨਾਮਧਾਰੀ ਪੰਥ ਸਮੇਤ ਉਸਦੀ ਹਮਾਇਤ ਕੀਤੀ। ਪਰ ਇਹ ਵੀ ਸੱਚ ਹੈ ਕਿ ਸੂਰਬੀਰਤਾ ਦੇ ਰਾਹ 'ਤੇ ਚੱਲਣ ਵਾਲੀਆਂ ਉਹਨਾਂ ਸਾਰੀਆਂ ਲਹਿਰਾਂ ਨਾਲ ਵੀ ਉਹਨਾਂ ਦੀ ਓਨੀ ਹੀ ਹਮਦਰਦੀ ਸੀ, ਜਿੰਨੀ ਸ਼ਾਂਤਮਈ ਸੰਘਰਸ਼ ਲੜਨ ਵਾਲੀ ਕਾਂਗਰਸ ਨਾਲ।

ਉਹਨਾਂ ਦੇ ਹਿਰਦੇ ਦੀ ਵਿਸ਼ਾਲਤਾ ਦੀ ਇਸਤੋਂ ਵੱਡੀ ਉਦਾਹਰਣ ਹੋਰ ਕੀ ਹੋ ਸਕਦੀ ਹੈ ਕਿ ਉਹਨਾਂ ਨੇ ਵੇਲੇ ਦੇ ਸਿੱਖ ਆਗੂਆਂ ਨਾਲ ਹੋਣ ਵਾਲੇ ਮਿਲਵਰਤਣੀ ਸੰਗਤੀ-ਇਕੱਠ ਵਿੱਚ ਸਿੱਖ ਆਗੂਆਂ ਦੀ ਜ਼ਿਦ ਦੀ ਲਾਜ ਰੱਖਦਿਆਂ 'ਨਾਮਧਾਰੀ ਅਰਦਾਸ' ਦੀ ਥਾਂ ਪੰਥ-ਪ੍ਰਵਾਨ ਅਰਦਾਸ ਕਰਵਾਏ ਜਾਣਾ ਵੀ ਮੰਨ ਲਿਆ ਸੀ। ਉਹ ਗੁਰੂ ਨਾਨਕ ਪਾਤਸ਼ਾਹ ਵੱਲੋਂ ਬਖ਼ਸ਼ੀ 'ਸਭੇ ਸਾਂਝੀਵਾਲ ਸਦਾਇਨ' ਦੀ ਜਗਦੀ ਜੋਤ ਨਾਲ ਪ੍ਰਜਵੱਲਤ ਹੋਏ ਰੌਸ਼ਨ ਚਿਰਾਗ਼ ਸਨ, ਜਿਨ੍ਹਾਂ ਨੇ ਨਾਮਧਾਰੀ ਪੰਥ ਨੂੰ ਚਾਨਣੇ ਮਾਨਵੀ ਰਾਹਾਂ 'ਤੇ ਤੋਰਨ ਦਾ ਸੁਨਹਿਰੀ ਕਾਰਜ ਕੀਤਾ। ਉਹਨਾਂ ਦੇ ਵਿਚਾਰਾਂ ਦੀ ਲੋਅ ਵਿਚ ਨਾਮਧਾਰੀ ਸੰਗਤਾਂ ਨੇ ਉੱਚੇ ਆਚਰਣ ਦੀ ਮਿਸਾਲ ਕਾਇਮ ਕੀਤੀ। ਇਸਦੀ ਸਭ ਤੋਂ ਉੱਤਮ ਉਦਾਹਰਣ ਸੰਤਾਲੀ ਦੇ ਘੱਲੂਘਾਰੇ ਸਮੇਂ ਵੇਖਣ ਨੂੰ ਮਿਲਦੀ ਹੈ। ਉਸ ਵੇਲੇ ਜਦ ਮਜ਼੍ਹਬੀ ਜਨੂੰਨ ਵਿਚ ਅੰਨ੍ਹੇ ਹੋਏ ਨਾਮਵਰ ਸਿੱਖ ਆਗੂ ਵੀ ਆਪਣੇ 'ਜਥਿਆਂ' ਨਾਲ ਮੁਸਲਮਾਨਾਂ ਦੇ ਕਤਲ ਕਰ ਰਹੇ ਸਨ ਤੇ ਮੁਸਲਮਾਨ ਔਰਤਾਂ ਨੂੰ ਨੰਗਿਆਂ ਕਰ ਉਹਨਾਂ ਦੇ ਜਲੂਸ ਕੱਢਣ ਵਿਚ ਪੰਥ ਦੀ ਸ਼ਾਨ ਸਮਝ ਰਹੇ ਸਨ ਤਾਂ ਇਹ ਸਤਿਗੁਰੂ ਪ੍ਰਤਾਪ

ਸਿੰਘ ਦੀ ਵਿਸ਼ਾਲ ਮਾਨਵੀ ਦ੍ਰਿਸ਼ਟੀ ਅਨੁਕੂਲ ਦਿੱਤੀ ਕਰੜੀ ਹਦਾਇਤ ਦਾ ਹੀ ਕਮਾਲ ਸੀ ਕਿ ਕਿਸੇ ਇੱਕ ਵੀ ਨਾਮਧਾਰੀ ਨੇ ਕਿਸੇ ਮੁਸਲਮਾਨ ਦਾ ਕਤਲ ਨਹੀਂ ਕੀਤਾ, ਸਗੋਂ ਜਿੱਥੋਂ ਤੱਕ ਸੰਭਵ ਹੋ ਸਕਿਆ, ਉਹਨਾਂ ਨੂੰ ਉਹਨਾਂ ਦੀਆਂ ਧੀਆਂ-ਭੈਣਾਂ ਸਮੇਤ ਬਚਾਅ ਕੇ ਸਰਹੱਦੋਂ ਪਾਰ ਵੀ ਕੀਤਾ। ਸਾਰੇ ਹਿੰਦੁਸਤਾਨ ਵਿਚ ਇਕੱਲਾ ਨਾਮਧਾਰੀ ਪੰਥ ਹੀ ਸੀ, ਜਿਸ ਨੇ ਇਹ ਬੇਮਿਸਾਲ ਸੋਭਾ ਖੱਟੀ। ਸੱਚੇ ਸਿੱਖ ਦਾ ਕਿਰਦਾਰ ਕੀ ਤੇ ਕਿਹੋ ਜਿਹਾ ਹੋਣਾ ਚਾਹੀਦਾ ਹੈ, ਇਹ ਹਕੀਕਤ ਇਸਦੀ ਜਗਦੀ ਜਾਗਦੀ ਮਿਸਾਲ ਹੈ।

ਇਹ ਸਭ ਗੁਰੂ ਪਾਤਸ਼ਾਹ ਦੀ ਸਿੱਖਿਆ ਦੀ ਬਦੌਲਤ ਹੀ ਸੰਭਵ ਹੋ ਸਕਿਆ। ਉਹਨਾਂ ਨੇ ਧਰਮ ਦਾ ਤੇ ਧਰਮੀ ਹੋਣ ਦਾ ਜੋ ਪਾਠ ਨਾਮਧਾਰੀ ਪੰਥ ਨੂੰ ਦ੍ਰਿੜ੍ਹ ਕਰਵਾਇਆ, ਇਸਦੀ ਇਤਿਹਾਸ ਵਿਚ ਮਿਸਾਲ ਮਿਲਣੀ ਅਸੰਭਵ ਹੈ। ਉਹਨਾਂ ਦੇ ਸਿੱਖਾਂ ਨੇ ਉਸ 'ਪਾਠ' ਦਾ ਕੇਵਲ 'ਰਟਨ' ਹੀ ਨਹੀਂ ਸੀ ਕੀਤਾ ਸਗੋਂ ਉਸ ਪਾਠ ਨੂੰ ਆਪਣੀ ਰੂਹ ਦਾ ਹਿੱਸਾ ਬਣਾ ਕੇ 'ਅਮਲ' ਦੇ ਖ਼ੇਤਰ ਵਿਚ ਸੁਨਹਿਰੀ ਸਿਖ਼ਰ ਸਿਰਜ ਦਿੱਤੇ।

ਇਹ ਸਤਿਗੁਰੂ ਪ੍ਰਤਾਪ ਸਿੰਘ ਹੁਰਾਂ ਅੰਦਰ ਵੱਸਦੀ ਸਰਬ-ਸਾਂਝੇ ਪਿਤਾ ਦੀ ਰੂਹ ਸੀ ਕਿ ਉਹਨਾਂ ਲਈ ਸਮੁੱਚਾ ਨਾਮਧਾਰੀ ਪੰਥ ਉਹਨਾਂ ਦਾ ਆਪਣਾ ਨਿੱਜੀ ਪਰਿਵਾਰ ਸੀ। ਉਹਨਾਂ ਨੇ ਜਿਵੇਂ ਆਪਣੀ ਬਖ਼ਸ਼ਿਸ਼ ਦੀ ਬੁੱਕਲ ਵਿਚ ਲੈ ਕੇ ਨਾਮਧਾਰੀ ਪੰਥ ਨੂੰ ਸੰਤਾਲੀ ਵੇਲੇ ਬਚਾਅ ਕੇ ਭਾਰਤ ਲਿਆਂਦਾ ਤੇ ਜੀਵਨ ਨਗਰ ਦੇ ਇਲਾਕੇ ਵਿਚ ਉਹਨਾਂ ਦੀਆਂ ਪੁੱਟੀਆਂ ਜੜ੍ਹਾਂ ਨੂੰ ਗੱਡ ਕੇ ਆਪਣੀ ਮੁਹੱਬਤ ਤੇ ਸ਼ਫ਼ਕਤ ਦੇ ਪਾਣੀ ਨਾਲ ਸਿੰਜਿਆ ਕਿ ਪੰਥ ਉੱਜੜ ਕੇ ਵੀ ਮੁੜ ਹਰਾ ਭਰਾ ਹੋ ਗਿਆ ਤੇ ਨਵੀਆਂ ਉਚਾਣਾਂ ਛੂਹਣ ਲੱਗਾ।

ਥੋੜ੍ਹੇ ਵਿਚ ਸਤਿਗੁਰੂ ਜੀ ਦੀਆਂ ਬਖ਼ਸ਼ਿਸ਼ਾਂ ਦਾ ਬਖਾਨ ਕਰਨਾ ਸੰਭਵ ਹੀ ਨਹੀਂ। ਧਰਮ ਤੇ ਰਾਜਨੀਤੀ ਦੇ ਖ਼ੇਤਰ ਵਿਚ ਸਤਿਗੁਰੂ ਜੀ ਦੀ ਲਾਸਾਨੀ ਦੇਣ ਤੋਂ ਇਲਾਵਾ ਸੰਗੀਤ, ਕਲਾ, ਸਾਹਿਤ-ਸਭਿਆਚਾਰ ਦੇ ਖ਼ੇਤਰ ਵਿਚ ਉਹਨਾਂ ਵੱਲੋਂ ਕੀਤੇ ਕਾਰਜਾਂ ਨੂੰ ਹਾਲ ਦੀ ਘੜੀ ਅਸੀਂ ਖ਼ਾਮੋਸ਼ ਨਮਨ ਹੀ ਕਰ ਸਕਦੇ ਹਾਂ।

ਉਹਨਾਂ ਦੀ ਪ੍ਰਤਿਭਾ ਤੇ ਵਡਿਆਈ ਦੀ ਉੱਚਤਾ ਕੇਵਲ ਨਾਮਧਾਰੀ ਪੰਥ ਵਾਸਤੇ ਹੀ ਰੌਸ਼ਨ ਮੁਨਾਰਾ ਨਹੀਂ, ਸਗੋਂ ਹਰੇਕ ਸੰਵੇਦਨਸ਼ੀਲ ਮਨੁੱਖ ਦੇ ਮਨ ਦੀਆਂ ਹਨੇਰੀਆਂ ਕੁੰਦਰਾਂ ਵਿੱਚ ਚਾਨਣ ਦਾ ਛੱਟਾ ਦੇਣ ਵਾਲੀ ਦਰਿਆਈ ਹੋਂਦ ਦਾ ਜਲਵਾ ਵੀ ਹੈ।

ਸੰਪਰਕ- 98726-02296

## ਵੱਡੇ ਪ੍ਰਤਾਪ ਵਾਲੇ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ

-ਗੁਰਸੇਵਕ ਸਿੰਘ ਢਿੱਲੋਂ



ਗੁਰੂ ਹਰੀ ਸਿੰਘ ਜੀਵਨ ਕੌਰ ਜਗਤ ਮਾਤਾ
ਕੁੱਖੋਂ ਜਾਏ ਸੀ ਵੱਡੇ ਪ੍ਰਤਾਪ ਵਾਲੇ
ਭੈਣੀ ਸਾਹਿਬ ਵਿੱਚ ਖ਼ੁਸ਼ੀ ਅਪਾਰ ਹੋਈ
ਜਦੋਂ ਆਏ ਸੀ ਵੱਡੇ ਪ੍ਰਤਾਪ ਵਾਲੇ
ਪਹਿਰਾ ਦੂਰ ਹੋਇਆ ਏਥੋਂ ਪੁਲਸ ਵਾਲਾ
ਸੁਖ ਵਰਤਾਏ ਸੀ ਵੱਡੇ ਪ੍ਰਤਾਪ ਵਾਲੇ
ਦਰਸ ਪਰਸ, 'ਗੁਰਸੇਵਕਾਂ' ਸੁਖ ਪਾਇਆ
ਸੁੰਦਰ ਸੁਹਾਏ ਸੀ ਵੱਡੇ ਪ੍ਰਤਾਪ ਵਾਲੇ।

ਰੋਗ ਰੋਗੀਆਂ ਦੇ ਸੋਗ ਸੋਗੀਆਂ ਦੇ
ਕੀਤੇ ਦੂਰ ਸੀ ਜਦੋਂ ਦਇਆਲ ਹੋਏ
ਜੀਵਨ ਨਗਰ ਵਸਾਇਆ ਪ੍ਰਤਾਪ ਗੁਰ ਨੇ
ਦੀਨਾ ਨਾਥ ਸੀ ਆਪ ਕਿਰਪਾਲ ਹੋਏ
ਤੇਰੇ ਦਰ ਤੇ ਆਣ ਕੇ ਮੰਗਤੇ ਵੀ
ਲੱਖ ਪਤੀ ਬਣ ਗਏ ਮਾਲੋ ਮਾਲ ਹੋਏ
ਝੱਟ ਫਰਸ਼ ਤੋਂ ਅਰਸ਼ ਤੇ ਕਰ ਦਿੱਤਾ
ਜਦੋਂ 'ਗੁਰਸੇਵਕਾਂ' ਵੱਲ ਖਿਆਲ ਹੋਏ।

ਪ੍ਰੇਮ ਅੱਗੇ ਨਾ ਨੇਮ ਨੂੰ ਵੇਖਿਆ ਸੀ
ਚੰਬੇ ਪਿੰਡ ਵਿੱਚ ਦਾਨੀ ਨੂੰ ਤਾਰ ਦਿੱਤਾ
ਤੁਸਾਂ ਬੰਜ਼ਰ ਜ਼ਮੀਨ ਵਿੱਚ ਬਾਗ ਲਾਏ
ਬਿਰਧਾਂ ਤਾਈ ਸੀ ਨਿੱਘਾ ਪਿਆਰ ਦਿੱਤਾ
ਕਾਲੇ ਲੇਖ ਸੀ ਜਿੰਨਾਂ ਦੇ ਲਿਖੇ ਹੋਏ
ਲੇਖਾ ਉਹਨਾਂ ਦਾ ਤੁਸਾਂ ਨੇ ਫਾਰ ਦਿੱਤਾ
ਲੱਖਾਂ ਡੁੱਬਦੇ ਹੋਏ 'ਗੁਰਸੇਵਕਾਂ' ਨੂੰ
ਕਰ ਭਵਜਲ ਦੇ ਵਿੱਚੋਂ ਸੀ ਪਾਰ ਦਿੱਤਾ।

ਸ਼੍ਰੀ ਭੈਣੀ ਸਾਹਿਬ
ਸੰਪਰਕ- 9463660990

# ਸਤਿਗੁਰੂ ਪ੍ਰਤਾਪ ਸਿੰਘ ਜੀ



–ਲਖਵਿੰਦਰ ਸਿੰਘ ਬਾਜਵਾ



ਜਦ ਉਹ ਆਇਆ ਧਰਤੀ ਉੱਤੇ,
ਸਾਮਰਾਜ ਦੀਆਂ ਕੜੀਆਂ ਅੰਦਰ,
ਲੱਗੀਆਂ ਢਿੱਲਾਂ ਪੈਣ।
ਕੰਬਿਆ ਕੂੜ ਧਰਮ ਮੁਸਕਰਾਇਆ,
ਜਦ ਉਸ ਖੋਲ੍ਹੇ ਪਹਿਲੀ ਵਾਰੀ,
ਏਸ ਜਹਾਨੇ ਨੈਣ।

ਦੋਖੀ ਏਦਾਂ ਛੁਪਦੇ ਜਾਵਣ,
ਜਿਓਂ ਸੂਰਜ ਦੀਆਂ ਤਪਸ਼ਾਂ ਅੱਗੇ,
ਛੁਪਦੀ ਜਾਏ ਤਰੇਲ।
ਪਲੋ ਪਲੀ ਪੈ ਚੱਲਿਆ ਮੱਠਾ,
ਸਾਮਰਾਜ ਦੇ ਦੀਵੇ ਵਿੱਚੋਂ,
ਘਟਦਾ ਘਟਿਆ ਤੇਲ।

ਵਾਂਗ ਭਰਤ ਦੇ ਰਾਮ ਵਿਯੋਗੀ,
ਰਾਮ ਰਾਜ ਦੇ ਸੁਪਨੇ ਲੈਂਦਾ,
ਤਖਤ ਖੜਾਵਾਂ ਧਰੀਆਂ।
ਵਿੱਚ ਵਿਛੋੜੇ ਸੁੱਕੀਆਂ ਵੇਲਾਂ,
ਲੈ ਰਹਿਮਤ ਦੇ ਚਸ਼ਮੇ ਕੋਲੋਂ,
ਪਾਣੀ ਹੋਈਆਂ ਹਰੀਆਂ।

ਜਿੱਧਰ ਜਿੱਧਰ ਕਦਮ ਟਿਕਾਵੇ,
ਰਸਤੇ ਬਣ ਬਣ ਵਿਛਦੇ ਜਾਵਣ,
ਅੱਗੇ ਆਪ ਮੁਹਾਰੇ।
ਜਦ ਨਜ਼ਰਾਂ ਦਾ ਕਾਮਨ ਸੁੱਟਦਾ,
ਸੀਤਲ ਜਲ ਦੇ ਹਰ ਹਰ ਥਾਈਂ,
ਫੁੱਟਦੇ ਪ੍ਰੇਮ ਫੁਹਾਰੇ।

ਅੰਮ੍ਰਿਤ ਬਾਣੀ ਵਰ੍ਹਿਆ ਅੰਮ੍ਰਿਤ,
ਨਾਮ ਦਾ ਦਰਿਆ ਠਾਠਾਂ ਮਾਰੇ,
ਵਹਿ ਤੁਰਿਆ ਪ੍ਰਵਾਹ।
ਤੱਕ ਚਾਨਣ ਦੀ ਕਿਰਨ ਅਨੋਖੀ,
ਸਭ ਭੈ ਦੇ ਕਾਲੇ ਪਰਛਾਵੇਂ,
ਛੱਡਦੇ ਵੇਖੇ ਰਾਹ।

ਰਾਮ ਨਾਮ ਦੀ ਇਹ ਫੁਲਵਾੜੀ,
ਰੱਖੀ ਹਰੀ, ਹਰੀ ਨੇ ਜਿਹੜੀ,
ਉਸ ਨੇ ਲਗਰਾਂ ਕੱਢੀਆਂ।
ਕਰਨ ਲੱਗੇ ਜੱਗ ਦੀ ਅਗਵਾਈ,
ਜੋੜ ਕਾਫ਼ਲਾ ਸਿਰਲੱਥਾਂ ਦਾ,
ਪੁੱਟ ਪੁਲਾਂਘਾਂ ਵੱਡੀਆਂ।

ਭੈਣੀ ਦਾ ਪ੍ਰਤਾਪ ਸਵਾਇਆ,
ਨਾਲ ਉਹਦੇ ਪ੍ਰਤਾਪ ਹੋ ਗਿਆ,
ਦੁਨੀਆਂ ਨੇ ਇਹ ਡਿੱਠਾ।
ਗੁਰੂ ਰਾਮ ਜੋ ਬੂਟਾ ਲਾਇਆ,
ਪਾਣੀ ਪਾ ਪ੍ਰਤਾਪ ਵਧਾਇਆ,
ਫਲ ਆਇਆ ਅਤਿ ਮਿੱਠਾ।

ਏਕੇ ਦਾ ਸੰਦੇਸ਼ ਸੁਣਾਇਆ,
ਮਾਨਵਤਾ ਦੀ ਜਾਤ ਪਛਾਣੋ,
ਇਹ ਸਭ ਨੂੰ ਸਮਝਾਇਆ।
ਗਊ ਗਰੀਬ ਦੀ ਰਾਖੀ ਕਰਨੀ,
ਉਹ ਸੰਦੇਸ਼ ਰਾਮ ਦਾ ਸੋਹਣਾ,
ਸਭਨਾਂ ਨੂੰ ਦਿਰੜਾਇਆ।

ਲੈ ਪ੍ਰਤਾਪ ਪੁਰਖ ਪੂਰਨ ਤੋਂ,
ਵੰਡਣ ਲਈ ਖੁਸ਼ੀਆਂ ਤੇ ਖੇੜੇ,
ਬਣ ਪ੍ਰਤਾਪ ਸੀ ਆਇਆ।
ਸਾਨੂੰ ਉਸ ਦਿੱਤੇ ਦੋ ਹੀਰੇ,
ਜਿੰਨ੍ਹਾ ਅੰਦਰ ਪਾਰਸ ਦਾ ਗੁਣ,
ਉਸ ਪਾਰਸ ਨੇ ਪਾਇਆ।

ਜਿੰਨਾ ਦੀ ਛੋਹ ਜਿਸ ਨੂੰ ਛੂਹੇ,
ਉਹ ਜੰਗਾਲਿਆ ਐਬੀ ਲੋਹਾ,
ਵੀ ਕੰਚਨ ਬਣ ਜਾਵੇ।
ਏਸੇ ਕਰ ਕੇ ਵਿੱਚ ਦਿਲਾਂ ਦੇ,
ਵੱਸਦਾ ਰੱਸਦਾ ਹੱਸਦਾ ਦਿਸਦਾ,
ਨਿੱਤ ਉਪਦੇਸ਼ ਸੁਣਾਏ।

ਉਸ ਦੇ ਉਪਦੇਸ਼ਾਂ ਦਾ ਪ੍ਰਵਾਹ,
ਵਾਂਗ ਨਦੀ ਦੇ ਕਲ ਕਲ ਕਰਦਾ,
ਅੱਜ ਵੀ ਵਹਿੰਦਾ ਆਏ।
ਗੁਰ ਪ੍ਰਤਾਪ ਬਾਜਵਾ ਕਿੱਦਾਂ,
ਸਮੇਂ ਦੀਆਂ ਲੱਖ ਡਾਰਾਂ ਲੰਘਿਆ,
ਦਿਲ ਚੋਂ ਵਿਸਰ ਜਾਏ।

94167-37506

# ਗੁਰੂ ਪ੍ਰਤਾਪ ਸਿੰਘ ਤੈਥੋਂ ਬਲਿਹਾਰੀਆਂ



-ਮਾਸਟਰ ਅਮਰੀਕ ਸਿੰਘ




ਹੋਈ ਏ ਕਮਾਲ ਵੇਖੋ ਬੀਤ ਗਏ ਕਈ ਸਾਲ,
ਜਾਪੇ ਜਿਵੇਂ ਕਲ ਅਜੇ ਹੋਈਆਂ ਸੀ ਤਿਆਰੀਆਂ।
ਉਹਦੀ ਤਸਵੀਰ ਤਕ ਹੁੰਦਾ ਏ ਬੇ ਧੀਰ ਮਨ,
ਯਾਦ ਮੈਨੂੰ ਆਈਆਂ ਜਦੋਂ ਪਿਆਰ ਪੁਚਕਾਰੀਆਂ।
ਕੋਲ ਜਦੋਂ ਬਹਿਣਾ ਝੱਟ ਬਾਹਾਂ ਵਿੱਚ ਘੁੱਟ ਲੈਣਾ,
ਅੰਗ ਅੰਗ ਉੱਤੇ ਚੜ੍ਹ ਜਾਣੀਆਂ ਖ਼ੁਮਾਰੀਆਂ।
ਤੁਸਾਂ ਦੇ ਸਪਰਸ਼ ਫ਼ਰਸ਼ ਅਰਸ਼ ਦੇ ਵੀ ਪਾੜ ਮੇਲੇ
ਗੁਰੂ ਪ੍ਰਤਾਪ ਸਿੰਘ ਤੈਥੋਂ ਬਲਿਹਾਰੀਆਂ।

ਪਿਆਰ ਦੀ ਬਹਾਰ ਦੇ ਖ਼ੁਮਾਰ ਦਾ ਨਾ ਪਾਰਾਵਾਰ
ਯਾਦਾਂ ਦੇ ਝਰੋਖਿਆਂ ’ਚੋਂ ਝਾਤੀਆਂ ਜਾਂ ਮਾਰੀਆਂ।
ਔਗੁਣਾਂ ਨੂੰ ਰਖ ਪਾਸੇ ਹਾਸੇ ਤੇ ਦਿਲਾਸੇ ਵੰਡੇ,
ਸੁਖਾਂ ਦੇ ਸਮੁੰਦਰੀਂ ਲਵਾਈਆਂ ਉਸ ਤਾਰੀਆਂ।
ਰੋਗ ਸੋਗ ਮੇਟ ਉਸ ਉੱਕਾ ਹੀ ਅਰੋਗ ਕੀਤਾ,
ਕੋਹਾਂ ਦੂਰ ਨੱਸੀਆਂ ਨੇ ਸਾਰੀਆਂ ਬੀਮਾਰੀਆਂ।
ਗਈ ਮੰਦ ਹਾਲੀ ਘਰ ਘਰ ਖ਼ੁਸ਼ਹਾਲੀ ਆਈ,
ਗੁਰੂ ਪ੍ਰਤਾਪ ਸਿੰਘ ਤੈਥੋਂ ਬਲਿਹਾਰੀਆਂ।

ਜੰਗਲਾਂ ’ਚ ਬਾਗ਼ ਅਤੇ ਬਾਗ਼ਾਂ ਵਿੱਚ ਰਾਗ ਰੰਗ,
ਮਾਰੀਆਂ ਨੇ ਮੋਰਾਂ ਬੁਲਬੁਲਾਂ ਕਿਲਕਾਰੀਆਂ।
ਕੰਮੀਆਂ ਤੇ ਜ਼ੰਮੀਆਂ ਨੂੰ ਕਮੀਆਂ ਨਾ ਰਹੀਆਂ ਕੋਈ,
ਵੰਡੀਆਂ ਨੇ ਲਾਗੀਆਂ ਨੂੰ ਸਭੇ ਸਰਦਾਰੀਆਂ।
ਅੰਨ ਧੰਨ ਦਿੱਤਾ ਏਨਾ ਧੰਨ ਧੰਨ ਸਾਰੇ ਹੋਈ,
ਚਿਰਾਂ ਦੀਆਂ ਵਿਗੜੀਆਂ ਨੇ ਹਾਲਤਾਂ ਸੁਧਾਰੀਆਂ।
ਕਿਹੜੀ ਗੱਲ ਕਰਾਂ ਗੱਲਾਂ ਮੇਰੇ ਗਲ ਗਲ ਆਈਆਂ,
ਗੁਰੂ ਪ੍ਰਤਾਪ ਸਿੰਘ ਤੈਥੋਂ ਬਲਿਹਾਰੀਆਂ।

ਆਖਣਾ ਵਿਰੋਧੀਆਂ ਨੂੰ ਅਤਿ ਦੇ ਕਰੋਧੀਆਂ ਨੂੰ,
ਆਓ ਸਾਡੇ ਘਰ ਅਸਾਂ ਬਾਹਾਂ ਨੇ ਖਿਲਾਰੀਆਂ।
ਛੱਡੋ ਸਾਰੇ ਵੈਰ ਕਹਿਰ ਕੱਢੀਏ ਜਹਾਨ ਵਿੱਚੋਂ,
ਮਨਾਂ ਵਿੱਚ ਆਓ ਸਾਰੇ ਫੇਰੀਏ ਬੁਹਾਰੀਆਂ।
ਕਿਹੜੀ ਗੱਲ ਪਿੱਛੇ ਛਿੱਥੇ ਪਏ ਓ ਗਵਾਰ ਲੋਕੋ,
ਅਮਨ ਪੰਘੂੜਿਆਂ ਤੇ ਕਰੀਏ ਸਵਾਰੀਆਂ।
ਜਿਹਨੂੰ ਗਲ ਲਾਇਆ ਸੀਤਲਾਇਆ ਉਹਦਾ ਤਨ ਮਨ,
ਗੁਰੂ ਪ੍ਰਤਾਪ ਸਿੰਘ ਤੈਥੋਂ ਬਲਹਾਰੀਆਂ।

ਗਊਆਂ ਦੇ ਗੋਪਾਲ ਵਾਲ ਵਾਲ ਸਾਡਾ ਰਿਣੀ ਤੇਰਾ,
ਆਖਿਆ ਇਹ ਰਲ ਕੇ ਕਿਸਾਨਾਂ ਬਿਉਪਾਰੀਆਂ।
ਜੀਵਨ ਦੇ ਚੰਨਾਂ ਮੰਨਾਂ ਤੇਰਾ ਮੈਂ ਹਸਾਨ ਕਿਉਂ ਨਾ,
ਮੇਰੇ ਉੱਤੇ ਤੇਰੀਆਂ ਨੇ ਬਖਸ਼ਿਸ਼ਾਂ ਨਿਆਰੀਆਂ।
ਅੰਗ ਅੰਗ ਮੇਰੇ ਦਾ ਏ ਰੰਗ ਢੰਗ ਹੋਰ ਹੋਇਆ,
ਖਿੰਡੀਆਂ ਨੇ ਚਵੀਂ ਪਾਸੀਂ ਚਮਨ ਕਿਆਰੀਆਂ।
ਯਾਦਾਂ ’ਚ ਬੇਵੱਸ ਰੱਸ ਰੱਸ ‘ਅਮਰੀਕ’ ਹੋਇਆ,
ਗੁਰੂ ਪ੍ਰਤਾਪ ਸਿੰਘ ਤੈਥੋਂ ਬਲਹਾਰੀਆਂ।



# ਸੋਮਾ ਏਂ ਪਿਆਰ ਦਾ

-ਸਾਧੂ ਸਿੰਘ 'ਕਿਸਾਨ'

ਗੁਣਾਂ ਵਿੱਚੋਂ ਸਤੋ ਗੁਣ, ਰੁੱਤਾਂ ਚੋਂ ਬਸੰਤ ਰੁੱਤ,
ਦੇਸਾਂ ਵਿੱਚੋਂ ਦੇਸ, ਨ ਪੰਜਾਬ ਦੇ ਮਿਆਰ ਦਾ।
ਨਦੀਆਂ ਚੋਂ ਗੰਗਾ ਅਤੇ ਸੰਗਾਂ ਵਿੱਚੋਂ ਸਾਧ ਸੰਗ,
ਫੁੱਲਾਂ ਵਿੱਚੋਂ ਜੋੜ ਨਾ ਗੁਲਾਬ ਦੇ ਨਿਖਾਰ ਦਾ।
ਦੁੱਖਾਂ ਵਿੱਚੋਂ ਭੁੱਖ ਦੁੱਖ, ਰੋਗਾਂ ਵਿੱਚੋਂ ਬ੍ਰਿਹੋਂ ਰੋਗ,
ਪਾਣੀਆਂ 'ਚੋਂ ਜ਼ਮਜ਼ਮ ਆਬਿ ਆਬਸ਼ਾਰ ਦਾ।
ਕਸਮਾਂ 'ਚੋਂ ਗੁਰੂ ਅਤੇ ਮਜ਼੍ਹਬਾਂ 'ਚੋਂ ਨਾਮਧਾਰੀ,
ਜਜ਼ਬਿਆਂ ਦੇ ਵਿੱਚੋਂ ਤਿਵੇਂ ਜਜ਼ਬਾ ਪਿਆਰ ਦਾ।

ਹੁੰਦਾ ਨਾ ਪਿਆਰ ਮਾਤਾ ਪਾਲਦੀ ਨਾ ਬੱਚਿਆਂ ਨੂੰ,
ਹੁੰਦਾ ਨਾ ਪਿਆਰ ਕੰਤ ਨਾਰ ਨੂੰ ਵਿਸਾਰਦਾ।
ਹੁੰਦਾ ਨਾ ਪਿਆਰ ਨਾਮ ਆਸ਼ਕਾਂ ਦਾ ਲੈਂਦਾ ਕੌਣ,
ਹੁੰਦਾ ਨਾ ਪਿਆਰ ਕੋਈ ਜਾਨ ਕਦੋਂ ਵਾਰਦਾ।
ਹੁੰਦਾ ਨਾ ਪਿਆਰ ਕੋਈ ਜਪਦਾ ਨਾ ਰਾਮ ਨਾਮ,
ਅੱਲਾ ਅੱਲਾ ਆਖ ਕੇ ਨਮਾਜ਼ ਨਾ ਗੁਜ਼ਾਰਦਾ।
ਹੁੰਦਾ ਨਾ ਪਿਆਰ ਯਾਰੋ ਰੱਬ ਉੱਕਾ ਹੋਂਵਦਾ ਨਾ,
ਰੱਬ ਦੀ ਜੋ ਹੋਂਦ ਏ, ਕ੍ਰਿਸ਼ਮਾ ਏਂ ਪਿਆਰ ਦਾ।

ਜਿਦੇ ਵਿੱਚੋਂ ਨਿਕਲੇ ਕੋਈ ਚੀਜ਼, ਓਹੋ ਵਡਾ ਹੁੰਦੈ,
ਬ੍ਰਹਮਾ ਏਂ ਵੱਡਾ ਜਿਹੜਾ ਵੇਦਾਂ ਨੂੰ ਉਚਾਰਦਾ।
ਹੁੰਦੇ ਨੇ ਭਗਤ ਵੱਡੇ, ਰਚਦੇ ਨੇ ਤੀਰਥਾਂ ਨੂੰ,
ਸ਼ਿਵਜੀ ਏ ਵੱਡਾ ਗੰਗਾ ਸਿਰ 'ਚੋਂ ਉਤਾਰਦਾ।
ਗੁਰੂ ਹੁੰਦਾ ਵੱਡਾ, ਜਿਹੜਾ ਸੰਗਤਾਂ ਅਨੇਕ ਥਾਪੇ,
ਵੱਡਾ ਉਸਤਾਦ ਜਿਹੜਾ ਬੱਚਿਆਂ ਸਿਖਾਰਦਾ।
ਰੱਬ ਤੋਂ ਵੀ ਵੱਡਾ ਜਾਪੇ, ਗੁਰੂ ਪ੍ਰਤਾਪ ਸਿੰਘ,
ਕਿਹੜੀ ਗੱਲੋਂ? ਇਕੋ ਗੱਲ, ਸੋਮਾਂ ਏਂ ਪਿਆਰ ਦਾ।

ਕੋਈ ਉਨੂੰ ਆਖੇ, ਓਹਦਾ ਨਾਮ ਪ੍ਰਤਾਪ ਵਾਲਾ,
ਕੋਈ ਉਨੂੰ ਖੂੰਡੇ ਵਾਲਾ, ਆਖ ਕੇ ਪੁਕਾਰਦਾ।
ਕਿਸੇ ਓਹਨੂੰ ਕਿਹਾ, ਓਹ ਤੇ ਰਾਜਿਆਂ ਦਾ ਮਹਾਰਾਜਾ,
ਕਿਸੇ ਓਹਨੂੰ ਕਿਹਾ, ਉਹ ਸੀ ਰੂਪ ਨਿਰੰਕਾਰ ਦਾ।
ਆਖਿਆ ਗੁਪਾਲ ਕਿਸੇ, ਵਿਛੜੇ ਮਿਲਾਨਹਾਰ,
ਕਿਸੇ ਕਿਹਾ ਜੋਗੀ ਓਹਨੂੰ, ਰਾਮ ਦੇ ਦੀਦਾਰ ਦਾ।
ਕੋਈ ਕੁਝ ਆਖੇ, ਆਖਾਂ ਸਾਰਿਆਂ ਤੋਂ ਵੱਡੀ ਗੱਲ,
ਗੁਰੂ ਪ੍ਰਤਾਪ ਸਿੰਘ ਸੋਮਾ ਏਂ ਪਿਆਰ ਦਾ।

# ਪ੍ਰਤਾਪ ਪ੍ਰਤਾਪੀ



-ਸੁਖਮੀਤ ਕੌਰ ਚੀਮਾਂ

ਪ੍ਰਤਾਪ ਪ੍ਰਤਾਪੀ, ਪ੍ਰਤਾਪ ਵੰਡਦਾ,
ਵੇਖੋ ਜਗਤ ਨੂੰ ਜਗਮਗ
ਕਰ ਰਿਹਾ ਏ।
ਦਰ ਆ ਕੇ ਜਿਹੜਾ ਵੀ ਹੱਥ ਜੋੜੇ,
ਉਹ ਝੋਲੀਆਂ ਸਭ ਦੀਆਂ
ਭਰ ਰਿਹਾ ਏ।
ਵੇਖੇ ਜਾਤ ਨਾ ਪਾਤ ਨਾ ਰੰਗ ਤਾਈਂ,
ਹੱਥ ਸਭਨਾਂ ਦੇ ਸਿਰ 'ਤੇ
ਧਰ ਰਿਹਾ ਏ।
ਦੁਖੀ ਆਏ ਜੇ, ਹੋ ਕੇ ਖੁਸ਼ ਮੁੜਦਾ,
ਦੁਖੜੇ ਸਭ ਲੋਕਾਈ ਦੇ
ਹਰ ਰਿਹਾ ਏ।
ਮਾਪੇ ਧੀਆਂ ਦੇ, ਅਰਜ਼ ਜੇ ਕਰਨ ਆ ਕੇ,
ਕਾਜ ਆਪਣੇ ਹੱਥੀਂ ਉਹ
ਕਰ ਰਿਹਾ ਏ
ਧੁਨ ਸੰਗੀਤ ਦੀ ਜਦ ਕਦੇ ਛੇੜ ਲੈਂਦਾ,
ਮੋਤੀ ਸੁੱਤੀਆਂ ਰੂਹਾਂ ਵਿੱਚ
ਜੜ ਰਿਹਾ ਏ।
ਝਲਕੇ ਚਿਹਰੇ 'ਚੋਂ ਨੂਰ ਅਗੰਮੀ ਉਸਦੇ,
ਚੰਨ ਤਾਰੇ ਵੀ ਫਿੱਕੇ ਉਹ
ਕਰ ਰਿਹਾ ਏ।
ਬੈਠਾ ਕਮਾਲ ਹੈ 'ਭੈਣੀ' ਵਿੱਚ ਕਰੀ ਜਾਂਦਾ,
ਮਾਰੂਥਲਾਂ ਦਾ ਹਿਰਦਾ ਵੀ
ਠਰ ਰਿਹਾ ਏ।
ਪ੍ਰਤਾਪ ਪ੍ਰਤਾਪੀ, ਪ੍ਰਤਾਪ ਵੰਡਦਾ
ਵੇਖੋ ਜਗਤ ਨੂੰ ਜਗਮਗ
ਕਰ ਰਿਹਾ ਏ।

ਸਤਿਗੁਰੂ ਪ੍ਰਤਾਪ ਸਿੰਘ ਇੰਟਰਨੈਸ਼ਨਲ ਸਕੂਲ
ਸ੍ਰੀ ਜੀਵਨ ਨਗਰ (ਸਿਰਸਾ)

ਸੰਪਰਕ- 98124-58568



# ਸਾਹਿਬੁ ਗੁਣੀ ਗਹੇਰਾ

-ਤਾਰਾ ਸਿੰਘ ਅਨਜਾਣ



ਹਿੰਦੁਸਤਾਨ ਗੁਲਾਮੀ ਦੀਆਂ ਜ਼ੰਜੀਰਾਂ ਵਿੱਚ ਜਕੜਿਆ ਪਿਆ ਸੀ। ਬਰਤਾਨਵੀਂ ਹਕੂਮਤ ਦੀ ਜੀ ਹਜ਼ੂਰੀ ਕਰਨ ਵਾਲਿਆਂ ਦਾ ਬੋਲਬਾਲਾ ਸੀ। ਆਪਣੀ ਰਾਜਨੀਤਿਕ ਲੋੜ ਪੂਰੀ ਕਰਨ ਲਈ ਅੰਗਰੇਜ਼ ਹਾਕਮ ਨੇ 1885 ਈ: ਵਿੱਚ ਕਾਂਗਰਸ ਦੀ ਸਥਾਪਨਾ ਵੀ ਕਰ ਦਿੱਤੀ ਸੀ। ਦੇਸ਼-ਭਗਤ ਜਮਾਤ, ਕੂਕਿਆਂ ਲਈ ਆਪਣੀ ਅਕੀਦਤ ਅਨੁਸਾਰ, ਇਕੱਠੇ ਹੋ ਕੇ, ਸ਼ਬਦ ਕੀਰਤਨ ਕਰਨ, ਬਾਣੀ ਪੜ੍ਹਨ ਅਤੇ ਨਾਮ ਜਪਣ ਉੱਤੇ ਵੀ ਪਾਬੰਦੀ ਸੀ। ਉਹ ਆਪਣੇ ਧਾਰਮਿਕ ਰਹਿਨੁਮਾ ਸਤਿਗੁਰੂ ਹਰੀ ਸਿੰਘ ਕੋਲੋਂ, ਆਪਣੀ ਇੱਛਾ ਅਨੁਸਾਰ ਜਾ ਕੇ, ਰਹਿਨੁਮਾਈ ਨਹੀਂ ਸਨ ਲੈ ਸਕਦੇ, ਨਾ ਹੀ ਸਤਿਗੁਰੂ ਜੀ ਨੂੰ ਦੌਰੇ ਦੀ ਖੁਲ੍ਹ ਸੀ। ਇਸ ਤਰ੍ਹਾਂ ਦੇ ਸਮੇਂ ਵਿੱਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ, ਉੱਨੀਵੀਂ ਸਦੀ ਦੇ ਅਖ਼ੀਰ ਵਿੱਚ ਅਵਤਾਰ ਧਾਰਿਆ।

16 ਸਾਲ ਦੀ ਕਿਸ਼ੋਰ ਅਵਸਥਾ ਵਿੱਚ ਆਪ ਗੁਰਗੱਦੀ ਉੱਤੇ ਬਰਾਜਮਾਨ ਹੋਏ।

ਆਪ ਮਹਾਨ ਅਧਿਆਤਮਵਾਦੀ ਸਨ। ਆਪ ਆਪਣੇ ਅਮੀਰ ਵਿਰਸੇ ਨੂੰ ਪਛਾਣਦੇ ਸਨ। ਆਪ ਸਮਝਦੇ ਸਨ ਕਿ ਰੂਹਾਨੀ ਸ਼ਕਤੀ ਲਈ ਇਕਾਗਰਚਿੱਤ ਹੋ ਕੇ ਅਕਾਲ ਪੁਰਖ ਨਾਲ ਲਿਵ ਲਾਉਣੀ ਜ਼ਰੂਰੀ ਸੀ। ਆਪ ਨੇ ਅਲਪ-ਆਹਾਰ ਕਰ ਕੇ, ਘੰਟਿਆਂ ਬਧੀ ਚੌਕੜਾ ਲਾ ਕੇ, ਸੰਸਾਰਕ ਸੁੱਖਾਂ ਵਲੋਂ ਮੂੰਹ ਮੋੜ ਕੇ ਤਿੰਨ ਸਾਲ ਉਗਰ ਤਪ ਕੀਤਾ। ਬਾਅਦ ਵਿੱਚ ਵੀ ਆਪ ਨੇ ਰੋਜ਼ਾਨਾ ਜੀਵਨ ਵਿੱਚ ਕੀਤੇ ਜਾ ਰਹੇ ਨਿੱਤਨੇਮ ਤੋਂ ਇਲਾਵਾ ਹਰ ਸਾਲ ਸਵਾ ਮਹੀਨਾ ਤਪ ਕਰਨ ਦਾ ਵੱਖਰਾ ਵਕਤ ਰੱਖਿਆ ਹੋਇਆ ਸੀ। ਆਪਣੇ ਸਿੱਖਾਂ ਲਈ ਹੀ ਨਹੀਂ ਸਗੋਂ ਸਭ ਧਰਮਾਂ ਲਈ ਆਪ ਜੀ ਦਾ ਸਾਂਝਾ ਉਪਦੇਸ਼ ਸੀ ਕਿ,

"ਹਿੰਦੂ ਹੈ, ਸਿੱਖ ਹੈ, ਸਮਾਜੀ ਹੈ, ਸਨਾਤਨੀ ਹੈ, ਅਕਾਲੀ ਹੈ, ਕੋਈ ਹੈ ਜਿਹੜਾ ਗੁਰੂ ਕਾ ਨਾਮ ਜਪੇਗਾ ਉਹੀ ਬਚੇਗਾ। ਉੱਥੇ ਲਿਹਾਜ਼ ਕਿਸੇ ਜਾਤ ਦਾ ਨਹੀਂ, ਮਜ਼ਹਬ ਦਾ ਨਹੀਂ।"

ਸਤਿਗੁਰੂ ਜਗਜੀਤ ਸਿੰਘ ਜੀ ਅਨੁਸਾਰ ਵੀ, "ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਚਨ ਹਨ ਕਿ ਆਤਮਾ ਨਾਮ ਜਪ ਕੇ ਹੀ ਬਲਵਾਨ ਹੋ ਸਕਦੀ ਹੈ।"

ਆਤਮਕ ਬਲ ਵਾਲੇ ਸਤਿਗੁਰੂ ਬਾਰੇ, ਰਾਧਾ ਸੁਆਮੀ ਰਹਿਨੁਮਾ ਮਹਾਰਾਜ ਕਿਰਪਾਲ ਸਿੰਘ ਜੀ ਦੇ ਬਚਨ ਹਨ ਕਿ, "ਮਹਾਰਾਜ ਪ੍ਰਤਾਪ ਸਿੰਘ ਜੀ ਵਿੱਚ ਆਤਮ ਬਲ ਸੀ, ਉਹਨਾਂ ਵਿੱਚ ਸਿਮਰਨ ਦਾ ਮਹਾਨ ਬਲ ਸੀ। ਆਤਮਾ ਦੇ ਬਲ ਕਰ ਕੇ ਹੀ ਉਹਨਾਂ ਦਾ ਹਰੇਕ ਨਾਲ ਪ੍ਰੇਮ ਸੀ, ਇਹ ਗੱਲ ਹੀ ਉਹਨਾਂ ਤੋਂ ਸਿੱਖਣ ਦੀ ਜ਼ਰੂਰਤ ਹੈ।"

ਆਤਮਕ ਤੌਰ ਤੇ ਬਲਵਾਨ ਹੋ ਕੇ ਆਪ ਨੇ ਆਪਣੀ ਦੇਹ ਦੀ ਸੰਭਾਲ ਵੀ ਕੀਤੀ। ਚੰਗੀ ਖ਼ੁਰਾਕ ਅਤੇ ਨਰੋਆ ਆਹਾਰ ਕਰਨ ਕਰ ਕੇ, ਕਸਰਤ, ਘੋਲ, ਦੌੜਾਂ, ਤੈਰਾਕੀ, ਘੁੜ-ਸਵਾਰੀ ਆਦਿ ਰਾਹੀਂ ਆਪ ਨੇ ਚੁਸਤੀ ਫੁਰਤੀ ਪੈਦਾ ਕੀਤੀ। ਆਪ ਕਦੀ ਵੀ ਸਰੀਰਕ ਮੁਸ਼ੱਕਤ ਕਰਦੇ ਨਾ ਅੱਕਦੇ, ਨਾ ਥੱਕਦੇ, ਆਪ ਸਭ ਤੋਂ ਵੱਧ ਕੰਮ ਕਰਦੇ ਸਨ। ਅੱਥਰੇ ਤੋਂ ਅੱਥਰਾ ਘੋੜਾ ਵੀ ਆਪ ਲਈ ਕਾਬੂ ਕਰ ਲੈਣਾ ਖੱਬੇ ਹੱਥ ਦਾ ਕੰਮ ਸੀ।

ਆਪ ਮਰਯਾਦਾ ਪੁਰਸ਼ੋਤਮ ਸਨ। ਸਾਰੀ ਜ਼ਿੰਦਗੀ ਆਪ ਨੇ ਸੁੱਚ-ਸੋਧ, ਨਿੱਤਨੇਮ ਦਾ ਨਿਭਾਅ ਕੀਤਾ ਅਤੇ ਸਿੱਖਾਂ ਨੂੰ ਵੀ

ਮਰਯਾਦਾ ਵਿੱਚ ਰਹਿਣ ਦਾ ਹੀ ਉਪਦੇਸ਼ ਦਿੱਤਾ।

ਆਪ ਗ਼ਰੀਬ-ਨਿਵਾਜ਼ ਸਨ। ਗ਼ਰੀਬਾਂ ਉੱਤੇ ਆਪ ਜੀ ਦੀ ਅਪਾਰ ਕਿਰਪਾ ਸੀ, ਉਹਨਾਂ ਦੀ ਹਰ ਸੰਭਵ ਮਦਦ ਕਰਦੇ ਰਹਿੰਦੇ ਸਨ। ਆਪ ਨੇ ਮਹਾਰਾਜਾ ਨਾਭਾ ਵੱਲੋਂ ਭੇਟ ਕੀਤੀ ਬੀੜ ਦਾ ਬਹੁਤਾ ਹਿੱਸਾ 115-120 ਨਾਮਧਾਰੀ ਪਰਵਾਰਾਂ ਵਿੱਚ ਵੰਡ ਦਿੱਤਾ। ਸ੍ਰੀ ਜੀਵਨ ਨਗਰ ਦੇ ਇਲਾਕੇ ਵਿੱਚ ਵੀ ਆਪ ਨੇ 400 ਏਕੜ ਜ਼ਮੀਨ, ਬੇਜ਼ਮੀਨੇ ਅਤੇ ਆਰਥਕ ਪੱਖੋਂ ਕਮਜ਼ੋਰ ਪਰਵਾਰਾਂ ਨੂੰ ਵੰਡੀ। ਆਪ ਗ਼ਰੀਬ ਦੀ ਕੁਝ ਪੈਸੇ ਵੀ ਭੇਟਾ ਖੁਸ਼ੀ ਨਾਲ ਸਵੀਕਾਰ ਕਰਦੇ ਸਨ। ਆਪ ਗ਼ਰੀਬ ਦੀ ਸੇਵਾ ਨੂੰ ਗੁਰੂ ਦੀ ਸੇਵਾ ਦੇ ਬਰਾਬਰ ਦਰਜਾ ਦੇਂਦੇ ਸਨ। ਆਪ ਦੇ ਬਚਨ ਹਨ,

"ਗੁਰੂ ਦੀ ਸੇਵਾ ਹੈ ਕਿਸੇ ਗਰੀਬ ਦੀ ਅਨਾਥ ਦੀ ਸੇਵਾ। ਜਿਸ ਦਾ ਕੋਈ ਤੁਹਾਡੇ ਨਾਲ ਤੁਅਲਕ ਨਹੀਂ, ਜਿਸ ਨੂੰ ਕੋਈ ਨਹੀਂ ਪੁੱਛਦਾ, ਉਸ ਦੀ ਸੇਵਾ ਕਰੋ, ਨਾ ਮਜ਼ਬ ਦੇਖੋ ਨਾ ਧਰਮ ਦੇਖੋ, ਨਾ ਕੁਝ ਹੋਰ।"

ਆਪ ਬਖ਼ਸ਼ਿੰਦ ਪਿਤਾ ਸਨ। ਆਪ ਆਪਣੇ ਸਿੱਖਾਂ ਨਾਲ ਮਰਯਾਦਾ ਦੀ ਉਲੰਘਣਾ ਕਰਨ ਕਰ ਕੇ ਨਰਾਜ਼ ਹੋ ਜਾਂਦੇ। ਜਦੋਂ ਵੀ ਕੋਈ ਗੁਨਾਹ ਕਰਦਾ ਤਾਂ ਉਸ ਨੂੰ ਤਾੜਨਾ ਕਰਦੇ, ਪੰਥ ਵਿੱਚੋਂ ਛੇਕ ਦਿੰਦੇ, ਪਰ ਪਸ਼ਚਾਤਾਪ ਕਰਨ ਅਤੇ ਖਿਮਾ ਮੰਗਣ ਵਾਲੇ ਨੂੰ ਆਪ ਬਖ਼ਸ਼ ਦੇਂਦੇ ਸਨ। ਏਸੇ ਕਰ ਕੇ ਸਿੱਖ ਆਪ ਜੀ ਦੀ ਹਜ਼ੂਰੀ ਵਿੱਚ ਸਦਾ ਸੱਚ ਬੋਲਦੇ ਸਨ।

ਆਪ ਏਕਤਾ ਦੇ ਹਾਮੀ ਸਨ। ਆਪ ਨਫ਼ਰਤ ਨਾਲ ਨਹੀਂ ਸਗੋਂ ਪਿਆਰ ਨਾਲ ਕਿਸੇ ਦਾ ਦਿਲ ਜਿੱਤਣ ਦੇ ਹੱਕ ਵਿੱਚ ਸਨ। ਏਕਤਾ ਲਈ ਆਪ ਨੇ ਸਿੱਖ ਸੰਪਰਦਾਵਾਂ ਦੇ ਮੇਲ ਮਿਲਾਪ ਲਈ ਕਾਨਫ਼ਰੰਸਾਂ ਕੀਤੀਆਂ। ਹਿੰਦੂ-ਸਿੱਖਾਂ ਦੇ ਸਾਂਝੇ ਸਮਾਗਮ ਕੀਤੇ। ਮਨੁੱਖੀ ਇੱਕਮੁੱਠਤਾ ਲਈ ਆਪ ਨੇ ਵੱਖ ਵੱਖ ਵਿਚਾਰਧਾਰਾਵਾਂ ਰੱਖਣ ਵਾਲੇ ਆਗੂਆਂ ਨੂੰ ਇਕੋ ਸਟੇਜ ਉੱਤੇ ਬਿਠਾਇਆ, ਆਪਣੇ ਹੀ ਘਰ ਵਿੱਚ ਆਪ ਨੇ ਬਾਰਾਂ ਦੀ ਥਾਂ ਦਸਾਂ ਪਾਤਸ਼ਾਹੀਆਂ ਦਾ ਅਰਦਾਸਾ ਹੋਣਾ ਪਰਵਾਨ ਕੀਤਾ। ਆਪ ਜੀ ਦੇ ਯਤਨਾਂ ਨਾਲ ਇਕੱਠੇ ਹੋਣ ਨਾਲ ਮਨਾਂ ਵਿੱਚੋਂ ਵੈਰ-ਭਾਵ ਘਟੇ ਅਤੇ ਸੁੱਖ ਬਨਿਆ ਰਿਹਾ।

ਆਪ ਇੱਕ ਬਿਰਹਾ ਕੁੱਠੀ ਆਤਮਾ ਸਨ। ਸਤਿਗੁਰੂ ਰਾਮ ਸਿੰਘ ਦੇ ਵਿਛੋੜੇ ਨੇ, ਅਸਹਿ ਹੋਣ ਕਾਰਨ ਆਪ ਨੂੰ ਵੀ ਵੈਰਾਗੀ ਕੀਤਾ ਹੋਇਆ ਸੀ। ਆਪ ਜਦ ਪਹਿਲੀ ਵਾਰ ਸਿਆਮ ਦੇ ਦੌਰੇ ਤੇ ਗਏ ਤਾਂ ਰੰਗੂਨ ਸਤਿਗੁਰੂ ਰਾਮ ਸਿੰਘ ਜੀ ਦੀਆਂ ਯਾਦਗਾਰਾਂ ਦੀ ਹੀ ਭਾਲ ਕਰਦੇ ਰਹੇ। ਸ੍ਰੀ ਭੈਣੀ ਸਾਹਿਬ ਵਿੱਚ ਆਪ ਪਹਿਲਾਂ ਲੱਖੀ, ਅਤੇ ਫਿਰ ਬਿਜਲੀ ਘੋੜੀ ਨੂੰ ਸਤਿਗੁਰੂ ਜੀ ਦੀ ਸਵਾਰੀ ਲਈ, ਉਹਨਾਂ ਦੀ ਉਡੀਕ ਵਿੱਚ ਸਿੰਗਾਰ ਕੇ ਰੱਖਦੇ ਸਨ। ਕਿਸੇ ਨੂੰ ਵੀ ਉਸ ਦੀ ਸਵਾਰੀ ਕਰਨ ਦੀ ਇਜਾਜ਼ਤ ਨਹੀਂ ਸੀ। ਆਪ ਨੇ ਚੀਨੀ ਵਾਲੇ ਪਾਤਸ਼ਾਹ ਦੇ ਦਰਸ਼ਨਾਂ ਨਮਿੱਤ, ਸਾਧ ਸੰਗਤ ਕੋਲੋਂ, ਨਾਮ ਸਿਮਰਨ ਕਰਵਾਇਆ, ਹਵਨ ਕਰਵਾਏ ਅਤੇ ਲੱਖਾਂ ਪਾਠਾਂ ਨੂੰ ਕਰਵਾ ਕੇ ਉਹਨਾਂ ਦੇ ਭੋਗ ਪੁਆਏ। ਉਹਨਾਂ ਨੂੰ ਯਾਦ ਕਰਦਿਆਂ ਹੀ, 'ਤੁਮ ਘਰ ਆਵਹੁ ਮੇਰੇ ਮੀਤ', ਆਸਾ ਦੀ ਵਾਰ ਬਾਅਦ ਸਦਾ ਪੜ੍ਹਨ ਦਾ ਹੁਕਮ ਵੀ ਆਪ ਜੀ ਦਾ ਹੀ ਦਿੱਤਾ ਹੋਇਆ ਹੈ।

ਆਪ ਜੀ ਦੀ ਯਾਦ ਸ਼ਕਤੀ ਬੜੀ ਤੀਖਣ ਸੀ। ਆਪ ਨੂੰ ਪੜ੍ਹੀ ਸੁਣੀ ਗੱਲ ਸਦਾ ਚੇਤੇ ਰਹਿੰਦੀ ਸੀ। ਬਚਪਨ ਵਿੱਚ ਹੀ ਆਪ ਨੇ ਆਦਿ ਸ੍ਰੀ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਸਾਹਿਬ ਦਾ ਪਾਠ ਸਰਲ ਕਰ ਲਿਆ। ਆਪ ਨੂੰ ਪਸ਼ੂਆਂ ਅਤੇ ਮਨੁੱਖਾਂ ਦੀਆਂ ਦਵਾਈਆਂ ਦੇ ਨੁਸਖ਼ੇ ਜ਼ਬਾਨੀ ਯਾਦ ਸਨ। ਆਪ ਕਿਸੇ ਵੀ ਹੋਈ ਵਾਪਰੀ ਘਟਨਾ ਨੂੰ ਬਹੁਤ ਸਾਲਾਂ ਬਾਅਦ ਵੀ ਹੂ-ਬ-ਹੂ ਸੁਣਾ ਸਕਦੇ ਸਨ।

ਆਪ ਸਭ ਧਰਮਾਂ ਦਾ ਆਦਰ ਕਰਦੇ ਸਨ। ਆਪ ਕਿਸੇ ਦਾ ਵੀ ਦਿਲ ਨਹੀਂ ਸਨ ਦੁਖਾਉਂਦੇ। ਡਾ. ਹਰਿਭਜਨ ਸਿੰਘ ਦੇ ਸ਼ਬਦਾਂ ਵਿੱਚ, "ਇਹ ਤਾਂ ਧਰਮ ਦਾ ਆਦਰਸ਼ ਰੂਪ ਸਨ। ਇਹ ਦੂਜੇ ਧਰਮਾਂ ਨੂੰ ਬੁਰਾ ਨਹੀਂ ਸਨ ਸਮਝਦੇ, ਸਭ ਧਰਮਾਂ ਨੂੰ ਬਰਾਬਰ ਸਮਝਦੇ ਸਨ।" ਆਪ ਨੇ ਨਾਮਧਾਰੀ ਜਥੇਦਾਰਾਂ ਨੂੰ ਵੀ ਹਦਾਇਤ ਕੀਤੀ ਹੋਈ ਸੀ ਕਿ ਆਪਣੀ ਵਿਚਾਰਧਾਰਾ ਦਾ ਪ੍ਰਚਾਰ ਮੰਡਨ ਰੂਪ ਵਿੱਚ ਕਰਨਾ ਹੈ ਖੰਡਨ ਰੂਪ ਵਿੱਚ ਨਹੀਂ।

ਆਪ ਮਹਾਨ ਸਮਾਜ ਸੁਧਾਰਕ ਵੀ ਸਨ। ਆਪ ਨੇ ਆਪਣੇ ਸਿੱਖਾਂ ਨੂੰ ਰੂੜੀਵਾਦੀ ਸੋਚਾਂ, ਵਹਿਮਾਂ ਤੋਂ ਦੂਰ ਰੱਖਿਆ ਅਤੇ ਫ਼ਜ਼ੂਲ ਦੀਆਂ ਸਮਾਜਕ ਰਹੁ-ਰੀਤਾਂ ਤੋਂ ਛੁਟਕਾਰਾ ਦੁਆਇਆ। ਆਪ ਨੂੰ ਜਦੋਂ ਗੁਰੂ ਹਰੀ ਸਿੰਘ ਦੀ ਸਸਕਾਰ ਵਾਲੀ ਥਾਂ ਉੱਤੇ ਬਣੇ ਥੜੇ ਤੇ ਹੁੰਦੀ ਪੂਜਾ ਦਾ ਪਤਾ ਲੱਗਾ ਤਾਂ ਆਪ ਨੇ ਕਹੀ ਮੰਗਵਾ ਕੇ ਉਸ ਨੂੰ ਫ਼ੌਰਨ ਪੱਧਰਾ ਕਰਵਾ ਦਿੱਤਾ। ਆਪ ਨੇ ਵਿਆਹ ਸੁਧਾਰਾਂ ਵਿੱਚ ਕ੍ਰਾਂਤੀਕਾਰੀ ਤਬਦੀਲੀ ਲਿਆਂਦੀ, ਮੰਗਣੇ, ਅਰਦਾਸੇ, ਜੰਞਾਂ, ਮਿਲਣੀਆਂ, ਮਠਿਆਈ ਦੀਆਂ ਰੋਟੀਆਂ, ਬਿਲਕੁਲ ਬੰਦ ਕਰਵਾ ਦਿੱਤੀਆਂ। ਆਪ ਨੇ ਘਰਾਂ ਵਿੱਚ ਵਿਆਹ ਬੰਦ ਕਰਵਾ ਕੇ ਗੁਰੂ ਘਰ ਜਾਂ ਆਪ ਜੀ ਦੀ ਆਗਿਆ ਅਨੁਸਾਰ ਮੇਲਿਆਂ ਵਿੱਚ ਵਿਆਹ ਕਰਨ ਦਾ ਹੁਕਮ ਕੀਤਾ। ਆਪ ਨੇ ਵਿਆਹ ਤੋਂ ਬਾਅਦ ਕੁੜੀ ਨੂੰ 15 ਦਿਨ ਸਹੁਰੇ ਰਹਿਣ ਦਾ ਵੀ ਆਦੇਸ਼ ਦਿੱਤਾ। ਇਸ ਨਾਲ ਗ਼ਰੀਬ-ਅਮੀਰ ਦਾ ਇੱਕੋ ਵੇਦੀ ਤੇ ਅਨੰਦ ਕਾਰਜ ਹੋਣ ਲੱਗਾ। ਸਭ ਫ਼ਜ਼ੂਲ

ਖਰਚ ਅਤੇ ਵਾਧੂ ਰਸਮਾਂ ਬੰਦ ਹੋ ਗਈਆਂ।

ਆਪ ਨੇ ਵਿਧਵਾ ਵਿਆਹਾਂ ਦਾ ਵੀ ਹੁਕਮ ਕੀਤਾ। ਸ੍ਰੀ ਭੈਣੀ ਸਾਹਿਬ ਰਹਿੰਦੀਆਂ ਕਈ ਵਿਧਵਾਵਾਂ ਦੇ ਅਨੰਦ ਕਰਵਾ ਦਿੱਤੇ। ਇਹਨਾਂ ਵਿਆਹ ਸੁਧਾਰਾਂ ਨਾਲ ਆਰਥਿਕ ਪੱਖੋਂ ਕਮਜ਼ੋਰ ਵਿਅਕਤੀ ਨੂੰ ਕੁਝ ਰਾਹਤ ਮਿਲੀ। ਨਿਰੰਜਨ ਸਿੰਘ ਜਯੋਤੀ ਦੇ ਸ਼ਬਦਾਂ ਵਿਚ, "ਸਮੁੱਚੇ ਤੌਰ ਤੇ ਸੰਗਤ ਵੱਲ ਨਜ਼ਰ ਮਾਰ ਕੇ ਵੇਖਿਆ ਜਾਏ ਤਾਂ ਪਤਾ ਚਲਦਾ ਹੈ ਕਿ ਗ਼ਰੀਬ ਲੋਕਾਂ ਨੂੰ ਇਹਨਾਂ ਸੁਧਾਰਾਂ ਨਾਲ ਬਹੁਤ ਫਾਇਦਾ ਪਹੁੰਚਿਆ।"

1909 ਈ: ਵਿੱਚ ਬਣੇ ਅਨੰਦ ਮਰਯਾਦਾ ਐਕਟ ਵਿੱਚ ਆਪ ਦਾ ਮਹੱਤਵਪੂਰਨ ਯੋਗਦਾਨ ਸੀ। ਮਹਾਰਾਜਾ ਨਾਭਾ ਦੀ ਮੰਗ ਉੱਤੇ ਆਪ ਨੇ ਹੀ ਸਬੂਤ ਪੇਸ਼ ਕੀਤਾ ਕਿ ਇਹ ਮਰਯਾਦਾ ਪਿਛਲੇ 45-50 ਸਾਲਾਂ ਤੋਂ ਚੱਲੀ ਆ ਰਹੀ ਸੀ।

ਆਪ ਵਿੱਦਿਆ ਦੇ ਕਦਰਦਾਨ ਸਨ। ਆਪ ਵਿਦਿਆਰਥੀਆਂ ਨੂੰ ਕੇਵਲ ਅੱਖਰ ਗਿਆਨ ਹੀ ਨਹੀਂ ਸਗੋਂ ਕਿਸੇ ਕਿੱਤੇ ਵਿੱਚ ਹੱਥ ਸਿੱਧੇ ਕਰਨ ਦੀ ਸਿਖਲਾਈ ਵੀ ਦਿਵਾਉਂਦੇ ਸਨ। ਆਪ ਨੇ ਸ੍ਰੀ ਭੈਣੀ ਸਾਹਿਬ ਵਿਦਿਆਲਾ ਖੋਲ੍ਹਿਆ। ਦੇਸ਼ ਦੀ ਸੁਤੰਤਰਤਾ ਤੋਂ ਪਿੱਛੋਂ ਆਪ ਨੇ ਸ੍ਰੀ ਜੀਵਨ ਨਗਰ ਵਿੱਚ ਵੀ ਵਿਦਿਆਲਾ ਖੋਲ੍ਹਿਆ। ਇਹਨਾਂ ਵਿਦਿਆਲਿਆਂ ਵਿੱਚ ਅਧਿਆਪਕ ਅੱਖਰ ਗਿਆਨ ਦੇ ਨਾਲ ਨਾਲ ਅਧਿਆਤਮਕ ਸਿੱਖਿਆ ਦੇਂਦੇ, ਸੁਚੱਜੀ ਰਹਿਣੀ-ਬਹਿਣੀ ਦੀ ਜਾਚ ਦੱਸਦੇ, ਕਿਰਤ ਕਰਨੀ ਸਿਖਾਉਂਦੇ ਅਤੇ ਸੇਵਾ ਕਰਨ ਦਾ ਸੁਭਾਅ ਬਣਾਉਂਦੇ ਸਨ।

ਇਹਨਾਂ ਵਿਦਿਆਲਿਆਂ ਵਿੱਚ ਉਸਤਾਦ ਕਲਾਕਾਰਾਂ ਕੋਲੋਂ ਗੁਰਮਤਿ ਅਤੇ ਸ਼ਾਸਤਰੀ ਸੰਗੀਤ ਦੀ ਸਿੱਖਿਆ ਵੀ ਦਿਵਾਈ ਜਾਂਦੀ ਸੀ। ਸ੍ਰੀ ਭੈਣੀ ਸਾਹਿਬ ਦੇ ਵਿਦਿਆਲੇ ਵਿੱਚੋਂ ਹੀ ਸੰਗੀਤ ਸਿੱਖਿਆ ਪ੍ਰਾਪਤ ਕਰ ਕੇ, ਆਪ ਅਭਿਆਸ ਕਰ ਕੇ ਸਤਿਗੁਰੂ ਜਗਜੀਤ ਸਿੰਘ ਅਤੇ ਮਹਾਰਾਜ ਬੀਰ ਸਿੰਘ ਨੇ ਆਪਣੀ ਨਵੇਕਲੀ ਥਾਂ ਬਣਾ ਲਈ। ਸਤਿਗੁਰੂ ਜੀ ਦੇ ਦਿਲਰੁਬਾ ਅਤੇ ਮਹਾਰਾਜ ਜੀ ਦੇ ਤਬਲਾ ਵਾਦਨ ਤੋਂ ਪ੍ਰਭਾਵਤ ਹੋ ਕੇ ਸਿਆਣੇ ਤੋਂ ਸਿਆਣਾ ਸੰਗੀਤਕਾਰ ਵੀ ਉਹਨਾਂ ਨੂੰ ਦਾਦ ਦੇਂਦਾ ਨਹੀਂ ਥੱਕਦਾ।

ਆਪ ਨੇ ਵਿਦਿਆਲੇ ਦੀਆਂ ਖਰਚੇ ਦੀਆਂ ਲੋੜਾਂ ਨੂੰ ਪੂਰਾ ਕਰਨ ਲਈ ਜੀਵਨ ਨਗਰ ਵਿਦਿਆਲੇ ਦੇ ਨਾਂ 500 ਏਕੜ ਜ਼ਮੀਨ ਲਾ ਦਿੱਤੀ ਸੀ।

ਸਤਿਗੁਰੂ ਜੀ ਖ਼ੁਦ ਕਿਸੇ ਵਿਦਿਆਲੇ ਵਿੱਚ ਨਹੀਂ ਸਨ ਪੜ੍ਹੇ। ਇਸ ਦਾ ਇਹ ਮਤਲਬ ਨਹੀਂ ਕਿ ਆਪ ਨੂੰ ਗਿਆਨ ਦੀ ਘਾਟ ਸੀ। ਆਪ ਪੰਜਾਬੀ, ਹਿੰਦੀ, ਉਰਦੂ ਤਾਂ ਚੰਗੀ ਜਾਣਦੇ ਸਨ। ਆਪ ਨੂੰ ਅੰਗਰੇਜ਼ੀ ਦਾ ਵੀ ਲੋੜੀਂਦਾ ਗਿਆਨ ਸੀ।



ਆਪ ਜੀ ਦੀਆਂ ਨਜ਼ਰਾਂ ਵਿੱਚ ਮਾਤ-ਭਾਸ਼ਾ ਦੀ ਨਵੇਕਲੀ ਮਹਾਨਤਾ ਸੀ। ਏਸੇ ਕਰ ਕੇ ਆਪ ਪੰਜਾਬੀ ਨੂੰ ਪਰਚਾਰਦੇ ਅਤੇ ਪਰਸਾਰਦੇ ਸਨ। ਬੂਟਾ ਸਿੰਘ ਕਹਾਣੀਕਾਰ ਦੇ ਸ਼ਬਦਾਂ ਵਿੱਚ, "ਸਤਿਗੁਰੂ ਜੀ ਨੂੰ ਮਾਤ-ਭਾਸ਼ਾ ਦੀ ਉੱਨਤੀ ਦੀ ਉਸ ਵੇਲੇ ਵੀ ਲੋੜ ਭਾਸੀ ਜਿਸ ਵੇਲੇ ਅੰਗਰੇਜ਼ੀ ਦਾ ਡੰਕਾ ਵੱਜਦਾ ਸੀ। ਉਹ ਜਾਣਦੇ ਸਨ ਕਿ ਪੱਛਮੀ ਬੋਲੀ ਦੇ ਨਾਲ ਉਹਨਾਂ ਦੀ ਸਭਿਅਤਾ ਨੂੰ ਵੀ ਸੱਟ ਵਜੇਗੀ, ਜਿਸ ਨਾਲ ਉਹ ਕਦੀ ਉੱਠ ਨਹੀਂ ਸਕੇਗੀ।"

ਆਪ ਮਹਿਸੂਸ ਕਰਦੇ ਸਨ ਕਿ ਪੰਜਾਬ ਦੀ ਭਾਸ਼ਾ ਹੋਣ ਦੇ ਬਾਵਜੂਦ ਪੰਜਾਬੀ ਨੂੰ ਇਸ ਦੀ ਸਹੀ ਥਾਂ ਨਹੀਂ ਸੀ ਮਿਲੀ। ਆਪ ਨੇ ਸਰਬ ਹਿੰਦ ਪੰਜਾਬੀ ਕਾਨਫਰੰਸ ਕੀਤੀ, ਪੰਜਾਬੀ ਦੇ ਲੇਖਕਾਂ ਦਾ ਹੌਂਸਲਾ ਵਧਾਇਆ। ਕਲਮਕਾਰਾਂ ਦੀ ਮਾਲੀ ਸਹਾਇਤਾ ਕੀਤੀ। ਉਹਨਾਂ ਨੂੰ ਮਾਣ ਬਖ਼ਸ਼ਿਆ। ਪੰਜਾਬੀ ਦੀ ਪ੍ਰੈੱਸ ਲਾਉਣ ਲਈ 5000/- ਰੁਪਈਏ ਦੇਣ ਦੀ ਪੇਸ਼ਕਸ਼ ਕੀਤੀ।

ਆਪ ਇੱਕ ਬਹੁਤ ਵੱਡੇ ਸੰਗੀਤਕਾਰ ਸਨ। ਆਪ ਨੂੰ ਗੁਰਮਤਿ ਅਤੇ ਸ਼ਾਸਤਰੀ ਸੰਗੀਤ ਦੀ ਪੂਰੀ ਸੂਝ ਸੀ। ਆਪ ਜੀ

ਨੇ ਭਾਈ ਗੁਰਚਰਨ ਸਿੰਘ ਕੰਵਲ ਦੇ ਸ਼ਬਦਾਂ ਵਿੱਚ, "ਸਾਰੀ ਉਮਰ ਗੁਰੂ ਸਾਹਿਬਾਨ ਦੇ ਵਕਤ ਤੋਂ ਚੱਲ ਰਹੀ ਕੀਰਤਨ ਦੀ ਪਰੰਪਰਾ ਨੂੰ ਕਾਇਮ ਰੱਖਣ ਲਈ, ਗੁਰਮਤਿ ਕੀਰਤਨ ਦੀ ਜੋ ਵੱਖਰੀ ਸ਼ੈਲੀ ਹੈ, ਉਸ ਨੂੰ ਸੰਭਾਲਣ ਦੇ ਉਪਰਾਲੇ ਕਰਦੇ ਰਹੇ।" ਆਪ ਸੰਗੀਤ ਦੇ ਕਲਾਕਾਰਾਂ ਨੂੰ ਮਾਣ ਸਤਿਕਾਰ ਅਤੇ ਖੁਲ੍ਹੇ ਗੱਫੇ ਵੀ ਦੇਂਦੇ ਰਹੇ। ਉਸ ਸਮੇਂ ਦੇ ਮਸ਼ਹੂਰ ਗਵੱਈਏ, ਆਪ ਜੀ ਦੀ ਕ੍ਰਿਪਾ ਦੇ ਪਾਤਰ ਬਣੇ। ਆਪ ਜਿਸ ਰਾਗ ਦਾ ਸ਼ਬਦ ਹੁੰਦਾ ਉਸ ਰਾਗ ਵਿੱਚ ਹੀ ਗਾਉਂਦੇ ਅਤੇ ਸੁਣਦੇ ਸਨ।

ਆਪ ਬਹੁਤ ਵੱਡੇ ਰਾਜਨੀਤਕ ਰਹਿਨੁਮਾ ਸਨ। ਆਪ ਦੂਰ ਦੀ ਸੋਝੀ ਰੱਖਦੇ ਸਨ। ਆਪ ਚਿੰਤਨ ਕਰਕੇ ਸਮੇਂ ਸਿਰ ਸਹੀ ਨਿਰਨਾ ਲੈਂਦੇ ਸਨ। ਬਰਤਾਨਵੀਂ ਸਾਮਰਾਜ ਦਾ ਤਾਂ ਸਾਰਾ ਨਾਮਧਾਰੀ ਪੰਥ ਹੀ ਵਿਰੋਧੀ ਸੀ ਸਤਿਗੁਰੂ ਜੀ ਦੀ ਗੱਲ ਹੀ ਕੀ ਕਹਿਣੀ। ਆਪ ਅੰਗਰੇਜ਼ਾਂ ਦੀ ਕੁਟਲ ਨੀਤੀ ਨੂੰ ਸਮਝਦੇ ਸਨ। ਇਸ ਕਰ ਕੇ ਹੀ ਆਪ ਨੇ ਪਹਿਲੇ ਵਿਸ਼ਵ ਯੁੱਧ ਸਮੇਂ ਅੰਗਰੇਜ਼ਾਂ ਦੀ ਕੋਈ ਮਦਦ ਨਾ ਕੀਤੀ, ਜਦੋਂ ਕਿ ਸਣੇ ਕਾਂਗਰਸ—ਅੰਗਰੇਜ਼ਾਂ ਦੇ ਯੁੱਧ ਜਿੱਤਣ ਬਾਅਦ ਕੁਝ ਮਿਲਣ ਦੀ ਆਸ ਨਾਲ—ਸਭ ਨੇ ਉਹਨਾਂ ਲਈ ਭਰਤੀ ਹੋਣ ਲਈ ਭਾਰਤੀਆਂ ਨੂੰ ਉਤਸ਼ਾਹਤ ਕੀਤਾ। ਆਪ ਨੇ ਸਕੱਤਰ ਪੰਜਾਬ, ਮਿਸਟਰ ਕਰੇਕ ਨਾਲ ਨਿੱਜੀ ਸਾਂਝ ਦਾ ਵੀ ਲਿਹਾਜ ਨਾ ਕੀਤਾ। ਸ੍ਰ. ਗੁਰਬਖ਼ਸ਼ ਸਿੰਘ ਦੇ ਸ਼ਬਦਾਂ ਵਿੱਚ, "ਮਹਾਰਾਜ ਪ੍ਰਤਾਪ ਸਿੰਘ ਏਸ ਵੱਡੀ ਸਿਫਤ ਵਿੱਚ ਲਗਭਗ ਲਾਸਾਨੀ ਗਿਣੇ ਜਾਣਗੇ ਕਿ ਉਹਨਾਂ ਨੇ ਆਪਣੀ ਧਾਰਮਿਕ ਸੰਸਥਾ ਨੂੰ ਹਮੇਸ਼ਾ ਸਾਮਰਾਜ ਦਾ ਵਿਰੋਧੀ ਰੱਖਿਆ। ਨਾਮਧਾਰੀ ਕੱਟੜ-ਧਰਮ ਹੁੰਦਿਆਂ ਵੀ ਸਰਕਾਰ ਤੋਂ ਬਾਗ਼ੀ ਰਹੇ। ਇਹਨਾਂ ਨੇ ਬੜੀਆਂ ਕੁਰਬਾਨੀਆਂ ਕੀਤੀਆਂ। ਹਰ ਕੌਮੀ ਅੰਦੋਲਨ ਵਿੱਚ ਹਿੱਸਾ ਪਾਇਆ।"

ਆਪ ਨੇ ਕੌਮਾਂਤਰੀ ਪੱਧਰ ਉੱਤੇ ਸੁਤੰਤਰਤਾ ਸੰਗਰਾਮੀ ਸਿੱਖਾਂ ਦੀ ਪਛਾਣ ਕਾਇਮ ਰੱਖਣ ਲਈ, ਕੁਝ ਸਿੱਖ ਆਗੂਆਂ ਦੇ ਕਹਿਣ ਦੇ ਬਾਵਜੂਦ ਕਿ—1929 ਈ: ਦੇ ਲਾਹੌਰ ਕਾਂਗਰਸ ਸਮਾਗਮ ਵਿੱਚ ਹਿੱਸਾ ਲੈਣ ਵਾਲਾ ਸਿੱਖ ਨਹੀਂ—1929 ਦੇ ਸਮਾਗਮ ਵਿੱਚ ਪੂਰਨ ਸਹਿਯੋਗ ਦਿੱਤਾ।

ਅੰਗਰੇਜ਼ ਸਰਕਾਰ ਨੇ ਜਦੋਂ ਵੀ ਜ਼ੁਲਮ ਕੀਤਾ ਆਪ ਨੇ ਉਸ ਦੇ ਵਿਰੁਧ ਅਵਾਜ਼ ਉਠਾਈ, ਉਹ ਜ਼ੁਲਮ ਭਾਵੇਂ ਗੁਰਦੁਆਰਿਆਂ ਦੇ ਮੁਕਤੀ ਅੰਦੋਲਨ ਸਮੇਂ ਸੀ ਜਾਂ ਹੋਰ ਕਿਸੇ ਵਕਤ। ਸੋਹਨ ਸਿੰਘ ਜੋਸ਼ ਨੇ ਲਿਖਿਆ ਹੈ ਕਿ, "ਜਿਸ ਤਰ੍ਹਾਂ ਜ਼ੁਲਮ ਦੇ ਖ਼ਿਲਾਫ਼ ਮਹਾਰਾਜ ਪ੍ਰਤਾਪ ਸਿੰਘ ਦੇ ਦਿਲ ਵਿੱਚ ਨਫ਼ਰਤ ਸੀ ਅਤੇ ਉਹ ਆਪਣੇ ਸਾਥੀਆਂ ਨਾਲ ਕੌਮੀ ਲੜਾਈ ਵਿੱਚ ਲੜੇ। ਉਹ ਭੁੱਲਣ ਵਾਲੀ ਗੱਲ ਨਹੀਂ।"

ਦੇਸ਼ ਦੀ ਵੰਡ ਸਮੇਂ ਵੀ ਆਪ ਨੇ ਹੀ ਅਹਿਸਾਸ ਕੀਤਾ ਕਿ ਇਸ ਸਮੇਂ ਭਾਰੀ ਜਾਨੀ, ਮਾਲੀ ਅਤੇ ਲਜ-ਪੱਤ ਦਾ ਨੁਕਸਾਨ ਹੋ ਸਕਦਾ ਸੀ। ਏਸੇ ਕਰ ਕੇ ਆਪ ਨੇ ਸਿੱਖਾਂ ਨੂੰ ਵਾਰ ਵਾਰ ਕਿਹਾ ਕਿ ਉਹ ਆਪਣੇ ਬਚਾਅ ਲਈ ਹੀ ਰਾਵੀ ਪਾਰ ਕਰ ਜਾਣ।

ਆਪ ਸਨਾਤਨੀ ਅਤੇ ਸਿੱਖੀ ਪਰੰਪਰਾ ਦੇ ਅਲਮਬਰਦਾਰ ਸਨ। ਆਪ ਗੁਰੂ ਨਾਨਕ ਦੀ ਕਥਣੀ, 'ਤਿਤੁ ਘਿਇ ਹੋਮ ਜਗ ਸਦ ਪੂਜਾ' ਨੂੰ ਸਮਝਦੇ ਸਨ। ਆਪ ਹਰ ਕਾਰਜ ਦੀ ਸਿੱਧੀ ਲਈ ਹਵਨ ਕਰਦੇ ਸਨ। 1937 ਈ: ਵਿੱਚ ਲਾਹੌਰ ਖੁਲ੍ਹਣ ਵਾਲੇ ਵੱਡੇ ਬੁੱਚੜਖਾਨੇ ਨੂੰ ਰੋਕਣ ਲਈ ਆਪ ਨੇ ਚੰਡੀ ਦੀ ਵਾਰ ਦੇ ਸਵਾ ਲੱਖ ਪਾਠਾਂ ਦਾ ਹਵਨ ਕੀਤਾ।

ਆਪ ਇੱਕ ਸਫਲ ਕਿਸਾਨ ਸਨ। ਆਪ ਨੂੰ ਧਰਤੀ ਦੀ ਉਪਜਾਊ ਸ਼ਕਤੀ ਦੀ ਪਰਖ-ਪਹਿਚਾਨ ਸੀ। ਆਪ ਧਰਤੀ ਦੀ ਉਪਜਾਊ ਸ਼ਕਤੀ ਵਧਾਉਣ ਵਾਲੇ ਢੰਗਾਂ ਤਰੀਕਿਆਂ ਤੋਂ ਵੀ ਜਾਣੂ ਸਨ। ਏਸੇ ਕਰ ਕੇ ਧਰਤੀ ਨੂੰ ਪਛਾਣ ਕੇ ਆਪ ਨੇ ਉਹ ਥਾਂ ਖਰੀਦ ਕੇ ਸਿੱਖਾਂ ਨੂੰ ਵਸਾਇਆ ਜਿੱਥੋਂ ਪਾਣੀ ਦੂਰ ਸੀ, ਫਸਲ ਦੇ ਨਾਂ ਤੇ ਮੀਂਹ ਪੈਣ ਨਾਲ, ਬਾਜਰਾ ਛੋਲੇ ਹੀ ਹੁੰਦੇ ਸਨ ਅਤੇ ਫਲਾਂ ਦੇ ਨਾਂ ਉੱਤੇ, ਪੇਂਝੂ, ਪੀਲੂ, ਮਲ੍ਹਿਆਂ ਦੇ ਬੇਰਾਂ, ਖ਼ਰਬੂਜ਼ਿਆਂ, ਹਦਵਾਨਿਆਂ ਆਦਿ ਦੀ ਹੀ ਬਹੁਤਾਤ ਸੀ। ਉਹੀ ਧਰਤੀ ਸਮਾਂ ਪਾ ਕੇ ਕਪਾਹ, ਕਣਕ, ਝੋਨੇ, ਗੰਨੇ ਆਦਿ ਦੀਆਂ ਫ਼ਸਲਾਂ ਦਾ ਘਰ ਬਣ ਗਈ। ਫਲਾਂ ਦੇ ਨਾਂ ਤੇ ਵੀ, ਅੰਗੂਰਾਂ, ਸੰਤਰਿਆਂ, ਮਾਲਟਿਆਂ, ਕਿਨੂੰਆਂ ਆਦਿ ਦੇ ਬਾਗ ਲਾਏ ਜਾਣ ਲਗੇ। ਆਪ ਨੇ ਦੇਸੀ ਖਾਦ ਨਾਲ ਹੀ ਸਾਰੀਆਂ ਫ਼ਸਲਾਂ ਲੈਣ ਦੀ ਜਾਚ ਦੱਸੀ।

ਆਪ ਸਮਝਦੇ ਸਨ ਕਿ ਰਸਾਇਣਕ ਖਾਦਾਂ ਦਾ ਭਾਵੇਂ ਵਕਤੀ ਤੌਰ ਤੇ ਲਾਭ ਹੁੰਦਾ ਸੀ, ਲੰਮੇਂ ਸਮੇਂ ਲਈ ਤਾਂ ਉਹ ਨੁਕਸਾਨਦਾਇਕ ਸਨ।

ਆਪ ਨੂੰ ਖੇਤੀ ਦੇ ਮੁੱਖ ਅੰਗ ਪਸ਼ੂ ਧਨ ਦਾ ਵੀ ਭਰਪੂਰ ਗਿਆਨ ਸੀ। ਆਪ ਗਊਆਂ, ਮੱਝਾਂ, ਘੋੜਿਆਂ ਦੀਆਂ ਨਸਲਾਂ ਦੀ ਪਛਾਣ ਰੱਖਦੇ ਸਨ। ਉਂਜ ਵੀ ਗਊ ਰੱਖਿਆ ਧਾਰਮਿਕ, ਸਮਾਜਿਕ ਅਤੇ ਰਾਜਨੀਤਕ ਮੁੱਲ ਰੱਖਦੀ ਹੈ। ਆਪ ਨੇ ਗਊ ਰੱਖਿਆ ਲਈ, ਕਾਂਗਰਸ ਜਿਸ ਨਾਲ ਆਪ ਰਾਜਨੀਤਿਕ ਸਾਂਝ ਰੱਖਦੇ ਸਨ, ਦੀ ਵਿਰੋਧੀ ਪਾਰਟੀ, ਜਨਸੰਘ ਨਾਲ ਵੀ ਸਾਂਝ ਰੱਖੀ ਅਤੇ ਅਲਾਹਾਬਾਦ ਸਮਾਗਮ ਵਿੱਚ ਹਿੱਸਾ ਲਿਆ। ਆਪ ਨੇ ਉੱਥੇ ਜਾਣ ਕਰ ਕੇ ਜੇ ਪੰਡਤ ਜਵਾਹਰ ਲਾਲ ਨਹਿਰੂ ਨਰਾਜ਼ ਹੋ

ਜਾਣ ਤਾਂ ਉਸ ਦੀ ਵੀ ਪਰਵਾਹ ਨਾ ਕੀਤੀ। ਹੋਰ ਵੀ ਗਊ-ਭਗਤਾਂ ਨਾਲ ਆਪ ਨੇ ਤਾਲਮੇਲ ਵਧਾਇਆ। ਜੇ. ਐਨ. ਮਾਨੇਕਰ ਨੇ ਆਪ ਬਾਰੇ ਕਿਹਾ ਕਿ, "ਸਤਿਗੁਰੂ ਜੀ ਨਾਲ ਮੇਰਾ ਮੇਲ ਗਊ ਰੱਖਿਆ ਦੇ ਮਸਲੇ ਤੇ ਹੋਇਆ ਤੇ ਅਸਾਂ ਵੇਖਿਆ ਕਿ ਸਤਿਗੁਰੂ ਜੀ ਕਿੰਨੇ ਗਊ ਪ੍ਰੇਮੀ ਤੇ ਗੋਪਾਲ ਸਨ।"

ਸਤਿਗੁਰੂ ਜੀ ਦੀ ਦੇਖ ਰੇਖ ਵਿੱਚ ਪਾਲੇ ਤੇ ਸੰਭਾਲੇ, ਆਪ ਦੇ ਫਾਰਮ ਦੇ ਪਸ਼ੂ, ਭਾਰਤ ਦੀਆਂ ਪਸ਼ੂ ਪਰਦਰਸ਼ਨੀਆਂ ਵਿੱਚ ਆਪਣੀ ਪਛਾਣ ਕਾਇਮ ਕਰ ਸੱਕੇ। ਮੱਝਾਂ ਅਤੇ ਗਊਆਂ ਵੱਧ ਦੁੱਧ ਦੇਣ ਵਾਲੀਆਂ ਸਨ। ਘੋੜੇ ਦੌੜਾਂ ਜਿੱਤ ਕੇ ਹੋਰਾਂ ਦੇ ਦਿਲਾਂ ਵਿੱਚ ਘਰ ਕਰ ਜਾਂਦੇ। ਜੇ ਕੋਈ ਪਸ਼ੂ ਬਿਮਾਰ ਹੋ ਜਾਂਦਾ ਤਾਂ ਆਪ ਉਸ ਦਾ ਇਲਾਜ ਆਪਣੀ ਦੇਖ-ਰੇਖ ਵਿੱਚ ਆਪਣੇ ਨੁਸਖਿਆਂ ਨਾਲ ਕਰਵਾਉਂਦੇ ਸਨ।

ਆਪ ਸਮਝਦੇ ਸਨ ਕਿ ਖ਼ੁਰਾਕ ਦੇ ਸਾਰੇ ਪੌਸ਼ਟਿਕ ਤੱਤ ਸ਼ਾਕਾਹਾਰੀ ਖ਼ੁਰਾਕ ਵਿੱਚ ਹਨ। ਆਪ ਜੀ ਦੇ ਅਨੁਯਾਈ ਤਾਂ ਕੱਟਰ ਸ਼ਾਕਾਹਾਰੀ ਅਤੇ ਨਸ਼ਿਆਂ ਤੋਂ ਦੂਰ ਸਨ ਹੀ ਆਪ ਨੇ ਗ਼ੈਰ-ਨਾਮਧਾਰੀਆਂ ਵਿੱਚ ਵੀ ਇਸ ਦਾ ਪ੍ਰਚਾਰ ਕੀਤਾ। ਬਾਹਰ ਦੇ ਦੇਸ਼ਾਂ ਵਿੱਚ ਤਾਂ ਸ਼ਾਕਾਹਾਰੀ ਹੋਣਾ ਹੀ ਕੋਈ ਪਰੀ ਕਹਾਣੀ ਸੀ । ਏਸੇ ਕਰ ਕੇ ਸੰਡੇ ਪੋਸਟ ਨੇ ਨਾਮਧਾਰੀ ਸਿੱਖਾਂ ਬਾਬਤ ਲਿਖਿਆ ਕਿ,

"ਭਾਵੇਂ ਇਤਬਾਰ ਕਰੋ ਜਾਂ ਨਾ ਪਰ ਐਸੇ ਸਿੱਖ ਹਨ ਜੋ ਮਾਸ ਨਹੀਂ ਖਾਂਦੇ ਜੋ ਸ਼ਰਾਬ ਨਹੀਂ ਪੀਂਦੇ। ਇਹ ਕੋਈ ਕਲਪਿਤ ਕਹਾਣੀ ਨਹੀਂ ਸਗੋਂ ਹਕੀਕਤ ਹੈ।"

ਸਤਿਗੁਰੂ ਜੀ ਨੇ ਇੱਕ ਵਾਰ ਸ਼ਰਾਬ ਬਾਰੇ ਬੈਂਕੋਕ ਵਿੱਚ ਉਪਦੇਸ਼ ਕਰਦਿਆਂ ਕਿਹਾ ਕਿ, "ਬਈ ਸ਼ਰਾਬ ਵਲੋਂ ਖਿਮਾ ਕਰੋ, ਇਸ ਦਾ ਖਹਿੜਾ ਛੱਡੋ, ਬੜੀ ਬੁਰੀ ਚੀਜ਼ ਹੈ। ਹਿੰਦੂਆਂ ਨੂੰ ਇਜਾਜ਼ਤ ਨਹੀਂ, ਸਿੱਖਾਂ ਨੂੰ ਇਜਾਜ਼ਤ ਨਹੀਂ, ਮੁਸਲਮਾਨਾਂ 'ਚ ਇਜਾਜ਼ਤ ਨਹੀਂ ਪੀਵੇ ਕੋਈ।"

ਆਪ ਨਾਮਧਾਰੀਆਂ ਨੂੰ ਵਧੀਆ ਸਿੱਖ ਬਣਨ ਲਈ ਪ੍ਰੇਰਦੇ ਰਹੇ। ਆਪ ਉਹਨਾਂ ਨੂੰ ਸਦਾ ਸਦਾਚਾਰਕ ਕਦਰਾਂ ਕੀਮਤਾਂ ਨੂੰ ਅਪਨਾਉਣ ਲਈ ਸਿੱਖਿਆ ਦੇਂਦੇ ਰਹੇ। ਆਪ ਉਹਨਾਂ ਨੂੰ ਸੱਚ ਸੁੱਚ ਸੰਜਮ ਨਾਲ ਜਿਉਂਣ ਬਾਰੇ ਸੁਮੱਤ ਦੇਂਦੇ ਸਨ। ਅਮਰ ਭਾਰਤੀ ਦੇ ਸ਼ਬਦਾਂ ਵਿਚ, "ਸਤਿਗੁਰੂ ਜੀ ਦੀ ਕਲਪਨਾ ਦਾ ਮਨੁੱਖ ਉਹ ਹੈ ਜਿਸ ਨੇ ਆਪਣੀਆਂ ਬਿਰਤੀਆਂ ਨੂੰ ਸੋਧਿਆ ਹੈ, ਸੋਧ ਕੇ ਉਹਨਾਂ ਉੱਪਰ ਅੰਕੁਸ਼ ਲਗਾਇਆ ਹੈ।"

ਆਪ ਨੇ 10 ਨਵੰਬਰ 1952 ਨੂੰ ਬੈਂਕੋਕ ਦੀ ਸਾਧ ਸੰਗਤ ਨੂੰ ਸਰਬ ਸਾਂਝਾ ਉਪਦੇਸ਼ ਕਰਦਿਆਂ ਬਚਨ ਕੀਤੇ :-

"ਏਥੇ ਨਾ ਅਕਾਲੀ ਨਾ ਨਾਮਧਾਰੀ, ਨਾ ਹਿੰਦੂ, ਸਾਰੇ ਮਨੁੱਖ ਹੋ, ਸਾਰੇ ਸਿੱਖ ਹੋ। ਸਭ ਇਕ ਦੇ ਬਣਾਏ ਹੋ ਪ੍ਰਮਾਤਮਾ ਦੇ। ਅਗੋਂ ਜਿਸ ਤਰ੍ਹਾਂ ਵੀ ਮੰਨਦੇ ਹੋ ਕਿਸੇ ਗੁਰੂ ਨੂੰ ਕਿਸੇ ਤਰ੍ਹਾਂ ਕਹਿ ਮੰਨ ਲਵੋ। ਤੁਹਾਨੂੰ ਸਤਿਗੁਰੂ, ਮਹਾਂਪੁਰਸ਼ ਕੋਈ ਨਹੀਂ ਉਪਦੇਸ਼ ਦੇਂਦਾ ਕਿ ਜ਼ਬਾਨ ਕਰ ਕੇ ਫਿਰ ਜਾਓ, ਬੁਰਾ ਕਰੋ, ਝੂਠ ਬੋਲੋ, ਚੋਰੀ ਕਰੋ, ਯਾਰੀ ਕਰੋ, ਠੱਗੀ ਕਰੋ, ਮਾਸ ਖਾਓ, ਸ਼ਰਾਬ ਪੀਓ।" ਇਹ ਬਚਨ ਤਾਂ ਜਿਹੜਾ ਵੀ ਇਹਨਾਂ ਉੱਤੇ ਅਮਲ ਕਰੇ ਸਭ ਨੂੰ ਸੁਖ ਦੇਂਦੇ ਸਨ।

ਆਪ ਇਕ ਵਧੀਆ ਬੁਲਾਰੇ ਸਨ। ਆਪ ਜੀ ਦੀ ਬਾਣੀ ਵਿੱਚ ਕੀਲ ਲੈਣ ਦੀ ਸ਼ਕਤੀ ਸੀ। ਜਦੋਂ ਵੀ ਆਪ ਬਚਨ ਕਰਦੇ ਤਰਕ ਸੰਗਤ ਅਤੇ ਪ੍ਰਭਾਵਸ਼ਾਲੀ ਤਰੀਕੇ ਨਾਲ ਕਰਦੇ ਸਨ। ਆਪ ਦੀ ਸ਼ਬਦ ਚੋਣ ਅਤੇ ਗਿਆਨ ਸੁਣਨ ਵਾਲੇ ਨੂੰ ਆਪ ਦਾ ਉਪਦੇਸ਼ ਕਾਇਲ ਕਰ ਲੈਂਦਾ ਸੀ। ਜੇ ਆਪ ਕਥਾ ਕਰਦੇ ਤਾਂ ਉਸ ਨੂੰ ਸੁਣ ਕੇ ਵੀ ਸੰਗਤ ਅਨੰਦ ਲੈਂਦੀ।

ਸਤਿਗੁਰੂ ਨਾਨਕ ਦੇਵ ਜੀ ਤੋਂ ਬਾਅਦ ਆਪ ਦੂਸਰੇ ਸਤਿਗੁਰੂ ਸਨ ਜਿਨ੍ਹਾਂ ਨੇ ਖਾਰੇ ਸਮੁੰਦਰੋਂ ਪਾਰ ਵੀ ਦਰਸ਼ਨ ਦਿੱਤੇ। ਸਿੱਖੀ ਦਾ ਪਰਚਾਰ ਕੀਤਾ, ਏਕਤਾ ਅਤੇ ਮਿਲਵਰਤਨ ਦਾ ਸਬਕ ਦਿੱਤਾ। ਆਪ ਨੇ ਭਾਰਤ ਤੋਂ ਬਾਹਰ ਦੇ ਦੇਸ਼ਾਂ ਵਿੱਚ 27 ਦੌਰੇ ਕੀਤੇ। ਆਪ ਨੇ 22 ਵਾਰ ਥਾਈਲੈਂਡ, ਇਕ ਵਾਰ ਸਿੰਘਾਪੁਰ ਅਤੇ ਚਾਰ ਵਾਰ ਅਫਰੀਕਾ, ਕੀਨੀਆਂ ਯੁਗੰਡਾ ਆਦਿ ਦੀ ਧਰਤੀ ਨੂੰ ਆਪਣੀ ਚਰਨ ਛੋਹ ਬਖਸ਼ੀ।

ਗੁਣੀ ਗਹੀਰ ਸਾਹਿਬ, ਸਤਿਗੁਰੂ ਪ੍ਰਤਾਪ ਸਿੰਘ ਜੀ ਸਿੱਖ ਗੁਰੂ ਸਾਹਿਬਾਨਾਂ ਵਿੱਚੋਂ ਗੁਰੂ ਨਾਨਕ ਤੋਂ ਬਾਅਦ ਸਭ ਤੋਂ ਵਧ ਸਮਾਂ ਗੁਰਗੱਦੀ ਉੱਤੇ ਬਿਰਾਜਮਾਨ ਰਹੇ। ਆਪ ਨੇ ਆਪਣੀ ਅਧਿਆਤਮਕ ਸ਼ਕਤੀ, ਦੈਵੀ ਬੱਲ, ਦਿਮਾਗੀ ਸਮਰਥਾ, ਰਾਜਨੀਤਿਕ ਰਹਿਨੁਮਾਈ, ਕੁਸ਼ਲ ਪ੍ਰਬੰਧ, ਅਪਾਰ ਬਖ਼ਸ਼ਸ਼, ਸੁਤੰਤਰ ਸੋਚ, ਸੰਗੀਤ ਦੀ ਕਦਰਦਾਨੀ, ਪਸ਼ੂ ਧਨ ਦੀ ਸੰਭਾਲ, ਮਰਯਾਦਾ ਦੀ ਸਰਵਉੱਚਤਾ, ਅਨੁਸ਼ਾਸਨ ਬਧ ਜੀਵਨ, ਲੋਕ ਹਿਤਕਾਰੀ ਅਮਲ, ਜੁੜਨ-ਜੋੜਨ ਪ੍ਰਕਿਰਿਆ, ਵਿਰਸੇ ਦੀ ਸੰਭਾਲ ਬੰਦਗੀ ਦੇ ਸੁਖ ਅਨੰਦ ਅਤੇ ਬੇਅੰਤ ਉਦਾਰਤਾ, ਨਾਲ ਮਾੜੇ ਦੀ ਮਦਦ ਦਾ ਅਹਿਸਾਸ ਕਰਵਾ ਕੇ, ਐਸੇ ਉਮਦਾ, ਆਦਰਸ਼ ਨਾਮਧਾਰੀ ਸਮਾਜ ਦੀ ਉਸਾਰੀ ਕੀਤੀ ਜਿਹੜਾ ਅਜੇ ਵੀ ਆਪ ਦੇ ਪਾਏ ਪੂਰਨਿਆਂ ਉੱਤੇ ਚਲ ਕੇ ਸੁੱਖ-ਸਾਗਰ ਵਿੱਚ ਤਾਰੀਆਂ ਲਾਉਂਦਾ ਹੈ।



# ਸਤਿਗੁਰੂ ਪ੍ਰਤਾਪ ਸਿੰਘ ਜੀ ਮਨੁੱਖਤਾ ਲਈ ਪ੍ਰੇਰਨਾ ਸਰੋਤ ਸਨ



*-ਹਰਵਿੰਦਰ ਸਿੰਘ ਹੰਸਪਾਲ*
*ਪ੍ਰਧਾਨ, ਨਾਮਧਾਰੀ ਦਰਬਾਰ*

ਸਤਿਗੁਰੂ ਪ੍ਰਤਾਪ ਸਿੰਘ ਜੀ ਉਹਨਾਂ ਵਿਰਲੇ ਗੁਰੂਆਂ ਵਿੱਚੋ ਸਨ ਜੋ ਆਪਣੀ ਰੂਹਾਨੀ ਦੌਲਤ ਪ੍ਰਫੁੱਲਤਾ ਸਹਿਤ ਵਸੀਹ ਹਸਤ ਕਵੰਲਾਂ ਨਾਲ ਵੰਡਦੇ ਸਨ। ਉਹ ਸੱਚੇ ਰਹਿਬਰ ਵਜੋਂ ਮਨੁੱਖਤਾ ਲਈ ਪ੍ਰੇਰਣਾ ਸਰੋਤ ਸਨ। ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਸਿੱਖਾਂ ਨੂੰ ਬਹੁ ਮੰਜ਼ਿਲਾਂ ਪੌੜੀਆਂ ਚੜ੍ਹਨ ਦੇ ਸਮਰੱਥ ਬਣਾਇਆ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵੀ ਇਸੇ ਮਨੋਰਥ ਦੀ ਪ੍ਰਾਪਤੀ ਲਈ ਸੰਘਰਸ਼ ਵਿੱਢੀ ਰੱਖਿਆ।

ਦੇਸ਼ ਦੀ ਸੁਤੰਤਰਤਾ ਲਈ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਹੀ ਨਾਮਧਾਰੀ ਸਿੱਖ ਸਿਰ ਧੜ ਦੀ ਬਾਜ਼ੀ ਲਾ ਕੇ ਜੂਝਦੇ ਰਹੇ ਸਨ। ਉਹਨਾਂ ਦਾ ਆਤਮਕ ਬਲ ਉਹਨਾਂ ਦੀ ਬਹੁਤ ਵੱਡੀ ਸ਼ਕਤੀ ਸੀ। ਇਸ ਬਲ ਨੂੰ ਕਾਇਮ ਰੱਖਣ ਲਈ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵੀ ਨਾਮਧਾਰੀ ਸਿੱਖਾਂ ਵਿੱਚ ਨਾਮ ਸਿਮਰਨ, ਹਵਨ ਯੱਗ, ਗੁਰਬਾਣੀ ਦੇ ਪਾਠ ਕਰਨ ਤੇ ਬਲ ਦਿੱਤਾ। ਉਹਨਾਂ ਨੇ ਆਪ ਭੀ ਭਾਰੀ ਤਪੱਸਿਆ ਕੀਤੀ। ਬਰਤਾਨਵੀ ਹਕੂਮਤ ਨਾਲ ਅਸਹਿ-ਯੋਗ ਅਤੇ ਸੁਦੇਸ਼ੀ ਦਾ ਪ੍ਰਚਾਰ ਜਾਰੀ ਰੱਖਿਆ।

ਮੇਰੇ ਤੇ ਪਹਿਲਾ ਪ੍ਰਭਾਵ ਉਦੋਂ ਦਾ ਹੈ ਜਦੋਂ ਮੈ 11 ਕੁ ਸਾਲ ਦਾ ਸਾਂ। 1949 ਜਾਂ 1950 ਦਾ ਸਮਾਂ ਹੋਵੇਗਾ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬਿਜਨੌਰ ( ਯੂ. ਪੀ. ) ਦਰਸ਼ਨ ਦਿੱਤੇ। ਸ. ਗੁਰਦਿਆਲ ਸਿੰਘ, ਮੇਰੇ ਤਾਇਆ ਜੀ, ਸ਼ੂਗਰ ਮਿੱਲ ਦੇ ਚੀਫ਼ ਇੰਜੀਨੀਅਰ ਸਨ। ਉਹਨਾਂ ਦੀ ਹੀ ਕੋਠੀ ਵਿੱਚ ਨਿਵਾਸ ਸੀ। ਜਦੋਂ ਮੈਂ ਆਪਣੀ ਵਾਰੀ ਅਨੁਸਾਰ ਮੱਥਾ ਟੇਕਿਆ, ਤਾਂ ਇਉਂ ਲੱਗਾ ਜਿਵੇਂ ਸਨੇਹ ਭਰੀ ਸ਼ੁਭ ਦ੍ਰਿਸ਼ਟੀ ਨਾਲ ਮੁਸਕਰਾ ਕੇ ਸਿਰਫ਼ ਮੇਰੇ ਤੇ ਹੀ ਮੇਹਰ ਦੀ ਬਰਖਾ ਕਰ ਰਹੇ ਹੋਣ। ਇਸ ਗੱਲ ਨੂੰ ਆਪਣੀ ਇੱਕ ਖਾਸ ਪ੍ਰਾਪਤੀ ਸਮਝ ਮੈਂ ਆਪਣੀ ਨਿੱਕੀ ਸੋਚ ਕਰਕੇ, ਇਸ ਤੇ ਆਪਣਾ ਇਕੱਲੇ ਦਾ ਹੱਕ ਸਮਝ ਅੰਦਰੋ ਅੰਦਰੀ ਅਤਿ ਪ੍ਰਸੰਨ ਸੀ ਅਤੇ ਲੰਮੇ ਸਮੇਂ ਤੱਕ ਇਸ ਪ੍ਰਭਾਵ ਹੇਠ ਗੌਰਵਮਈ ਹੋਣ ਦਾ ਅਹਿਸਾਸ ਕਰਦਾ ਰਿਹਾ।

ਸਮਾਂ ਬੀਤਦਾ ਗਿਆ। ਇਹ ਦੌਰੇ ਹਰ ਸਾਲ ਹੁੰਦੇ ਰਹੇ। 1951 ਵਿੱਚ ਮੇਰੇ ਦੂਰ ਦ੍ਰਿਸ਼ਟੀ ਵਾਲੇ ਪਿਤਾ ਜੀ ਸ. ਗਿਆਨ ਸਿੰਘ ਹੰਸਪਾਲ, ਬਿਜਨੌਰ ਸ਼ੂਗਰ ਮਿੱਲ ਦੇ ਚੀਫ਼ ਇੰਜੀਨੀਅਰ ਬਣ ਗਏ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੌਰੇ ਬਦਸਤੂਰ ਹਰ ਸਾਲ ਹੁੰਦੇ ਰਹੇ। 1958 ਤੱਕ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਬਾਅਦ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਕਿਰਪਾ ਕਰਦੇ ਰਹੇ। ਸਾਲ ਤੇ ਸਹੀ ਯਾਦ ਨਹੀਂ, ਇੱਕ ਵਾਰੀ ਦੌਰੇ ਦੌਰਾਨ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਿਰਪਾ ਕੀਤੀ। ਮੈਨੂੰ ਆਪਣੀ ਡੌਜ ਅਮਰੀਕਨ ਲੰਬੀ ਲਿਮੋਜ਼ਿਨ ਵਿੱਚ ਬੈਠਾ ਅਮਰੋਹਾ ਨਾਲ ਲੈ ਜਾਣ ਦੀ ਬਖਸ਼ਸ਼ ਕੀਤੀ। ਅਮਰੋਹਾ ਸ਼ੂਗਰ ਮਿੱਲ ਵਿੱਚ ਸ. ਇੰਦਰ ਸਿੰਘ ਹੁਰੀਂ ਚੀਫ਼ ਇੰਜੀਨੀਅਰ ਸਨ। ਅਮਰੋਹੇ ਵੀ ਹਰ ਸਾਲ ਨਿਅੰਤਰਿਤ ਢੰਗ ਨਾਲ ਸਤਿਗੁਰੂ ਜੀ ਦਾ ਦੌਰਾ ਹੁੰਦਾ ਸੀ। ਕਾਰ ਦੇ ਡਰਾਈਵਰ ਬੜੇ ਹੀ ਪ੍ਰਬੀਨ ਸੁਚੱਜੇ, ਸਤਿ ਬਚਨੀ ਸਿੱਖ ਸੰਤ ਗੁਰਦੇਵ ਸਿੰਘ ਜੀ ਸਨ। ਆਦੇਸ਼ ਸੀ ਗੁਰਦੇਵ 40 ਮੀਲ ਦੀ ਸਪੀਡ ਤੋਂ ਵੱਧ ਸਪੀਡ ਤੇ ਕਾਰ ਨਹੀਂ ਚਲਾਉਣੀ। ਸਤਿਗੁਰੂ ਜੀ ਨੇ ਕਾਰ ਦਾ ਸ਼ੀਸ਼ਾ ਥੱਲੇ ਕਰ ਹਸਤ ਕੰਵਲ ਬਾਹਰ ਕੱਢ ਸਪੀਡ ਜਾਂਚ ਲੈਣੀ ਤੇ ਗੁਰਦੇਵ ਸਿੰਘ ਨੂੰ ਹੁਕਮ ਕਰਨਾ, ਚਾਲੀਆਂ ਤੋਂ ਉੱਪਰ ਹੋ ਗਈ ਹੈ। ਸਤਿ ਬਚਨ ਜੀ ਕਹਿ, ਸਪੀਡ ਘੱਟ ਕਰ ਲੈਣੀ। ਗੁਰਦੇਵ ਸਿੰਘ ਨੇ ਬਾਅਦ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਵੀ ਲੰਮੇ ਸਮੇਂ ਤੱਕ ਇਹ ਸੇਵਾ ਨਿਭਾਈ। ਮੈਨੂੰ ਉਹਨਾਂ ਦੀ ਸੁਚੱਜਤਾ ਨੂੰ ਨੇੜਿਓਂ ਹੋ ਵੇਖਨ ਦਾ ਸੁਭਾਗ ਵੀ ਪ੍ਰਾਪਤ ਹੁੰਦਾ ਰਿਹਾ।

ਮੈਂ ਗੱਲ ਕਰ ਰਿਹਾ ਸੀ, ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਕਾਰ ਵਿੱਚ ਬੈਠ ਸਫ਼ਰ ਕਰਨ ਦੀ। ਕਾਰ ਵਿੱਚ ਭਾਈ ਵਜ਼ੀਰ ਸਿੰਘ ਜੀ ਅਤੇ ਸੰਤ ਰਤਨ ਸਿੰਘ ਜੀ ਲਾਂਗਰੀ ਵੀ ਸਨ। ਹੁਕਮ ਹੋਇਆ ਤੇਰਾ ਨਾਂ ਕੀ ਹੈ ? ਅਰਜ਼ ਕੀਤੀ -ਹਰਵਿੰਦਰ ਸਿੰਘ। ਹੁਕਮ ਹੋਇਆ ਤੇਰੇ ਨਾਂ ਦਾ ਕੀ ਅਰਥ ਹੈ। ਮੈਂ ਦੋਵੇਂ ਹੱਥ ਜੋੜ ਅਰਜ਼ ਕੀਤੀ, ਜੀ ਮੈਨੂੰ ਤੇ ਪਤਾ ਨਹੀਂ ਹੈ। ਸ੍ਰੀ ਸਤਿਗੁਰੂ ਜੀ ਬਚਨ ਕੀਤਾ, ਇਹਦਾ ਅਰਥ ਹੈ ਹਰੀ ਅਕਾਲ ਪੁਰਖ ਅਤੇ ਇੰਦਰ ਦੇਵਤੇ ਦਾ ਸੁਮੇਲ। ਮੇਰੇ ਉਸ ਸਮੇਂ ਮਨ ਦੀ ਖੁਸ਼ੀ ਦਾ ਵਰਨਣ ਕਰਨਾ ਬਹੁਤ ਔਖਾ ਹੈ। ਫਿਰ ਸੱਚੇ ਪਾਤਸ਼ਾਹ ਜੀ ਬਚਨ ਕੀਤਾ, ਅੱਜਕੱਲ੍ਹ ਨਵਾਂ ਹੀ ਰਿਵਾਜ਼ ਤੁਰ ਪਿਆ ਹੈ, ਬਗੈਰ ਸੋਚੇ ਸਮਝੇ ਹੀ ਬੱਚਿਆਂ ਦੇ ਨਾਂ ਰੱਖ ਦਿੰਦੇ ਹਨ ਜਿਵੇਂ ਅਮਰਜੀਤ ਸਿੰਘ, ਸੁਰਜੀਤ ਸਿੰਘ ਆਦਿ।

ਭਾਵ ਅਮਰ ਤੇ ਸੁਰ , ਇੰਦਰ ਦੇਵਤਾ ਨੂੰ ਜਿੱਤਣ ਵਾਲੇ । ਉਹ ਤੇ ਰਾਕਸ਼ਸ ਹੁੰਦੇ ਹਨ । ਨਾਂ ਸੋਚ ਸਮਝ ਕੇ ਰੱਖਣੇ ਚਾਹੀਦੇ ਹਨ । ਵਾਪਸ ਘਰ ਆ ਕੇ ਮੈਂ ਆਪਣੇ ਪ੍ਰਵਾਰ ਵਿੱਚ ਸ੍ਰੀ ਸਤਿਗੁਰੂ ਜੀ ਦੇ ਇਹ ਬਚਨ ਸੁਣਾਏ । ਤਾਂ ਮੇਰੀ ਛੋਟੀ ਭੈਣ ਦਾ ਨਾਂ ਸੁਰਿੰਦਰ ਜੀਤ ਕੌਰ ਤੋਂ ਪਿਤਾ ਜੀ ਨੇ ਸੋਧ ਕੇ ਸੁਰਿੰਦਰ ਕੌਰ ਕਰ ਦਿੱਤਾ ।

ਬਿਜਨੌਰ ਦੀ ਹੀ ਵਾਰਤਾ ਹੈ ਸਤਿਗੁਰੂ ਪ੍ਰਤਾਪ ਸਿੰਘ ਜੀ ਆਮ ਤੌਰ ਤੇ ਰਾਤ ਨੌਂ ਵਜੇ ਤੋਂ ਬਾਅਦ ਘੱਟ ਹੀ ਦਰਸ਼ਨ ਦੇਂਦੇ ਸਨ । ਇੱਕ ਵਾਰ ਸੱਚੇ ਪਾਤਸ਼ਾਹ ਜੀ ਨੌਂ ਵਜੇ ਤੋਂ ਬਾਅਦ ਵਿਸ਼ਰਾਮ ਲਈ ਆਪਣੇ ਡੇਰੇ ਜਾਂ ਚੁੱਕੇ ਸਨ । ਦਰਵਾਜ਼ੇ ਬੰਦ ਸਨ । ਅਚਾਨਕ ਕੋਠੀ ਵਿੱਚ ਸੰਤ ਸੂਰਤ ਸਿੰਘ ਹੰਸਪਾਲ ਹੁਰੀਂ ਆਏ ਅਤੇ ਮੇਰੇ ਪਿਤਾ ਜੀ ਨੂੰ ਕਹਿਣ ਲੱਗੇ , ਮੇਰਾ ਕਾਕਾ ਬਹੁਤ ਢਿੱਲਾ (ਬਿਮਾਰ ) ਹੋ ਗਿਆ ਹੈ । ਬੱਚੇ ਦੀ ਉਮਰ ਇੱਕ ਸਾਲ ਤੋਂ ਘੱਟ ਹੀ ਸੀ ਅਤੇ ਆਪਣੀਆਂ ਤਿੰਨ ਭੈਣਾਂ ਤੋਂ ਬਾਅਦ ਹੋਇਆ ਸੀ । ਸੰਤ ਸੂਰਤ ਸਿੰਘ ਹੁਰੀਂ ਬਹੁਤ ਜ਼ਿਆਦਾ ਹੀ ਘਬਰਾਏ ਹੋਏ ਸਨ । ਪਿਤਾ ਜੀ ਨੂੰ ਆਖਣ ,ਹੁਣੇ ਅਰਜ਼ ਕਰੋ । ਪਿਤਾ ਜੀ ਨਾਂਹ ਨਾ ਕਰ ਸੱਕੇ ਅਤੇ ਬੜੀ ਹਿੰਮਤ ਕਰਕੇ , ਸਤਿਗੁਰੂ ਜੀ ਦੇ ਨਿਵਾਸ ਦਾ ਦਰਵਾਜ਼ਾ ਥੋੜ੍ਹਾ ਖੋਲ੍ਹ ਕੇ ਅਰਜ਼ ਕੀਤੀ , ਗਰੀਬ ਨਿਵਾਜ ਜੀ, ਬੱਚਾ ਬਹੁਤ ਢਿੱਲਾ ਹੋ ਗਿਆ ਹੈ ਜੀ , ਹੁਕਮ ਹੋਇਆ ਸਵੇਰੇ ਵੇਖਾਂਗੇ, ਕੁਝ ਨਹੀਂ ਹੁੰਦਾ, ਫਿਕਰ ਨਾ ਕਰੋ। ਅਗਲੇ ਦਿਨ ਸਵੇਰੇ ਰਵਾਨਗੀ ਸਮੇਂ ਬਹੁਤ ਸੰਗਤ ਕਾਰ ਕੋਲ ਖਲੋਤੀ ਹੋਈ ਸੀ , ਪਾਤਸ਼ਾਹ ਜੀ ਹੁਕਮ ਕੀਤਾ , ਲਿਆਓ ਬੱਚਾ ਕਿੱਥੇ ਹੈ ਜਿਸ ਬਾਰੇ ਰਾਤ ਤੁਸੀਂ ਚਿੰਤਤ ਸੀ । ਸੂਰਤ ਸਿੰਘ ਹੁਰੀਂ ਬੱਚੇ ਨਾਲ ਖੜ੍ਹੇ ਹੀ ਸਨ, ਬੱਚੇ ਨੂੰ ਲੈ ਹਾਜ਼ਰ ਹੋ ਗਏ । ਬੱਚੇ ਨੂੰ ਹਾਜ਼ਰ ਕੀਤਾ , ਉਸ ਵੱਲ ਵੇਖ ਕਿਰਪਾ ਦ੍ਰਿਸ਼ਟੀ ਕੀਤੀ ਤੇ ਹੁਕਮ ਹੋਇਆ ਇਸ ਨੂੰ ਕੁਝ ਨਹੀਂ ਹੁੰਦਾ , ਠੰਡਾ ਪਾਣੀ ਸਿਰ ਵਿੱਚ ਪਾ ਇਸ ਦਾ ਇਸ਼ਨਾਨ ਕਰਵਾਓ । ਸਤਿ ਬਚਨ ਆਖ ਸੂਰਤ ਸਿੰਘ ਹੁਰੀਂ ਨਤ ਮਸਤਕ ਹੋਏ । ਇਹ ਬੱਚਾ ਗੁਰਮੀਤ ਸਿੰਘ ਅੱਜ ਕੱਲ ਦਿੱਲੀ ਵਿੱਚ ਬਹੁਤ ਸਫ਼ਲਤਾ ਪੂਰਵਕ ਕਾਰਾਂ ਦੀਆਂ ਬੈਟਰੀਆਂ ਦਾ ਵਿਹਾਰ ਕਰ ਰਿਹਾ ਹੈ।

ਇਹ ਚਰਚਾ 1956-57 ਦੀ ਹੋਵੇਗੀ । ਮੇਰੇ ਸਤਿਕਾਰ ਯੋਗ ਤਾਇਆ ਜੀ ਸ੍ਰ. ਗੁਰਦਿਆਲ ਸਿੰਘ ਹੰਸਪਾਲ ਹੁਰੀਂ , ਹਾਪੁੜ ( ਯੂ. ਪੀ.) ਨੇੜੇ ਸਿੰਭਾਓਲੀ ਸ਼ੂਗਰ ਮਿਲ ਦੇ ਚੀਫ਼ ਇੰਜੀਨੀਅਰ ਸਨ । ਸਤਿਗੁਰੂ ਪ੍ਰਤਾਪ ਸਿੰਘ ਜੀ ਕਿਰਪਾ ਕਰਕੇ ਉੱਥੇ ਦਰਸ਼ਨ ਦੇ ਰਹੇ ਸਨ । ਇੱਕ ਸ਼ਾਮ ਗਿਆਨੀ ਬਾਦਲ ਸਿੰਘ, ਯੂ. ਪੀ. ਸਿੱਖ ਮਿਸ਼ਨਰੀ ਪ੍ਰਤੀਨਿਧ ਬੋਰਡ ਦੇ ਪ੍ਰਧਾਨ ਸ੍ਰੀ ਸਤਿਗੁਰੂ ਜੀ ਦੇ ਪਾਵਨ ਦਰਸ਼ਨ ਕਰਨ ਆਏ । ਲੰਮੀ ਵਾਰਤਾ ਹੁੰਦੀ ਰਹੀ । ਸ੍ਰੀ ਸਤਿਗੁਰੂ ਜੀ ਗਿਆਨੀ ਬਾਦਲ ਸਿੰਘ ਹੁਰਾਂ ਨੂੰ ਆਖਿਆ ਕਿ ਛੇਤੀ - ਛੇਤੀ ਮਿਲਿਆ ਕਰੀਏ । ਬਾਦਲ ਸਿੰਘ ਹੁਰਾਂ ਅਰਜ਼ ਕੀਤੀ , ਹਾਂ ਜੀ , ਕਿਸੇ ਸ਼ਹਿਰ ਦਾ ਨਾਂ ਲੈ ਕੇ, ਕਿ ਉੱਥੇ ਦਰਸ਼ਨ ਹੋਏ ਸੀ । ਸਤਿਗੁਰੂ ਪਰਤਾਪ ਸਿੰਘ ਜੀ ਹੁਕਮ ਕੀਤਾ , ਇੱਕ ਵਾਰੀ ਫਿਰ ਵੀ ਦਰਸ਼ਨ ਹੋਏ ਸਨ । ਕਦੋਂ ਤੇ ਕਿੱਥੇ ? ਸਤਿਗੁਰੂ ਜੀ ਚੇਤੇ ਕਰਵਾਇਆ ਕਿ ਫ਼ਲਾਣੇ ਸ਼ਹਿਰ ਵਿੱਚ ਭੀੜ ਸੀ ਤੇ ਤੁਸੀਂ ਮੇਰੀ ਗੱਡੀ ਅੱਗੋਂ ਲੰਘੇ ਸੀ । ਬਾਦਲ ਸਿੰਘ ਹੁਰੀਂ ਸਤਿਗੁਰੂ ਜੀ ਦੇ ਚੇਤੇ ਤੋਂ ਹੈਰਾਨ ਤੇ ਹੋਏ ਅਤੇ ਪ੍ਰਸੰਨ ਵੀ । ਸਤਿਗੁਰੂ ਜੀ ਦੀ ਯਾਦਦਾਸ਼ਤ ਬਹੁਤ ਤੀਬਰ ਅਤੇ ਤਿੱਖੀ ਸੀ । ਸਿੰਭਾਓਲੀ ਦੇ ਨੇੜੇ ਹਾਪੁੜ ਸ਼ਹਿਰ ਵਿੱਚ ਸਤਿਗੁਰੂ ਜੀ ਨੇ ਇੱਕ ਘੋੜਿਆਂ ਦੇ ਸਟੱਡ ਵਿੱਚ ਦਰਸ਼ਨ ਦੇਣ ਜਾਣਾ ਸੀ । ਸ਼ਾਇਦ ਆਪਣੀਆਂ ਗਊਆਂ ਬਾਰੇ ਵੀ ਚਰਚਾ ਕਰਨੀ ਸੀ । ਮੈਨੂੰ ਹੁਕਮ ਹੋਇਆ, ਕਾਗਜ਼ ਕਲਮ ਲੈ ਕੇ ਆ । ਕੋਲ ਬਿਠਾ ਕੇ ਆਪਣੀਆਂ ਸਾਰੀਆਂ ਗਊਆਂ ਦੇ ਨਾਂ , ਕੱਲੀ - ਕੱਲੀ ਗਊ ਨੇ ਕਿੰਨਾ ਦੁੱਧ , ਮੱਖਣ ਤੇ ਘਿਓ ਤੇ ਕਈ ਹੋਰ ਵੇਰਵੇ ਜ਼ੁਬਾਨੀ ਲਿਖਵਾਈ ਗਏ, ਜਿਵੇਂ ਕਿਸੇ ਲਿਖੇ ਹੋਏ ਕਾਗਜ਼ ਤੋਂ ਪੜ੍ਹੀ ਜਾਂ ਰਹੇ ਹੋਣ । ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦਦਾਸ਼ਤ ਲਾਜਵਾਬ ਸੀ ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਪੁਰਾਣੀਆਂ ਤਸਵੀਰਾਂ , ਪੰਡਤ ਜਵਾਹਰ ਲਾਲ ਜੀ ਦੇ ਦੋ ਭੈਣੀ ਸਾਹਿਬ ਦੇ ਦੌਰਿਆਂ ਦੀਆਂ, ਆਪਣੇ ਘੋੜਿਆਂ ਤੇ ਪੰਡਿਤ ਜੀ ਨਾਲ ਜਲੂਸ ਦੀਆਂ, ਸੈਫੂਦੀਨ ਕਿਚਲੂ ਅਤੇ ਮਾਸਟਰ ਤਾਰਾ ਸਿੰਘ ਜੀ ਨਾਲ, ਦੋਨੋਂ ਮਾਤਾਵਾਂ ਦੀਆਂ ਅਤੇ ਬਹੁਤ ਸਾਰੀਆਂ ਇਸ ਤੋਂ ਇਲਾਵਾ ਪੁਰਾਣੀਆਂ ਵਡਮੁੱਲੀਆਂ ਤਸਵੀਰਾਂ ਦਿੱਲੀ ਤੋਂ ਗੋਲ ਮਾਰਕੀਟ ਵਿੱਚ ਗੋਪਾਲ ਚਿੱਤਰ ਕੁਟੀਰ ਹੋਇਆ ਕਰਦਾ ਸੀ , ਉਸ ਤੋਂ ਪ੍ਰਾਪਤ ਹੋਈਆਂ ਸਨ ।

ਇਹਨਾਂ ਤਸਵੀਰਾਂ ਦਾ ਜ਼ਿਕਰ ਇਸ ਕਰਕੇ ਕੀਤਾ ਹੈ , ਮੇਰੇ ਤੇ ਬਹੁਤ ਵੱਡਾ ਪ੍ਰਭਾਵ ਉਹ ਹੈ ਕਿ ਭਾਵ ਭਗਤੀ ਦੇ ਨਾਲ - ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਲਗਾਤਾਰ ਦੇਸ਼ ਭਗਤੀ ਅਤੇ ਦੇਸ਼ ਦੀ ਗੁਲਾਮੀ ਨੂੰ ਦੂਰ ਕਰਨ ਹਿਤ ਸਰਵ ਉੱਤਮ ਪ੍ਰਯਤਨ ਤੋਰੀ ਰੱਖਦੇ ਸਨ ।ਇਹ ਤਸਵੀਰਾਂ ਪਹਿਲੀ ਵੇਰ ਦਿੱਲੀ ਹੋਲੇ ਸਮੇਂ ਅਜਮਲ ਖਾਂ ਪਾਰਕ ਵਿੱਚ ਨਾਮਧਾਰੀ ਚਿੱਤਰ ਪਰਦਰਸ਼ਨੀ ਵਿੱਚ ਲਗਾਈਆਂ ਗਈਆਂ ਸਨ । ਜਿਸ ਦਾ ਉਦਘਾਟਨ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਉਸ ਸਮੇਂ ਦੇ ਪ੍ਰਧਾਨ ਮੰਤਰੀ ਸ੍ਰੀ ਮਤੀ ਇੰਦਰਾ ਗਾਂਧੀ ਜੀ ਨੇ ਕੀਤਾ ਸੀ ।



ਸੰਮਤ 1959 ਨੂੰ ਜਦੋਂ ਸਤਿਗੁਰੂ ਜੀ ਜੋਤੀ ਜੋਤ ਸਮਾਏ, ਦਿੱਲੀਓਂ 9-10 ਬੱਸਾਂ ਵਿੱਚ ਸਾਧ ਸੰਗਤ ਸ੍ਰੀ ਭੈਣੀ ਸਾਹਿਬ ਪੁੱਜੀ। ਮੈਂ ਵੀ ਪਹੁੰਚਿਆ । ਸ੍ਰੀ ਸਤਿਗੁਰੂ ਜੀ ਦੇ ਪਾਵਨ ਸਸਕਾਰ ਸਮੇਂ , ਚਿਤਾ ਨੂੰ ਅਗਨ ਭੇਂਟ ਕਰਨ ਤੋਂ ਪਹਿਲੋਂ ਸੰਤ ਇੰਦਰ ਸਿੰਘ ਚਕਰਵਰਤੀ ਜੀ ਦੇ ਅਰਦਾਸ ਸ਼ੁਰੂ ਕਰਨ ਸਮੇਂ , ਬਾਬਾ ਬੀਰ ਸਿੰਘ ਹੁਰਾਂ ਆਪਣੀ ਰੁਮਾਲੀ ਥੱਲੇ ਵਿਛਾ, ਬਾਬਾ ਜਗਜੀਤ ਸਿੰਘ ਜੀ ਨੂੰ ਅਰਜ਼ ਕੀਤੀ- "ਹੁਣ ਤੁਸੀਂ ਨਾਮਧਾਰੀ ਪੰਥ ਦੇ ਸਿਰਤਾਜ ਸਤਿਗੁਰੂ ਹੋ।" ਸ੍ਰੀ ਸਤਿਗੁਰੂ ਜਗਜੀਤ ਸਿੰਘ ਫੁਰਮਾਇਆ ਕਰਦੇ ਸਨ- "ਉਹ ਸਮਾਂ ਬਹੁਤ ਹੀ ਭਾਵੁਕਤਾ ਦਾ ਸੀ । ਬਹੁਤ ਮੁਸ਼ਕਲ ਮੈਥੋਂ ਸਾਂਭਿਆ ਗਿਆ।" ਅਰਦਾਸ ਹੋਈ, ਸਾਧ ਸੰਗਤ ਦੀਆਂ ਚੀਕਾਂ ਵਿੱਚ ਸਰੀਰ ਅਗਨ ਭੇਂਟ ਕੀਤਾ ਗਿਆ ।

ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ ਨਵੇਕਲੇ ਕਿਸਮ ਦਾ ਵਿਦਿਆਲਾ ਬਣਾਇਆ ਸੀ , ਜਿਸ ਦੀ ਤੁਲਨਾ ਸ੍ਰੀ ਅਮਰ ਭਾਰਤੀ ਜੀ ਰਵਿੰਦਰ ਨਾਥ ਟੈਗੋਰ ਜੀ ਦੇ ਆਸ਼ਰਮ ਨਾਲ ਕਰਦੇ ਹਨ ।ਉਹ ਲਿਖਦੇ ਹਨ :

ਵਧਦੀ ਉਮਰ ਦੇ ਨਾਲ - ਨਾਲ ਮੈਨੂੰ ਭੈਣੀ ਸਾਹਿਬ ਦਾ ਵਿਦਿਆਲਾ ਯਾਦ ਆਉਂਦਾ ਰਿਹਾ । ਓਥੇ ਮੈਂ ਪੜ੍ਹ ਨਹੀਂ ਸਕਿਆ ਪਰ ਬਹੁਤ ਵਾਰੀ ਇੱਕ ਸਵਾਲੀਆ ਚਿੰਨ੍ਹ ਬਣ ਕੇ ਮਨ ਵਿੱਚ ਉਭਰਦਾ ਰਿਹਾ। ਉਸ ਵਿਦਿਆਲੇ ਦੇ ਪਿੱਛੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸ਼ਖ਼ਸੀਅਤ ਮਨ ਵਿੱਚ ਉਭਰਦੀ ਰਹੀ । ਇਹ ਸਭ ਕੁਝ ਮੈਨੂੰ ਉਸ ਵਿਦਿਆਲੇ ਤੱਕ ਤੇ ਨਹੀਂ ਪੁਚਾ ਸਕਿਆ ਪਰ ਇਹ ਮੈ ਨਿਸਚੇ ਕਹਿ ਸਕਦਾ ਹਾਂ ਕਿ ਮੇਰੇ ਸੰਸਕਾਰਾਂ ਦੀ ਉਸਾਰੀ ਵਿੱਚ ਇੰਨ੍ਹਾਂ ਭਾਵਾਂ ਅਤੇ ਸਵਾਲਾਂ ਦਾ ਬੜਾ ਹਿੱਸਾ ਰਿਹਾ ਹੈ ।

ਫੇਰ ਮੈਂ ਸ਼ਾਂਤੀ ਨਿਕੇਤਨ ਗਿਆ। ਬਚਪਨ ਤੋਂ ਹੀ ਸੁਣਦਾ ਆਇਆ ਸਾਂ ਕਿ ਸ਼ਾਂਤੀ ਨਿਕੇਤਨ ਵਿੱਚ ਮਹਾਂਰਿਸ਼ੀ ਰਵਿੰਦਰ ਨਾਥ ਟੈਗੋਰ ਨੇ ਇੱਕ ਨਵਾਂ ਭਾਰਤ ਵਰਸ਼ ਸਿਰਜਣਾ ਸ਼ੁਰੂ ਕੀਤਾ ਹੈ । ਜਿਸਦਾ ਮੂਲ ਪ੍ਰਾਚੀਨ ਭਾਰਤਵਰਸ਼ ਦੇ ਤਪੋਬਲ ਵਿੱਚ ਹੈ ।

ਦੋਹਾਂ ਵਿਦਿਆਲਿਆਂ ਦੀਆਂ ਸ਼ਰਤਾਂ ਬੜੀਆਂ ਕਰੜੀਆਂ ਸਨ । ਭੈਣੀ ਸਾਹਿਬ ਸੋਧ ਰੱਖਣ ਦਾ ਨਿਯਮ ਸੀ । ਬਾਰਾਂ ਸਾਲਾਂ ਦੇ ਤਪ ਧਿਆਨ ਦੇ ਨਾਲ ਨਾਲ ਗਿਆਨ ਦੀ ਪ੍ਰਾਪਤੀ ਦਾ ਨਿਯਮ ਸੀ, ਅਤੇ ਸ਼ਾਂਤੀ ਨਿਕੇਤਨ ਵਿੱਚ ਦਸ ਸਾਲ ਦੀ ਉਮਰ ਉੱਪਰ ਬੱਚਾ ਨਹੀਂ ਸੀ ਲਿਆ ਜਾਂਦਾ। ਬਚਪਨ ਵਿੱਚ ਹੀ ਮਿਹਨਤ ਦਾ ਅਭਿਆਸ , ਤਖ਼ਤਪੋਸ਼ ਤੇ ਸੌਣਾ, ਦੋ ਵੇਲੇ ਪ੍ਰਾਰਥਨਾ , ਇਤਿਆਦਿਕ ਅਨੇਕਾਂ ਸ਼ਰਤਾਂ ਸਨ। ਜਿਨ੍ਹਾਂ ਰਾਹੀਂ ਬੱਚੇ ਦੇ ਸੰਸਕਾਰਾਂ ਦੀ ਉਸਾਰੀ ਭਾਰਤੀ ਪਰੰਪਰਾ ਮੁਤਾਬਕ ਹੋ ਸਕੇ । ਦੋਹਾਂ ਵਿਦਿਆਲਿਆਂ ਪਿੱਛੇ ਖੜੀਆਂ ਦੋਹਾਂ ਸ਼ਖਸੀਅਤਾਂ ਦਾ ਉਦੇਸ਼ ਸੀ, ਅੰਗ੍ਰੇਜ਼ੀ ਰਾਜ ਦੇ ਪ੍ਰਭਾਵਾਂ ਨੂੰ ਬੱਚੇ ਦੇ ਮਨ ਤੋਂ ਦੂਰ ਰੱਖ ਕੇ ਉਸਦੀ ਆਪਣੀ ਮੌਲਿਕਤਾ ਨੂੰ ਪ੍ਰਫੁੱਲਤ ਕਰਨਾ ।

ਇਹ ਅਜਬ ਸੰਜੋਗ ਸੀ ਕਿ ਭਾਰਤ ਦੇ ਵੱਖ ਵੱਖ ਹਿੱਸਿਆਂ ਵਿੱਚ ਵੱਖ ਵੱਖ ਸ਼ਖਸੀਅਤਾਂ ਇੱਕੋ ਉਦੇਸ਼ ਲਈ ਕੰਮ ਕਰ ਰਹੀਆਂ ਸਨ ।ਕੰਮ ਦੇ ਢੰਗ ਆਪਣੇ ਆਪਣੇ ਸਨ ,ਨਿਸ਼ਾਨਾ ਇੱਕ ਸੀ ।ਇਸ ਪੱਖ ਤੋਂ ਪੰਜਾਬ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਹੀ ਇਸ ਕੰਮ ਵਿੱਚ ਲੱਗੇ ਹੋਏ ਸਨ ।

ਸ੍ਰੀ ਜੀਵਨ ਨਗਰ ਦੇ ਇਲਾਕੇ ਦੀ ਖਰੀਦ ਦਾ ਜ਼ਿਕਰ ਕਰਨਾ ਵੀ ਜ਼ਰੂਰੀ ਹੈ । 1949-50 ਵਿੱਚ ਏਥੇ ਏਨਾ ਕਾਲ ਸੀ ,ਗਊਆਂ ਦੇ ਭੁੱਖ ਤ੍ਰੇਹ ਨਾਲ ਪ੍ਰਾਨ ਨਿਕਲ ਜਾਂਦੇ ਸਨ । ਪਰ ਦੀਨ ਦਿਆਲ ਜੀ ਇਹ ਫਰਮਾਉਂਦੇ ਸਨ : " ਮੇਰੀਆਂ ਅੱਖਾਂ ਵਿੱਚ ਏਥੇ ਪਾਣੀ ਹੀ ਪਾਣੀ ਨਜ਼ਰ ਆਉਂਦਾ ਹੈ ਅਤੇ ਮੈਂ ਚਾਹੁੰਦਾ ਹਾਂ ਕਿ ਇਹ ਗਰੀਬ ਸਿੱਖ ਮਾਲੋ ਮਾਲ ਹੋ ਜਾਣ।" ਹੁਣ ਐਸ ਵਕਤ ਓਥੇ ਵਸਦੇ ਨਾਮਧਾਰੀ ਸਿੱਖ ਸਤਿਗੁਰੂ ਜੀ ਦੀ ਕਿਰਪਾ ਦੁਆਰਾ ਰਾਜੇ ਬਣੇ ਹੋਏ ਹਨ । ਸਤਿਗੁਰੂ ਪ੍ਰਤਾਪ ਸਿੰਘ ਜੀ ਇਹ ਵੀ ਕਥਨ ਕਰਦੇ ਸੀ "ਇਹਨਾਂ ਦੇ ਪੁੱਤ - ਪੋਤਰੇ ਯਾਦ ਕਰਨਗੇ ਕਿ ਕਿਸੇ ਏਡੀ ਵੱਡੀ ਘਾਲਨਾ ਘਾਲੀ ਸੀ।" ਉਸ ਇਲਾਕੇ ਦੇ ਸਿੱਖ ਸ੍ਰੀ ਸਤਿਗੁਰੂ ਜੀ ਨੂੰ ਯਾਦ ਕਰਕੇ ਉਹਨਾਂ ਦੇ ਗੁਣ ਗਾਉਂਦੇ ਹਨ ।

ਸਤਿਗੁਰੂ ਜਗਜੀਤ ਸਿੰਘ ਜੀ ਦਾ ਯੋਗਦਾਨ ਵੀ ਅਕਥਨੀਯ ਹੈ । ਹੁਣ ਸਤਿਗੁਰੂ ਉਦੈ ਸਿੰਘ ਜੀ ਵੀ ਇਸ ਇਲਾਕੇ ਦੇ ਬਹੁ ਪੱਖੀ ਵਿਕਾਸ ਵਿੱਚ ਪੂਰਨ ਤੌਰ ਤੇ ਯਤਨਸ਼ੀਲ ਹਨ । ਆਉਣ ਵਾਲੇ ਸਮੇਂ ਵਿੱਚ ਬੜੇ ਸਾਰਥਕ ਤੇ ਸੁਚੱਜੇ ਪਰਿਨਾਮ ਵੇਖਣ ਨੂੰ ਮਿਲਣਗੇ।

ਸੰਪਰਕ- 98100-09001

ਕੂਕਾ-ਲਹਿਰ ਦੇ ਅਮਰ ਨਾਇਕ:

# ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹਜ਼ੂਰੀ ਸੇਵਕ, ਭਾਈ ਵਜ਼ੀਰ ਸਿੰਘ ਜੀ



-ਸੁਵਰਨ ਸਿੰਘ ਵਿਰਕ



*ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਸੱਜੇ ਖਲੋਤੇ,*
*ਭਾਈ ਵਜ਼ੀਰ ਸਿੰਘ ਜੀ ਅਤੇ ਖੱਬੇ ਸਤਿਗੁਰੂ ਜਗਜੀਤ ਸਿੰਘ ਜੀ*

ਬਹੁਤ ਘੱਟ ਲੋਕ ਅਜਿਹੇ ਹੁੰਦੇ ਹਨ ਜੋ ਆਪਣੇ ਜੀਵਨ ਦਾ ਮਕਸਦ, ਇਸ਼ਟ ਦੇਵ ਨੂੰ ਮੁਕੰਮਲ ਸਮਰਪਿਤ ਹੋਣਾ ਹੀ ਸਮਝ ਕੇ, ਸਾਰਾ ਜੀਵਨ ਇਸੇ ਧੁਨ ਵਿੱਚ ਹੀ ਗੁਜ਼ਾਰ ਦੇਣ। ਗੁਰਸਿੱਖ ਜੀਵਨ ਜਾਚ ਵਿੱਚ ਸੇਵਾ ਦਾ ਸਥਾਨ ਸਭ ਤੋਂ ਉੱਪਰ ਹੈ। ਤੇ ਜਦੋਂ ਸਾਧਕ ਆਪਣੇ ਗੁਰਦੇਵ ਦੀ ਸੇਵਾ ਵਿੱਚ ਹੀ ਸਾਰਾ ਜੀਵਨ ਬਤੀਤ ਕਰ ਦੇਵੇ ਤਾਂ ਜੀਵਨ ਸਫਲ ਵੀ ਹੋ ਗਿਆ ਅਤੇ ਉਹ ਸੇਵਕ ਵੀ ਉੱਚੇ ਮੁਰਾਤਬੇ ਤੇ ਪੁੱਜ ਜਾਂਦਾ ਹੈ। ਨਾਮਧਾਰੀ ਇਤਿਹਾਸ ਵਿੱਚ ਇਸ ਤਰ੍ਹਾਂ ਦੀ ਇੱਕ ਵਿਲੱਖਣ ਹਸਤੀ ਹੋਏ ਹਨ, ਭਾਈ ਸਾਹਿਬ ਭਾਈ ਵਜ਼ੀਰ ਸਿੰਘ ਜੀ। ਉਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅੱਧੀ ਸਦੀ ਦੇ ਲਗਪਗ ਹਜ਼ੂਰੀ ਸੇਵਕ ਰਹੇ ਹਨ। ਕਵੀ ਤੇਜਾ ਸਿੰਘ ਕੰਵਲ, ਉਹਨਾਂ ਦੀ ਆਪਣੇ ਸਤਿਗੁਰੂ ਪ੍ਰਥਾਇ ਕੀਤੀ ਵੱਡੀ ਸੇਵਾ ਨੂੰ, ਤੀਜੀ ਪਾਤਸ਼ਾਹੀ ਦੁਆਰਾ ਕੀਤੀ ਗੁਰੂ ਅੰਗਦ ਸਾਹਿਬ ਦੀ ਸੇਵਾ ਦੀ ਰੋਸ਼ਨੀ ਵਿੱਚ ਰੱਖ ਕੇ ਵਿਚਾਰ ਰਹੇ ਹਨ।

"ਨਿਰਮਲ ਆਤਮਾ, ਸ਼ੀਲ ਸੁਭਾਵ, ਸ਼ੁੱਧ ਮਨ,
ਭਾਈ ਵਜ਼ੀਰ ਸਿੰਘ, ਸੋਹਣੀ ਦਾਸਤਾਨ ਹੈ ਸੀ।
ਅੱਧੀ ਸਦੀ ਸਤਿਗੁਰਾਂ ਦਾ ਨਿਕਟ ਵਰਤੀ,
ਸੇਵਾ ਵਿਚ ਹਰਦਮ ਸਾਵਧਾਨ ਹੈ ਸੀ।
ਸੇਵਾ ਵਿਚ ਇਹਦੀ ਤੀਜੀ ਪਾਤਸ਼ਾਹੀ,
ਚਿੰਨ੍ਹ ਸੇਵਾ ਦਾ ਹੁੰਦਾ ਕੁਰਬਾਨ ਹੈ ਸੀ।
ਜਦ ਵਿਰਾਗ ਵਿਚ ਆ ਕੇ ਪੜ੍ਹੇ ਧਾਰਨ,
ਹਾਲਤ ਕੋਇਲ ਦੀ ਵੀ ਨਿੰਮੋਝਾਣ ਹੈ ਸੀ।
ਸੇਵਾ ਲਈ ਆਇਆ ਪ੍ਰਤੱਖ ਡਿੱਠਾ,
ਹੋਇਆ ਸਫਲ ਜੀਵਨ ਵਿਚ ਪਿਆਰ ਤੇਰੇ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਮਾਨਯੋਗ ਡਿੱਠੇ ਸੇਵਾਦਾਰ ਤੇਰੇ।"[1]

ਭਾਈ ਵਜ਼ੀਰ ਸਿੰਘ ਹੋਰਾਂ ਦਾ ਪਿੰਡ ਚੱਕ ਕੂਕਿਆਂ ਦਾ, ਤਦੋਕੀ ਰਿਆਸਤ (ਅੱਜ ਕੱਲ੍ਹ ਜ਼ਿਲ੍ਹਾ) ਮਲੇਰਕੋਟਲਾ, ਪੰਜਾਬ ਵਿੱਚ ਹੈ। ਸਤਿਗੁਰੂ ਰਾਮ ਸਿੰਘ ਜੀ ਦੇ ਫ਼ੌਜੀ ਜੀਵਨ ਦੇ ਲਾਹੌਰ ਸਿੱਖ ਸੈਨਾ ਵਿੱਚ ਆਪਦੇ ਸਾਥੀ, ਭਾਈ ਕਾਹਨ ਸਿੰਘ ਜੀ ਇਸੇ ਪਿੰਡ ਚੱਕ ਦੇ ਹੀ ਸਨ। ਇਹ ਕਾਹਨ ਸਿੰਘ ਜੀ, ਸਤਿਗੁਰੂ ਜੀ ਦੁਆਰਾ, 12 ਅਪਰੈਲ 1857 ਨੂੰ ਸ੍ਰੀ ਭੈਣੀ ਸਾਹਿਬ ਵਿਖੇ ਉਹਨਾਂ ਪੰਜਾਂ ਸਿੱਖਾਂ ਵਿੱਚੋਂ ਸਨ, ਜਿਹਨਾਂ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ ਅਤੇ ਨਾਮ ਦਾਨ ਦੇ ਕੇ, ਨਾਮਧਾਰੀ ਸੰਤ ਖਾਲਸਾ ਦੀ ਸਾਜਨਾ ਕੀਤੀ ਗਈ ਸੀ। ਇਹ ਸਤਿਗੁਰੂ ਜੀ ਦੁਆਰਾ ਥਾਪੇ ਪਹਿਲੇ ਪੰਜਾਂ ਵਿੱਚੋਂ ਇਕ ਸੂਬੇ ਵੀ ਸਨ ਅਤੇ ਉਹਨਾਂ ਦਸਾਂ ਸੂਬਿਆਂ ਵਿੱਚੋਂ ਵੀ ਇਕ ਸਨ ਜੋ ਸਤਿਗੁਰੂ ਜੀ ਦੇ ਨਾਲ ਜਲਾਵਤਨ ਕੀਤੇ ਗਏ ਸਨ। ਇਸੇ ਪਿੰਡ ਦਾ ਭਾਈ ਧਿਆਨ ਸਿੰਘ ਮਲੇਰਕੋਟਲੇ ਦੇ ਸਾਕੇ ਵਿੱਚ ਸ਼ਹੀਦ ਹੋਣ ਵਾਲੇ ਕੂਕੇ ਸਿੰਘਾਂ ਵਿੱਚੋਂ ਇਕ ਸੀ। ਭਾਈ ਵਜ਼ੀਰ ਸਿੰਘ ਜੀ ਤੋਂ ਪਹਿਲਾਂ ਗੁਰਬਖਸ਼ ਸਿੰਘ ਚੱਕ ਵਾਲੇ, ਸਤਿਗੁਰੂ

ਪ੍ਰਤਾਪ ਸਿੰਘ ਜੀ ਦੇ ਹਜ਼ੂਰੀ ਜੱਥੇ ਦਾ ਭਾਗ ਬਣ ਚੁੱਕੇ ਸਨ ਅਤੇ ਉਹ ਅਕਸਰ ਅਖਾੜੇ ਵਿੱਚ ਸਤਿਗੁਰੂ ਜੀ ਨਾਲ ਜੋਰ ਵੀ ਕਰਿਆ ਕਰਦੇ ਸਨ। ਇਹ ਬਾਅਦ ਵਿੱਚ ਗੁਰਦੁਆਰਾ ਭੈਣੀ ਸਾਹਿਬ ਦੇ ਪ੍ਰਬੰਧਕ ਵੀ ਰਹੇ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਹਨਾਂ ਨੂੰ ਸੂਬਾ ਵੀ ਥਾਪਿਆ ਸੀ।

ਭਾਈ ਵਜ਼ੀਰ ਸਿੰਘ ਦਾ ਜਨਮ 1892 ਈ। ਨੂੰ ਸੰਤ ਜਿਊਣ ਸਿੰਘ ਅਤੇ ਮਾਤਾ ਭੋਲੀ ਦੇ ਘਰ, ਪਿੰਡ ਚੱਕ ਕਲਾਂ (ਜਾਂ ਚੱਕ ਕੂਕਿਆਂ ਦਾ) ਵਿਖੇ ਹੋਇਆ ਸੀ। ਇਹ ਬੋਪਾ ਰਾਇ ਗੋਤ ਦਾ ਜ਼ਿਮੀਦਾਰਾਂ ਦਾ ਪਰਵਾਰ ਸੀ। ਕਿਹਰ ਸਿੰਘ, ਗੁੱਜਰ ਸਿੰਘ, ਆਤਮਾ ਸਿੰਘ ਅਤੇ ਧੰਨਾ ਸਿੰਘ, ਇਹਨਾਂ ਦੇ ਚਾਰ ਭਰਾ ਅਤੇ ਰਤਨ ਕੌਰ ਅਤੇ ਧੰਨ ਕੌਰ ਦੋ ਭੈਣਾਂ ਸਨ। ਪੰਜਾਂ ਭਰਾਵਾਂ ਵਿੱਚੋਂ ਵਜ਼ੀਰ ਸਿੰਘ ਤੀਜੇ ਨੰਬਰ ਤੇ ਸਨ। ਪੰਜਾਂ ਭਰਾਵਾਂ ਵਿੱਚੋਂ ਪਰਿਵਾਰ ਕਿਹਰ ਸਿੰਘ ਅਤੇ ਆਤਮਾ ਸਿੰਘ ਦੇ ਹੀ ਸਨ ਜੋ ਦਮਦਮਾ (ਸਿਰਸਾ) ਅਤੇ ਪਿਛਲੇ ਪਿੰਡ ਚੱਕ ਵਿੱਚ ਆਬਾਦ ਹਨ। ਬੀਬੀ ਧੰਨ ਕੌਰ ਮਹੋਲੀ (ਮਲੇਰਕੋਟਲਾ) ਅਤੇ ਰਤਨ ਕੌਰ ਦੁਲੇਹ (ਲੁਧਿਆਣਾ) ਵਿਖੇ ਵਿਆਹੀਆਂ ਸਨ। ਦੋਹਾਂ ਦੇ ਪਤੀ ਆਪਣੇ ਆਪਣੇ ਪਿੰਡ ਦੇ ਲੰਬੜਦਾਰ ਸਨ। ਭਾਈ ਵਜ਼ੀਰ ਸਿੰਘ ਜੀ ਬਾਲ ਜਤੀ ਸਨ। ਜਦੋਂ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਚੱਕ ਆਉਂਦੇ ਤਾਂ ਆਪ ਸੰਗਤ ਨਾਲ ਭੈਣੀ ਸਾਹਿਬ ਜਾਂਦੇ ਤਾਂ ਸਤਿਗੁਰੂ ਜੀ ਦੇ ਦਰਸ਼ਨਾਂ ਨਾਲ ਨਦਰੀ ਨਦਰਿ ਨਿਹਾਲ ਹੋ ਜਾਂਦੇ। ਆਪ ਦਾ ਮਨ ਅੱਠੇ ਪਹਿਰ ਉਸ ਮੋਹਣੀ ਮੂਰਤ ਦੇ ਸਰੂਪ ਨੂੰ ਹੀ ਚਿਤਵਦਾ ਰਹਿੰਦਾ ਅਤੇ ਜੀਅ ਚਾਹੁੰਦਾ ਕਿ ਮੈਂ ਇਹਨਾਂ ਤੋਂ ਇੱਕ ਪਲ ਲਈ ਵੀ ਆਸੇ ਪਾਸੇ ਨਾ ਹੋਵਾਂ। ਉਹ ਆਪਣਾ ਜੀਵਨ ਸਤਿਗੁਰੂ ਜੀ ਦੀ ਸੇਵਾ ਵਿੱਚ ਹੀ ਸਫਲ ਕਰਨਾ ਚਾਹੁਣ ਲੱਗ ਪਏ। ਸਤਿਗੁਰੂ ਜੀ ਪਾਸ ਰਹਿਣ ਦੀ ਭਾਵਨਾ ਨਾਲ ਉਹ ਕਈ ਵੇਰ ਘਰੋਂ ਚੱਲ ਕੇ ਭੈਣੀ ਸਾਹਿਬ ਆ ਟਿਕਦੇ ਅਤੇ ਫਿਰ ਕਦੇ ਕੋਈ ਭਰਾ, ਕਦੇ ਭੈਣਾਂ ਆ ਕੇ ਆਪ ਨੂੰ ਵਾਪਿਸ ਮੋੜ ਲੈ ਜਾਂਦੇ ਸਨ ਕਿ ਘਰ ਚੱਲੋ।

"ਇਹ ਘਰ ਤੇ ਚਲਾ ਜਾਂਦਾ ਪਰ ਚਿੱਤ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਹੀ ਰਹਿੰਦਾ ਤੇ ਕਹਿੰਦਾ, ਕਦੀ ਰੱਜ ਕੇ ਆਪ ਦੀ ਚਰਨ ਰਜ ਮੈਨੂੰ ਮਿਲੇਗੀ? ਕਿਉਂਕਿ ਦੋਚਿਤੀ ਉਸਨੂੰ ਦੋ ਤਰਫੋਂ ਸੀ। ਇਕ ਘਰਦਿਆਂ ਵੱਲੋਂ ਖਿੱਚ ਦੀ ਤੇ ਦੂਜੀ, ਸਤਿਗੁਰੂ ਜੀ ਵੱਲੋਂ ਮਗਨ ਰਹਿਣ ਦੇ ਸੁਭਾ ਤੋਂ ਸੋਚ ਸੀ, "ਉਹ ਬੇਪ੍ਰਵਾਹ ਨਾ ਬੋਲਨੀ" ਹੀ ਜੇ ਹਨ, ਜੇ ਰਹਿਣ ਤਾਂ ਮੇਰੀ ਮਨੋਂ ਮੋਹੇ ਜਾਣ ਵਾਲੀ ਲਗਨ, ਇਹਨਾਂ ਦੇ ਬਿਨਾਂ ਬੋਲਿਆਂ ਕਿਵੇਂ ਪੂਰੀ ਹੋਵੇਗੀ।"

"ਵਜ਼ੀਰ ਸਿੰਘ ਬੇਵੱਸ ਹੋਏ ਮਨੋਂ, ਭੈਣੀ ਸਾਹਿਬ ਸਤਿਗੁਰੂ ਜੀ ਪਾਸ ਕੁਝ ਦਿਨ ਰਹਿ, ਇਕਾਂਤ ਸਮੇਂ ਅਰਜ਼ ਕੀਤੀ, ਜੇ ਆਪ ਮਨਜ਼ੂਰ ਕਰੋ ਤਾਂ ਮੇਰਾ ਆਪ ਦੇ ਸਾਥ ਰਹਿਣ ਨੂੰ ਜੀ ਕਰਦਾ ਏ, ਪਰ ਡਰਦਾ ਏ, ਜੇ ਮੈਂ ਸੇਵਾ ਕੋਈ ਆਪ ਦੀ ਚਾਹਵਾਂ ਤਾਂ ਮਨਜ਼ੂਰ ਕਰ ਲਵੋਗੇ?"

"ਸਤਿਗੁਰੂ ਜੀ ਗੜਵਾ ਫੜਾ, ਜੰਗਲ ਨੂੰ ਸਾਥ ਲੈ ਟੁਰੇ, ਕੁਝ ਚਿਰ ਸਾਥ ਜਾਣ ਤੇ ਗੱਲਾਂ ਕਰਨ ਵਿੱਚ ਜਾਣ ਲਿਆ, ਇਹ ਕੋਲ ਰੱਖਣ ਜੋਗ ਏ, ਤੇ ਕਹਿ ਦਿੱਤਾ ਮੇਰੇ ਵੱਲੋਂ ਤੇ ਮਨਜ਼ੂਰੀ ਏ, ਆਪਣੇ ਮਾਪਿਆਂ ਦੀ ਮਰਜ਼ੀ ਤੂੰ ਜਾਣ।"

"ਵਜ਼ੀਰ ਸਿੰਘ ਕਿਹਾ ਹੋਰ ਸਭ ਪਾਸੇ, ਪਰ੍ਹੇ ਸੁੱਟ ਆਇਆ ਹਾਂ ਜੋ ਕਹੋਗੇ, ਮੰਨਾਂਗਾਂ। ਮੇਰੇ ਤੇ ਆਪ ਦੇ ਮਿਲਾਪ ਵਿੱਚ ਜੋ ਅੜਿਚਨਾਂ ਪੈਣਗੀਆਂ, ਜੇ ਆਪ ਮੇਹਰ ਰੱਖੋਗੇ ਤਾਂ ਮੈਂ ਭੰਨ ਕੇ, ਆਪ ਦੇ ਚਰਨਾਂ ਦਾ ਸੇਵਕ ਹੀ ਹੋਇਆ ਰਹਾਂਗਾ। ਇਹ ਕਹਿ ਵਜ਼ੀਰ ਸਿੰਘ ਚਰਨਾਂ ਤੇ ਸਿਰ ਧਰ ਦਿੱਤਾ ਤੇ ਉੱਠ ਕੇ ਗੜਵਾ ਫੜ ਲਿਆ, ਜੇਹੀ ਜਾਚ ਆਵੇ ਸੇਵਾ ਕਰਨੀ ਅਰੰਭ ਦਿੱਤੀ। ਕਦੀ ਮਾਤਾ, ਕਦੀ ਭਰਾ ਆਏ, ਪਰ ਭਾਈ ਕਿਸੇ ਨਾਲ ਚੱਕ ਵਾਪਸ ਨਾ ਜਾਵੇ। ਅੰਤ ਪਿਤਾ ਜਿਊਣ ਸਿੰਘ ਜੀ ਆ, ਵਜ਼ੀਰ ਸਿੰਘ ਜੀ ਨੂੰ ਪੁੱਛਿਆ, ਕੋਈ ਲਾਲਚ ਲੈ ਕੇ ਤੇ ਨਹੀਂ ਲੱਗਾ ਇਹਨਾਂ ਦੀ ਸੇਵਾ ਵੱਲ? ਜਦ ਵਜ਼ੀਰ ਸਿੰਘ ਜੀ ਕਿਹਾ, ਇੱਕੋ ਲਾਲਚ ਏ, ਦਰਸ਼ਨ, ਹਿੱਤ ਤੇ ਸੇਵਾ ਹੀ ਕਰਾਂ। ਤਾਂ ਜਿਊਣ ਸਿੰਘ ਜੀ ਸਤਿਗੁਰੂ ਜੀ ਪਾਸ ਪੁੱਜ ਕਿਹਾ, ਮੈਂ ਤੇ ਜਨਮ ਦਾ ਬਾਪ ਹਾਂ, ਆਪ ਜੀਵਨ ਦੇ ਬਾਪ ਹੋ, ਇਸ ਦੀ ਲੱਗੀ ਨੂੰ ਤੁਸਾਂ ਆਪ ਹੀ ਨਿਭਾਣਾ ਹੈ। ਸਤਿਗੁਰੂ ਜੀ ਉੱਤਰ ਦਿੱਤਾ, ਮੇਰਾ ਤੇ ਇਸ ਦਾ ਪੁਰਾਣਾ ਨਾਤਾ ਨਿਹੁੰ ਦਾ ਜਾਪਦੈ, ਉਮੈਦ ਹੈ ਉਹ ਜੋੜਨ ਵਾਲਾ, ਤੋੜ ਚਾਹੜ ਹੀ ਦੇਵੇਗਾ, ਦੇਹਾਂ ਤਕ।"

"ਗੁਰਬਖਸ਼ ਸਿੰਘ ਅੱਗੇ ਹੀ ਇਸੇ ਚੱਕ ਦਾ ਸਤਿਗੁਰੂ ਜੀ ਦਾ ਮੇਲੀ ਸੀ। ਵਜ਼ੀਰ ਸਿੰਘ ਜੀ ਭੀ ਆ ਟਿਕੇ। ਵਜ਼ੀਰ ਸਿੰਘ ਜੀ ਦਾ ਰੰਗ ਗੋਰਾ, ਕੱਦ ਰਸਮੀ, ਸਰੂਪ ਬਾਂਕਾ ਤੇ ਸਰੀਰ ਫੁਰਤੀਲਾ ਸੀ।"

"ਗੁਰਬਖਸ਼ ਸਿੰਘ ਭੀ ਚੰਗਾ ਸੁਥਰੇ ਸਰੀਰ ਵਾਲਾ ਤੇ ਹੱਸਣੇ ਸੁਭਾ ਵਾਲਾ ਸੀ। ਰਲ ਸ਼ਬਦ ਪੜ੍ਹਦੇ, ਨੇਮ ਕਰਦੇ ਤੇ ਸਤਿਗੁਰੂ ਜੀ ਦੇ ਪਾਸ ਦਾਸ ਹੋਇ ਰਹਿੰਦੇ। ਸਤਿਗੁਰੂ ਜੀ ਦਾ ਸੰਜਮੀ ਸੁਭਾ ਅੱਤ ਦਾ ਵੇਖ, ਪ੍ਰੇਮ ਵੱਸ ਹੋਏ ਸਹਾਰੀ ਜਾਂਦੇ ਤੇ ਰਾਤ ਦਿਨ ਦੀ ਕਰੜੀ ਘਾਲ ਨਾਲ ਹੀ ਧਾਰੀ ਜਾਂਦੇ। ਪਰ ਮਨੋਂ ਚਾਹੁੰਦੇ ਕੁਝ ਕਸਰਤ ਭੀ ਕੀਤੀ ਲੋੜੀਂਦੀ ਏ। ਇਹ ਸਤਿਗੁਰੂ ਜੀ ਨੂੰ ਤੇ ਕੁਝ ਨਾ ਕਹਿ ਸਕਦੇ ਪਰ ਆਪ ਇਹ ਰਹਿ ਭੀ ਨਾ ਸਕਦੇ।

ਇਸਨਾਨ, ਨੇਮ, ਭਜਨ ਬਾਣੀ, ਸੇਵਾ ਤੋਂ ਵਿਹਲ ਮਿਲੇ, ਦਿਲ ਪਰਚਾਵੇ ਤੇ ਦੇਹ ਦੀ ਸੰਭਾਲ ਹਿਤੋਂ, ਕਿਤੇ ਲੁਕ ਦੌੜ ਲਾਂਦੇ, ਕੁਸ਼ਤੀ ਕਰਦੇ, ਛਾਲ-ਛੜੱਪਾ ਮਾਰ ਲੈਂਦੇ।"

"ਇਕ ਦਿਨ ਸਤਿਗੁਰੂ ਜੀ ਇਹਨਾਂ ਦੇ ਘੋਲ ਤੇ ਛਾਲ ਵਾਲੇ ਪਾਸੇ ਗਏ, ਇਹਨਾਂ ਅਰਜ਼ ਕੀਤੀ, ਆਪ ਭੀ ਜੇ ਚਾਹੋ ਤਾਂ ਸਾਡੇ ਨਾਲ ਇਸ ਪਾਸੇ ਕੁਝ ਸਮਾਂ ਦਿਆ ਕਰੋ। ਸਤਿਗੁਰੂ ਜੀ ਕਿਹਾ, "ਜਲ ਪ੍ਰਵਾਹ ਸਮ ਮਨ ਕੋ ਅਹੈ॥ ਕਰਹਿ ਜਿਤੈ ਤਿਤ ਹੀ ਅਤਿ ਵਹੈ॥" ਮੈਂ ਮਸਾਂ ਮਨ ਨੂੰ ਖੇਡਾਂ ਵੱਲੋਂ ਵਰਜ, ਸਤਿਗੁਰੂ ਜੀ ਅੱਗੇ ਅਰਜ਼ ਕਰ, ਇਕਾਂਤ, ਸ਼ਾਂਤ, ਨੇਮ, ਸੰਜਮ, ਕਮਾਈ ਦੀ ਲਿਵ ਪਾਈ ਹੈ, ਮਤੇ ਮਨ ਫਿਰ ਖੇਡਾਂ ਵਿੱਚ ਹੀ ਰੁੱਝ, ਅੱਗੇ ਵਾਂਗੂੰ ਦਾ ਕੁਝ ਹੋਰ ਜਿਹਾ ਹੀ ਹੋ ਜਾਵੇ। ਸੰਤ ਲਾਲ ਸਿੰਘ ਜੀ ਭੂਰੇ ਗਿੱਲਾਂਵਾਲੇ, ਜੋ ਸਤਿਗੁਰੂ ਜੀ ਦੇ ਸੱਦੇ, ਕੁਝ ਦਿਨਾਂ ਦੇ ਨਹਿਰ ਤੇ ਆ ਠਹਿਰੇ ਹੋਏ ਸੀ, ਇਤਨੇ ਬਚਨ ਹੁੰਦਿਆਂ ਪਾਸ ਉਹ ਭੀ ਆ ਪੁੱਜੇ ਤਾਂ ਉਹਨਾਂ ਕਿਹਾ, ਬਿਹਾਗੜੇ ਦੀ ਵਾਰ ਵਿੱਚ ਮਹਲਾ 5 ਦਾ ਵਾਕ ਏ-

ਘਟਿ ਵਸਹਿ ਚਰਨਾਰਬਿੰਦ ਰਸਨਾ ਜਪੈ ਗੁਪਾਲ
ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ॥ (554)

ਤੇ ਇਹ ਭੀ ਗੁਰਵਾਕ ਹੈ-

ਮਾਣਸ ਜਨਮੁ ਵਡ ਪੁੰਨੇ ਪਾਇਆ
ਦੇਹ ਸੁ ਕੰਚਨ ਚੰਗੜੀਆ॥ (ਮਹਲਾ 4-575)

"ਜਿਸ ਦਾ ਅਰਥ ਇਹੋ ਜਾਪਦੈ ਕਿ ਮਾਨਸ ਜਨਮ ਤੇ ਇਸ ਦੇਹੀ ਨੂੰ ਚੰਗਾ ਪਾਲ ਸੰਭਾਲ ਕੇ, ਕੰਚਨ ਵੱਤ ਬਣਾ ਰਖਣਾ ਚਾਹੀਦੈ। ਜਿਸ ਦੇ ਪਾਰੋਂ ਹਿਰਦੇ 'ਚ ਗੁਰ ਚਰਨ ਤੇ ਰਸਨਾ ਤੇ ਗੁਰੂ ਪ੍ਰਮੇਸਰ ਦਾ ਨਾਮ ਵਸਦਾ ਏ।"

"ਸੰਤ ਜੀ ਕਿਹਾ, "ਦੇਹ ਘੋੜੀ ਚੜਿ ਹਰਿ ਪਾਇਆ" ਵਾਕ ਦਾ ਭੀ ਇਹੋ ਅਰਥ ਹੈ ਕਿ ਇਸ ਦੇਹੀ ਕਰ ਹੀ ਹਰੀ ਦੀ ਪ੍ਰਾਪਤੀ ਹੋ ਸਕਦੀ ਹੈ। ਜੇ ਦੇਹ ਹੀ ਢਿਲੀ ਮਾੜੀ ਹੋਵੇ ਤਾਂ ਕੋਈ ਕਿਰਿਆ ਆਪਣੀ ਭੀ ਸੁਥਰੀ ਨਹੀਂ ਹੋ ਸਕਦੀ ਤੇ ਕਿਸੇ ਦੀ ਭੀ ਸੇਵਾ ਸੁਥਰੀ ਸਾਰੀ ਨਹੀਂ ਹੋ ਸਕਦੀ, ਅੱਗੋਂ ਆਪ ਰਜਾ ਵਾਲੇ ਹੋ। ਮੇਰੀ ਇਹ ਰਾਇ ਹੈ, ਜਦ ਘੋੜਾ ਚਾਲੇ ਚਲ ਪਵੇ, ਬੈਲ ਭਵੀਂ ਠਿਲ੍ਹ ਪਵੇ (ਖੂਹ ਖਰਾਸ ਆਦਿ ਤੇ), ਫੇਰ ਉਸਨੂੰ ਕਸ਼ਟੋਂ ਮੁਕਤ ਕਰ ਕੇ, ਉਸ ਦੀ ਸਾਂਭ ਕਰਨੀ ਚਾਹੀਦੀ ਏ ਤੇ ਉਸ ਦਾ ਸੁਭਾ ਬਣਿਆ ਭੁੱਲਣ ਨਹੀਂ ਦੇਣਾ ਚਾਹੀਦਾ, ਉਹੋ ਰੌਂ ਉਸ ਦੀ ਬਣਾਈ ਰੱਖਣੀ ਚਾਹੀਦੀ ਏ। ਸਤਿਗੁਰੂ ਜੀ ਸਤਿਬਚਨ ਕੀਤਾ। ਗੁਰਬਖਸ਼ ਸਿੰਘ ਜੀ ਤੇ ਵਜ਼ੀਰ ਸਿੰਘ ਜੀ , ਗੁਪਤ ਰਿਦੇ ਦੀ ਮੰਗ ਪੂਰੀ ਹੋਈ ਜਾਣ ਜੈਕਾਰਾ ਗਜਾਇਆ।"

"ਸਤਿਗੁਰੂ ਜੀ ਨਹਿਰ ਤੇ ਰਹਿੰਦੇ, ਮੌਜ ਮੇਲੇ ਕਰਦੇ ਤੇ ਭੈਣੀ ਸਾਹਿਬ ਭੀ ਅੱਗੇ ਨਾਲੋਂ ਚੋਖਾ ਚਿਰ ਆ ਟਿਕਦੇ। ਬਾਹਰ ਰਾਮਸਰ ਕੋਠੀ ਵਿੱਚ ਹੀ ਵੱਸੋਂ ਰੱਖਦੇ। ਨਹਿਰ ਤੇ ਆ, ਆਪ ਅੱਗੋਂ ਲੱਗ, ਦੌੜ ਛਾਲਾਂ ਮਾਰ, ਨਹਿਰ ਵਿੱਚੋਂ ਦੀ ਤਰ ਸਿੱਧੇ ਪਾਰ ਹੁੰਦੇ ਤੇ ਹੋਰ ਸਾਥੀਆਂ ਨੂੰ ਭੀ ਕਹਿੰਦੇ, ਇਹ ਤਾਰੂ ਤੇ ਡੋਬੂ ਜਲ ਵਹਿਣ ਵਿੱਚੋਂ, ਬਾਹੀਂ ਬਲ ਤੇ ਸਰੀਰ ਦੀ ਸੰਭਾਲ ਨਾਲ ਤਰ, ਪਾਰ ਹੋਣਾ ਭੀ ਇਕ ਵਿੱਦਿਆ ਹੈ, ਜੋ ਹਰ ਮਨੁੱਖ ਨੂੰ ਹਾਸਲ ਹੋਣੀ ਚਾਹੀਦੀ ਏ। ਜਿਵੇਂ ਆਖਦੇ ਹਨ, ਗੁਣ ਔਖੇ ਵੇਲੇ ਕੰਮ ਆਉਂਦਾ ਹੈ। ਤਿਵੇਂ ਹਰ ਗੁਣ ਮਨੁੱਖ ਨੂੰ ਹਾਸਲ ਹੋਵੇ ਤਾਂ ਸਮੇਂ ਬਣੇ ਸਾਥ ਦੇਂਦਾ ਹੈ। ।।ਸਤਿਗੁਰੂ ਜੀ ਸਿੱਖਾਂ ਮਨ-ਮੇਲੀਆਂ ਨਾਲ ਖੂਬ ਖੇਡਦੇ।"[2]

"ਭਾਈ ਵਜ਼ੀਰ ਸਿੰਘ ਘੁਲਣ ਵਿੱਚ ਬਹੁਤ ਛੂਹਲੇ (ਫੁਰਤੀਲੇ) ਸਨ। ਉਹਨਾਂ ਦੀ ਭੈਣੀ ਸਾਹਿਬ ਵਿਖੇ ਆਮਦ ਨਾਲ ਕੁਸ਼ਤੀ ਦੇ ਅਖਾੜੇ ਵਿੱਚ ਵੀ ਰੌਣਕਾਂ ਲੱਗਣ ਲੱਗ ਪਈਆਂ ਅਤੇ ਆਪਣੇ ਇਹਨਾਂ ਹਾਣੀਆਂ, ਮੇਲੀਆਂ ਦੀ ਸੰਗਤ ਵਿੱਚ ਸਤਿਗੁਰੂ ਜੀ ਦਾ ਵੀ ਇਕ ਨਿਸ਼ਚਿਤ ਸਮਾਂ ਵਰਿਆਮਸ਼ਾਲਾ ਵਿੱਚ ਬਤੀਤ ਹੋਣ ਲੱਗ ਪਿਆ। ਉਹ ਆਤਮ ਅਤੇ ਅਧਿਆਤਮ ਬਲ ਦਾ ਸੁਮੇਲ ਸਿਰਜ ਕੇ ਨਵੇਂ ਨਿਸ਼ਾਨੇ ਤਹਿ ਕਰ ਰਹੇ ਸਨ। ਭਾਈ ਵਜ਼ੀਰ ਸਿੰਘ ਜੀ ਦਾ ਸਤਿਗੁਰੂ ਜੀ ਦੀ ਸੇਵਾ ਵਿੱਚ ਆਉਣ ਦਾ ਸਾਲ 1909-10 ਈ। ਮਾਲੂਮ ਹੁੰਦਾ ਹੈ, ਜਦੋਂ ਕਿ ਜਿਹੇ ਆਪ ਨੂੰ ਨਾਮਧਾਰੀ ਪੰਥ ਦੀ ਗੁਰਤਾ ਗੱਦੀ ਤੇ ਬਿਰਾਜਮਾਨ ਹੋਇਆਂ 3-4 ਸਾਲ ਹੀ ਹੋਏ ਸਨ। ਭਾਈ ਜੀ ਨੇ ਇੱਥੇ ਆ ਕੇ ਆਪਣੇ ਯੁਵਾ ਜੀਵਨ ਨੂੰ, ਗੁਰੂ ਘਰ ਦੀਆਂ ਰਹੁ ਰੀਤਾਂ ਦੇ ਅਨੁਕੂਲ, ਅਨੁਸ਼ਾਸਨ ਦੀ ਕਰੜੀ ਕੁਠਾਲੀ ਵਿੱਚ ਢਾਲ ਲਿਆ ਸੀ। ਉਹ ਸਵਾ ਪਹਿਰ ਰਾਤ ਰਹਿੰਦੀ ਨਾਲ ਸੁਚੇਤ ਹੋ ਕੇ ਬਿਸਤਰਾ ਤਿਆਗ ਦਿੰਦੇ ਸਨ। ਫਿਰ ਸਤਿਗੁਰੂ ਜੀ ਦੀਆਂ ਦੈਨਿਕ ਲੋੜਾਂ ਦੀ ਪੂਰਤੀ ਵਿੱਚ ਸਹਾਈ ਹੁੰਦੇ। ਇਸ਼ਨਾਨ ਪਾਣੀ ਤੋਂ ਬਾਅਦ ਆਸਾ ਦੀ ਵਾਰ ਵਿੱਚ ਹਾਜਰੀ ਭਰਦੇ। ਭਾਈ ਜੀ ਕਈ ਦਫਾ ਸਤਿਗੁਰੂ ਜੀ ਨਾਲ ਮਿਲ ਕੇ ਆਸਾ ਦੀ ਵਾਰ ਦੀਆਂ ਸੁਰਾਂ ਵੀ ਲਾ ਲੈਂਦੇ ਸਨ। ਪਹਿਰ ਰਾਤ ਗਈ ਤੱਕ ਫਿਰ ਸਾਰਾ ਦਿਨ ਚੱਲ ਸੁ ਚੱਲ। ਅਕੇਵਾਂ ਜਾਂ ਥਕੇਵਾਂ ਉਹਨਾਂ ਦੇ ਲਾਗਿਉਂ ਨਹੀਂ ਸੀ ਲੰਘਦਾ। ਰੋਜ਼ਾਨਾ ਦਾ ਭਜਨ ਬਾਣੀਆਂ ਦਾ ਪਾਠ, ਉਹਨਾਂ ਦਾ ਨਿੱਤਨੇਮ ਵੀ ਇਸੇ ਸਮੇਂ ਵਿੱਚੋਂ ਸਮਾਂ ਕੱਢ ਕੇ ਪੂਰਾ ਕੀਤਾ ਜਾਂਦਾ।

ਸਤਿਗੁਰੂ ਜੀ ਦਾ ਬਹੁਤ ਜਲਦੀ ਹੀ ਵਜ਼ੀਰ ਸਿੰਘ ਹੋਰਾਂ ਨਾਲ ਆਤਮਿਕ ਰਿਸ਼ਤਾ ਬਣ ਗਿਆ। ਇਸੇ ਪ੍ਰੇਮ ਸਦਕਾ ਆਪ ਉਹਨਾਂ ਨੂੰ ਭਾਈ ਕਹਿ ਕੇ ਬੁਲਾਉਣ ਲੱਗ ਪਏ। ਸਿੱਖੀ ਵਿੱਚ ਭਾਈ ਦੀ ਉਪਾਧੀ, ਬਹੁਤ ਵੱਡਾ ਅਸਥਾਨ ਰੱਖਦੀ ਹੈ। ਪਹੁੰਚੇ ਹੋਏ ਗੁਰਸਿੱਖਾਂ ਨੂੰ ਸੰਗਤ ਭਾਈ ਹੋਣ ਦਾ ਮਾਣ ਬਖਸ਼ਦੀ ਹੈ। ਸਤਿਗੁਰੂ ਜੀ ਦੇ ਭਾਈ ਕਹਿਣ ਨਾਲ ਸਾਰੀ ਸੰਗਤ ਵੀ ਆਪ ਨੂੰ 'ਭਾਈ ਜੀ' ਦੇ ਲਕਬ ਨਾਲ ਹੀ ਸੰਬੋਧਿਤ ਕਰਨ ਲੱਗ ਪਈ। ਸੇਵਾ ਕਰਦਿਆਂ ਕਰਦਿਆਂ ਭਾਈ ਜੀ ਸਤਿਗੁਰੂ ਜੀ ਦੀਆਂ ਅੰਤਰ ਮਨ ਦੀਆਂ ਰਮਜਾਂ ਨੂੰ ਸਮਝਣ ਦੇ ਸਮਰੱਥ ਹੋ ਗਏ ਅਤੇ ਉਹ ਵਕਤ ਅਨੁਸਾਰ, ਸ਼ਰਦਾਈ, ਦੁੱਧ, ਸਰਦ, ਗਰਮ, ਮਿੱਠਾ, ਸਲੂਣਾ ਕੋਈ ਵੀ ਪਦਾਰਥ ਜੋ ਪਾਤਸ਼ਾਹ ਜੀ ਦੀ ਰੁਚੀ ਅਨੁਰੂਪ ਹੁੰਦਾ ਬਿਨਾਂ ਕਹਿਣ ਤੋਂ ਹੀ ਹਾਜਰ ਕਰ ਕੇ, ਗੁਰੂ ਦੀਆਂ ਖੁਸ਼ੀਆਂ ਦੇ ਪਾਤਰ ਬਣਦੇ ਸਨ।"[3]

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਵਿੱਚ ਆਏ ਉਹਨਾਂ ਬਚਨਾਂ ਦਾ ਸਤਿਕਾਰ ਕਰਦਿਆਂ 1977 ਬਿਕਰਮੀ ਮੁਤਾਬਿਕ ਜਨਵਰੀ 1921 ਈ। ਨੂੰ ਸੁਹੇਵੇ ਸਾਹਿਬ, ਜ਼ਿਲ੍ਹਾ ਚੁਰੂ (ਉਦੋਂ ਰਿਆਸਤ ਬੀਕਾਨੇਰ ਹੁਣ ਰਾਜਸਥਾਨ) ਵਿਖੇ 101 ਅਖੰਡ ਪਾਠ ਕਰਾਉਣ ਦੀ ਯੋਜਨਾ ਬਣਾਈ ਸੀ। ਸਤਿਗੁਰੂ ਜੀ ਆਪਣੇ ਹਜ਼ੂਰੀ ਜਥੇ ਸਮੇਤ 9 ਮਾਘ ਨੂੰ ਨੌਹਰ ਤੋਂ ਚੱਲ ਕੇ ਸੁਹੇਵੇ ਸਾਹਿਬ ਦਰਸ਼ਨ ਦਿੱਤੇ। ਭਾਈ ਕਾਲਾ ਸਿੰਘ ਨੰਗਲ ਵੱਡਾ, ਕਰਤਾ, ਪੰਥ ਪ੍ਰਕਾਸ਼ ਸਿੰਘਾਂ ਨਾਮਧਾਰੀਆਂ, ਅਨੁਸਾਰ ਇਸ ਸਮੇਂ 111 ਅਖੰਡ ਪਾਠਾਂ ਦੇ ਭੋਗ 3 ਚੇਤਰ 1977 ਬਿਕਰਮੀ ਸੰਬਤ ਨੂੰ ਪਾਏ ਗਏ। ਉਹਨਾਂ ਇਸ ਸਮੇਂ ਪਾਠ ਆਦਿ ਸੇਵਾ ਕਰਨ ਵਾਲਿਆਂ ਦੇ ਨਾਮ ਲਿਖੇ ਹਨ। ਜਿਹਨਾਂ ਦਾ ਹਵਾਲਾ ਵਹਿਮੀ ਜੀ ਦੀ ਲਿਖਤ ਵਿੱਚੋਂ ਮਿਲਦਾ ਹੈ। "ਭਾਈ ਵਜ਼ੀਰ ਸਿੰਘ ਜੀ ਗੁਰੂ ਜੀ ਦਾ ਗੜਵਈ ਹਰ ਸੇਵਾ ਕਰਦਾ, ਝਾੜੂ, ਚੱਕੀ (ਆਟਾ ਪੀਹਣਾ), ਜਲ, ਬਾਲਣ ਆਦਿ।"[4] ਯਾਦ ਰਹੇ ਕਿ ਸੁਹੇਵੇ ਸਾਹਿਬ ਵਿਖੇ ਪਹਿਲੀ ਅਤੇ ਦਸਵੀਂ ਪਾਤਸ਼ਾਹੀ ਦੇ ਮੁਬਾਰਕ ਚਰਨ ਵੀ ਪਏ ਸਨ।

"ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਅਖੰਡ ਪਾਠ ਦੀ ਰੌਲ ਲਾਉਂਦੇ ਸਨ, ਆਪਣੀ ਬਾਰੀ ਅਨੁਸਾਰ। ਏਕ ਦਿਨ ਮਾਰੂ ਡਖਣੇ ਦੀ ਵਾਰ ਪੜ੍ਹਦਿਆਂ ਸਤਿਗੁਰੂ ਜੀ ਦਾ ਗਲਾ ਵੈਰਾਗੀ ਹੋ ਭਰ ਗਿਆ ਤੇ ਨੇਤਰ ਛਮਾ ਛਮ ਬਰਸਨ ਲੱਗ ਪਏ। "ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰੁ॥" ਦੀ ਤੁਕ ਕਈ ਵਾਰ ਪੜ੍ਹੀ। ਨੇੜੇ ਹੀ ਬੈਠੇ ਭਾਈ ਵਜ਼ੀਰ ਸਿੰਘ ਰੁਮਾਲ ਦਿੱਤਾ। ਉਹ ਆਂਸੂਆਂ ਨਾਲ ਭਿੱਜ ਗਿਆ। ਇਸੇ ਤਰ੍ਹਾਂ ਸਾਰੀ ਰੌਲ 'ਚ, ਕਈ ਰੁਮਾਲ ਭਾਈ ਜੀ ਸੁੱਕੇ ਦਿੱਤੇ ਤੇ ਭਿੱਜੇ ਨੇਤਰਾਂ ਦੇ ਜਲ ਦੇ ਲਏ ਸਤਿਗੁਰਾਂ ਪਾਸੋਂ। ਸਭ ਦੇਖਣ ਵਾਲੇ ਭੀ ਵੈਰਾਗੀ ਹੋਏ ਰਹੇ।"[4]

1928-29 ਈ। ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਦੋਹਾਂ ਸਾਹਿਬਜ਼ਾਦਿਆਂ ਅਤੇ ਪੰਜਾਬ ਭਰ ਵਿੱਚੋਂ ਆਏ, ਪੌਣਾ ਸੈਂਕੜਾ ਵਿਦਿਆਰਥੀਆਂ ਲਈ, ਸ੍ਰੀ ਭੈਣੀ ਸਾਹਿਬ ਵਿਖੇ ਨਾਮਧਾਰੀ ਵਿਦਿਆਲਾ ਖੋਹਲਿਆ ਸੀ। ਭਾਈ ਪ੍ਰੇਮ ਸਿੰਘ (ਖੁੱਡੇ ਕਰਾਲੇ-ਜ਼ਿਲ੍ਹਾਂ ਹੁਸ਼ਿਆਰਪੁਰ ਦਾ) ਬੱਚਿਆਂ ਨੂੰ ਕੁਸ਼ਤੀ ਕਰਨੀ ਸਿਖਾਉਂਦਾ ਸੀ। ਕਦੀ ਕਦੀ ਭਾਈ ਵਜ਼ੀਰ ਸਿੰਘ ਵੀ ਪਿੜ ਵਿੱਚ ਜਾ ਕੇ, ਬੱਚਿਆਂ ਨੂੰ ਕੁਸ਼ਤੀ ਦੇ ਕੁਝ ਹੱਥ ਦੱਸਿਆ ਕਰਦੇ ਸਨ।[5]

1922 ਈ। ਵਿੱਚ ਸ੍ਰ। ਆਤਮਾ ਸਿੰਘ ਰਾਵਲਪਿੰਡੀ ਵਾਲੇ ਦੀ ਅਰਜ ਕਰਨ ਤੇ 50-60 ਸਰੀਰਾਂ ਸਮੇਤ ਸਤਿਗੁਰੂ ਜੀ ਤਪੋ ਬਣ ਵਿੱਚ ਦਰਸ਼ਨ ਦਿੱਤੇ। ਪੰਜ ਅਖੰਡ ਪਾਠ ਕਰ ਕੇ, ਇਕ ਦਿਨ ਸੰਗਤ ਛੁੱਟੀ ਕਰਦੀ। ਇਸ ਤਰ੍ਹਾਂ ਦੇ ਛੁੱਟੀ ਵਾਲੇ ਦਿਨ ਦੀ ਇਹ ਵਾਰਤਾ ਹੈ। "ਰਾਵਲਪਿੰਡੀ ਏਕ ਦਿਨ ਭਾਈ ਵਜ਼ੀਰ ਸਿੰਘ ਜੀ ਨੇ ਸਤਿਗੁਰੂ ਜੀ ਨੂੰ ਫਲ ਹਾਜ਼ਰ ਕੀਤੇ ਤੇ ਕਿਹਾ—ਆਪ ਨੂੰ ਪਰਸ਼ਾਦ ਦੀ ਲੋੜ ਤਾਂ ਲੱਗੀ ਹੈ ਪਰ ਲਾਂਗਰੀ ਕੋਈ ਇਸ ਵਕਤ ਲੰਗਰ ਵਿੱਚ ਨਾ ਹੋਣ ਕਰ, ਮੈਂ ਫਲ ਹੀ ਲੈ ਪੁੱਜਾ ਹਾਂ। ਸਤਿਗੁਰੂ ਜੀ ਕਿਹਾ—ਲੋੜ ਤਾਂ ਠੀਕ ਪਰਸ਼ਾਦ ਦੀ ਹੀ ਹੈ। ਸੰਤ ਮੋਹਣ ਸਿੰਘ ਜੀ ਸੁਣ ਕਿਹਾ, ਅੱਜ ਛੁੱਟੀ ਦਾ ਦਿਨ ਹੋਣ ਕਰ, ਸਾਧ ਖਿੱਲਰ ਬੈਠੇ ਤੇ ਫਿਰਦੇ ਬਸਤਰ ਧੋਂਦੇ, ਖੇਡਦੇ ਹਨ। ਆਪ ਕੋਈ ਪੱਕਾ ਲਾਂਗਰੀ ਚੁਣੋ। ਸਤਿਗੁਰੂ ਜੀ ਉੱਤਰ ਦਿੱਤਾ, ਸੰਤ ਜਿਊਣ ਸਿੰਘ ਜੀ ਗੁਰੂ ਹਰੀ ਸਿੰਘ ਜੀ ਦੇ ਸਮੇਂ ਤੋਂ ਮੇਰੇ ਲਾਂਗਰੀ ਸੀ, ਸੋ ਹੁਣ ਅੰਮ੍ਰਿਤਸਰ (ਨਾਮਧਾਰੀ ਧਰਮਸ਼ਾਲਾ ਵਿੱਚ) ਲੰਗਰ ਚਲਾਉਂਦੇ ਹਨ। ਪਹਾੜਾ ਸਿੰਘ ਪਹਾੜਾਂ ਨੂੰ ਟੁਰ ਗਿਆ ਹੈ। ਹਰਨਾਮ ਸਿੰਘ ਪੱਖੋ ਗ੍ਰਿਹਸਤੀ ਹੋ ਚਲਾ ਗਿਆ ਹੈ। ਤੇ ਲਾਲ ਸਿੰਘ ਬੱਲੂਆਣੀਆ, ਕੁਝ ਚਿਰ ਪਹਿਲਾਂ ਮੇਰੀ ਸੇਵਾ ਕਰ ਤੇ ਫੇਰ ਚੌਧਰ ਭੈਣੀ ਸਾਹਿਬ ਕਰ, ਹੁਣ ਮੰਡੀ ਜਾ ਟਿਕਿਆ ਹੈ। ਭਾਈ (ਵਜ਼ੀਰ ਸਿੰਘ) ਹੋਰੀਂ ਹੀ ਲਾਂਗਰੀਆਂ ਤੋਂ ਮੱਦਦ ਦੇ ਲੈ ਕੰਮ ਸਾਰ ਦੇਂਦੇ ਹਨ। ਲਾਂਗਰੀ ਕੀ ਕਰਨੈ।"

"ਸੰਤ ਮੋਹਣ ਸਿੰਘ ਜੀ (ਵਡਾਲਾ ਜੌਹਲਾਂ) ਅਰਜ਼ ਕੀਤੀ—ਆਪ ਇਕ ਆਪਣਾ ਪੱਕਾ ਲਾਂਗਰੀ ਚੁਣੋ। ਉਸ ਪਾਰੋਂ ਆਪ ਨੂੰ ਭੀ ਤੇ ਭਾਈ ਜੀ ਨੂੰ ਵੀ ਸੌਖ ਰਹੇਗਾ ਤੇ ਹੋਰ ਹਮਾਤੜਾਂ ਨੂੰ ਬੜਾ ਸੁਖ ਸਹਿਜੇ ਹੋਵੇਗਾ ਕਿਉਂਕਿ ਕਿਸੇ ਵੇਲੇ ਲਾਂਗਰੀਆਂ

ਤੱਕ ਅਝੱਕ ਪਹੁੰਚ ਨਹੀਂ ਪੈਂਦੀ ਤੇ ਅਸੀਲਾਂ ਨੂੰ ਬੁਝ ਜਰਨੀ ਪੈਂਦੀ ਏ।"

"ਸਤਿਗੁਰੂ ਜੀ ਕਿਹਾ—ਸਾਧ ਸੰਗਤ ਹੀ ਆਪ ਐਸਾ ਲਾਂਗਰੀ ਥਾਪੇ ਜੋ ਮੇਰਾ ਹੀ ਨਿਰਾ ਨਾ ਜਾਪੇ, ਹੱਥ ਨੇੜੇ ਹੁੰਦੀ ਵਸਤ ਜੋ ਸਭਸ ਨੂੰ ਖੁਸ਼ ਹੋ ਵਰਤੇ। ਸਾਧ ਸੰਗਤ ਨੇ ਧਾਰਾ ਸਿੰਘ ਜੀਆ-ਬੱਗਾ, ਜ਼ਿਲ੍ਹਾ ਲਾਹੌਰ ਨੂੰ ਸਤਿਗੁਰੂ ਜੀ ਜੋਗ ਲਾਂਗਰੀ ਦੀ ਸੇਵਾ ਦੇ, ਤਿੱਖਾ ਤੇ ਸੁਚੱਜਾ ਜਾਣ ਹਾਜ਼ਰ ਕੀਤਾ। ਧਾਰਾ ਸਿੰਘ ਕਿਹਾ ਮੈਂ ਅਨਜਾਣ ਹਾਂ ਤਾਂ ਸਤਿਗੁਰੂ ਜੀ ਕਿਹਾ, ਕਾਕਾ ਤੂੰ ਫ਼ਿਕਰ ਨਾ ਕਰ, ਮੈਂ ਦੱਸ ਕੇ ਤੈਨੂੰ ਸਭ ਕੁਝ ਸਿਖਾ ਲਵਾਂਗਾ। ਤੂੰ ਸਤਿ ਬਚਨ ਤੇ ਸਹਿਜ, ਮਿਠਾਸ ਨਾਲ ਰਹੀਂ। ਭਾਈ ਜੀ ਸੇਬ, ਅੰਗੂਰ ਆਦਿ ਫਲ ਧੋ, ਸੋਧ ਦੇ ਕਰ ਛਕਾਂਦੇ। ਇਸ਼ਨਾਨ ਤੇ ਗੜਵੇ ਦੀ ਸੇਵਾ ਕਰਦੇ। ਤੇ ਬਸਤਰਾਂ ਦੀ ਸੰਤ ਮੋਹਕਮ ਸਿੰਘ ਜੀ ਧੋਣ ਸਾਂਭਣ ਦੀ ਸੇਵਾ ਕਰਦੇ। ਤੇ ਆਸਣ ਤੇ ਚੌਰ ਤੇ ਖਜ਼ਾਨੇ ਦੀ ਸੇਵਾ ਸੰਤ ਬਹਾਦਰ ਸਿੰਘ ਜੀ (ਕੱਟਿਆਂ ਵਾਲੇ) ਕਰਦੇ ਤੇ ਲਾਂਗਰੀ ਪੱਕਾ ਧਾਰਾ ਸਿੰਘ ਲੱਗਾ। ਭਾਈ ਜੀ ਸਭ ਸਿੱਖਿਆ ਤੇ ਮੱਦਦ ਦੇਂਦੇ।"

"ਇਕ ਦਿਨ ਧਾਰਾ ਸਿੰਘ ਨੇ ਅਨਪੁਣਿਆ ਸ਼ਰਬਤ ਸਤਿਗੁਰੂ ਜੀ ਨੂੰ ਦਿੱਤਾ। ਸਤਿਗੁਰੂ ਜੀ ਪਿਆਰ ਨਾਲ, "ਸਦਾ ਚਾਏ ਮੁਖਿ ਮਿਸਟ ਬਾਣੀ" ਵਾਕ ਵਰਤ ਕਿਹਾ, ਕਾਕਾ ਅਮੀਰਾਂ ਨੂੰ ਏਸ ਤਰ੍ਹਾਂ ਦਾ ਜਲ ਨਹੀਂ ਛਕਾਈਦਾ। ਧਾਰਾ ਸਿੰਘ ਇਕ ਦਿਨ ਪਰਸਾਦ ਨਾਲ ਘਿਉ ਦਾ ਕੌਲ ਭਰ ਕੋਲ ਲੈ ਜਾ ਧਰਿਆ। ਤਾਂ ਸਤਿਗੁਰੂ ਜੀ, "ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ" ਨੇ ਕਿਹਾ, ਕਾਕਾ ਥੋਹੜਾ ਥੋਹੜਾ ਦੇ ਮੈਂ ਕੋਈ ਰਾਹੀ ਹਾਂ, ਕਾਹਲ ਨਾਲ ਖਾ ਰਾਹੇ ਪੈਣੈ। ਧਾਰਾ ਸਿੰਘ ਕਿਹਾ, ਸੱਚੇ ਪਾਤਸ਼ਾਹੋ ਮੈਨੂੰ ਜਾਚ ਨਹੀਂ। ਤਾਂ ਸਤਿਗੁਰੂ ਜੀ ਕਿਹਾ, "ਕਰਤ ਕਰਤ ਅਭਿਆਸ ਕੇ, ਜੜ ਮਤ ਹੋਤ ਸੁਜਾਨ," ਵਿਦਵਾਨਾਂ ਲਿਖਿਆ ਹੈ। ਤੂੰ ਤੇ ਬੜਾ ਸਿਆਣਾ ਜਾਪਦੈਂ, ਦੂਜੀ ਵਾਰ ਆਖਣ ਦੀ, ਦੱਸਣ ਦੀ ਲੋੜ ਹੀ ਨਹੀਂ ਪੈਣੀ ਕਰਨੀ। ਤੇ ਨਾਲੇ ਭਾਈ ਜੀ ਤੇਰੇ ਨਾਲ ਹਰ ਵੇਲੇ ਦੇ ਸਲਾਹੀ ਸਾਥੀ ਨੇ, ਸੁਭਾ ਤੇ ਸੁਆਦ ਦਾ ਮੇਰਾ ਸਾਰਾ ਪਤਾ ਤੈਨੂੰ ਉਸ ਕੋਲੋਂ ਲੱਗ ਜਾਏਗਾ। ਉਸ ਨੇ ਕਦੇ ਕੋਈ ਚੀਜ਼ ਮੰਗਣ ਨਹੀਂ ਦਿੱਤੀ। ਪਹਿਲੋਂ ਹੀ ਹਾਜ਼ਰ ਕਰ ਦੇਂਦੈ। ਤੇ ਜੋ ਮੈਨੂੰ ਨਾ ਭਾਉਂਦੀ ਹੋਵੇ ਉਹ ਦੇਂਦਾ ਹੀ ਨਹੀਂ। ਜਿਵੇਂ ਉਹਦੀ ਰੂਹ ਵਿੱਚ ਮੇਰੀ ਮਰਜ਼ੀ ਰਚ ਗਈ ਜਾਪਦੀ ਏ। ਤੂੰ ਜੇ ਕੁਝ ਭੀ ਚਾਰਾ ਕੀਤਾ ਚੰਗੀ ਨੀਅਤ ਨਾਲ ਤਾਂ ਤੇਰੇ ਵਿੱਚ ਭੀ ਕੋਈ ਕਸਰ ਨਾ ਰਹੇਗੀ। ਸੰਤ ਧਾਰਾ ਸਿੰਘ ਜੀ ਦੱਸਦੇ ਹਨ, ਮੈਨੂੰ ਸਤਿਗੁਰੂ ਜੀ ਨੇ ਪਿਆਰੇ ਬਚਨਾਂ ਤੇ ਵਰ ਨਾਲ ਅਜਿਹਾ ਕਰ ਦਿੱਤਾ, ਉਹਨਾਂ ਦੀ ਦਇਆ ਨਾਲ ਘੱਟ ਹੀ ਅਟਕ ਪਈ ਹੈ, ਮੇਰੇ ਕਰਨ ਵਿੱਚ ਤੇ ਸਤਿਗੁਰੂ ਜੀ ਦੇ ਲੰਗਰ ਦਾ ਕੰਮ ਕਰਨ ਵਿੱਚ। ਵੱਡੀ ਮੱਦਦ ਭਾਈ ਵਜ਼ੀਰ ਸਿੰਘ ਜੀ ਦੀ ਰਹੀ ਹੈ। ਭਾਈ ਜੀ ਸਤਿਗੁਰੂ ਜੀ ਦੀ ਲੋੜ ਦੇ ਸਮੇਂ ਤੋਂ ਪਹਿਲਾਂ ਹੀ ਕਹਿ ਦੇਂਦੇ, ਹੁਣ ਇਸ ਪਦਾਰਥ ਨੂੰ ਤੂੰ ਤਿਆਰ ਕਰ ਰੱਖ।"

"ਭਾਈ ਵਜ਼ੀਰ ਸਿੰਘ ਜੀ ਹੀ ਇਕ ਐਸੇ ਸੇਵਕ ਹੋਏ ਹਨ, ਜਿਹਨਾਂ ਸਤਿਗੁਰੂ ਜੀ ਨੂੰ ਸੁਖ ਦੇ ਕੇ, ਸੰਜਮ ਦੀ ਬਿਰਤੀ 'ਚੋਂ ਦੇਹ ਸੰਭਾਲ ਦੇ ਖਿਆਲ ਵੱਲ ਲੱਗਣ ਸਮੇਂ ਸਾਥ ਦਿੱਤਾ। ਲਾਂਗਰੀਆਂ ਨੂੰ ਸਿਖਾਇਆ, ਦਰ ਆਏ ਨੂੰ ਨਿਰਾਸ ਨਹੀਂ ਮੋੜਨਾ, ਸਗੋਂ ਸਤਿਗੁਰੂ ਜੀ ਤੇ ਸਾਧ ਸੰਗਤ ਨਾਲ ਜੋੜਨਾ। ਨਹੀਂ ਤੇ ਹੋਰ ਅਮੀਰਾਂ ਦੇ ਸੇਵਕ ਓਮੀਆਂ, ਅਤਿਥੀਆਂ ਤੇ ਮਾੜਿਆਂ ਨਾਲ ਨਜ਼ਰ ਹੀ ਨਹੀਂ ਮੇਲਦੇ। ਤੇ ਕਿਹੜਾ ਮਾਇਆ ਜੜ੍ਹ-ਚੇਤਨ ਤੋਂ ਆਪ ਬਚ, ਹੋਰ ਮੇਲੀਆਂ ਤੇ ਸਾਥੀਆਂ ਨੂੰ ਇਤਨਾ ਸਵਾਰਦੈ।"

"ਮੇਰੀ ਜਾਚੇ, ਇਹ ਸਭ ਸਿਫਤਾਂ, ਭਾਈ ਜੀ ਵਿੱਚੋਂ ਹੀ ਹੋ, ਗੁਰੂ ਕੇ ਸੇਵਕਾਂ, ਲਾਂਗਰੀਆਂ ਵਿੱਚ ਵੱਸੀਆਂ ਸੀ। ਜਿਵੇਂ ਬਾਲੇ ਵਰਗਾ, ਗੁਰੂ ਨਾਨਕ ਜੀ ਦਾ ਸੇਵਕ ਤੇ ਸਾਥੀ ਹੋਰ ਨਾ ਸੀ। ਤਿਵੇਂ ਭਾਈ ਜੀ ਆਪ ਸਾਦੇ ਸਰਲ ਰਹਿ ਸਭ ਨੂੰ ਪਿਆਰਿਆ ਤੇ ਸਿੱਖਿਆ ਦਿੱਤੀ।"

"ਮੈਨੂੰ ਭੀ ਭਾਈ ਜੀ ਮੱਤ ਦਿੱਤੀ ਸੀ, ਜਦ ਮੈਂ ਤੀਜੀ ਸ਼ਾਦੀ, ਪਹਿਲੇ ਪੁੱਤਰਾਂ ਦੀ ਮਾਤਾ ਦੇ ਮਰ ਜਾਣ ਤੇ ਕੀਤੀ ਸੀ। ਵੇਖੀਂ ਤਰਨ ਸਿੰਘ! ਕਿਤੇ ਪਹਿਲੀ ਉਲਾਦ ਨਾਲ ਪਿਆਰ ਨਾ ਘਟੇ, ਅਜੋੜ ਨਾ ਹੋਵੀਂ ਤੇ ਆਪਣੀ ਮਾਤਾ ਦੇ ਆਦਰ, ਅਦਬ ਵਿੱਚ ਫ਼ਰਕ ਨਾ ਪਾਵੀਂ। ਮੈਨੂੰ ਇਸ ਮੱਤ ਨੇ ਦੋ ਇਸਤਰੀਆਂ ਅਤੇ ਤਿੰਨਾਂ ਇਸਤਰੀਆਂ ਦੀ ਸੰਤਾਨ ਹੁੰਦਿਆਂ, ਸੁਖ ਦੇ ਰੱਖਿਆ ਹੈ। ਸੰਤ ਰਤਨ ਸਿੰਘ ਜੀ ਸਤਿਗੁਰੂ ਜੀ ਦੇ ਲਾਂਗਰੀ, ਭਾਈ ਜੀ ਦੀ ਮੱਤ ਤੇ ਸੰਗਤ, ਪਿਆਰ ਕਰ, ਐਸੇ ਸੌਰੇ (ਸੁਧਰੇ) ਹੋਏ, ਉਦਮੀ ਤੇ ਉਦਾਰ ਹਨ। ਉਹ ਆਖਦੇ ਹਨ—ਭਾਈ ਜੀ ਦੇ ਚਿੱਤ ਵਿੱਚ, ਸਿਵਾ ਸਤਿਗੁਰੂ ਜੀ ਦੇ ਹਿੱਤ ਦੇ, ਹੋਰ ਵਸਤ ਆਈ ਹੀ ਨਹੀਂ। ਠੀਕ ਹੀ ਕਵੀ ਸਾਧੂ ਸਿੰਘ ਕਿਸਾਨ (ਮੇਰੇ ਪੁੱਤਰ) ਭਾਈ ਜੀ ਦੇ ਅੰਤਲੇ ਭੋਗ ਤੇ ਪੜ੍ਹਿਆ ਸੀ—

"ਵੇਖ ਵਿਲਕਦਾ 'ਰਤਨ' ਅਨਮੋਲ ਤੇਰਾ,
ਜਿਹਨੂੰ ਦਾਗ਼ ਜੁਦਾਈ ਦਾ ਲਾ ਗਿਐਂ ਤੂੰ।
ਅੱਧਾ ਪਹਿਰ ਨਾ ਯਾਰੀਆਂ ਨਿਭਦੀਆਂ ਨੇ,
ਅੱਧੀ ਸਦੀ ਨਿਰਵਿਘਨ ਲੰਘਾ ਗਿਐਂ ਤੂੰ।"❻



*ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਪਿੱਛੇ ਖੜ੍ਹੇ ਭਾਈ ਵਜ਼ੀਰ ਸਿੰਘ ਅਤੇ ਪਿੱਛੇ ਬੈਠੇ ਰਤਨ ਸਿੰਘ ਲਾਂਗਰੀ*

1924 ਈ। ਦੇ ਅਪਰੈਲ-ਮਈ ਮਹੀਨੇ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਇਕਾਂਤ ਭਜਨ ਬੰਦਗੀ ਕਰਨ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਭਾਲ ਵਿੱਚ ਪੈਦਲ ਪਹਾੜੀ ਰਸਤੇ ਗਾਹੁਣੇ ਚਾਹੁੰਦੇ ਸਨ। ਆਪ ਜਦੋਂ ਸ੍ਰੀ ਭੈਣੀ ਸਾਹਿਬੋਂ ਚੁੱਪ ਚਾਪ ਕਛਹਿਰਾ ਪਰਨਾ ਲੈ ਨਿਕਲੇ ਤਾਂ ਭਾਈ ਵਜ਼ੀਰ ਸਿੰਘ ਜੀ ਵੀ ਗੜਵਾ ਲੈ ਕੇ ਪਿੱਛੇ ਪਿੱਛੇ ਨਿਕਲ ਆਏ। ਲੁਧਿਆਣਾ ਨਾਮਧਾਰੀ ਧਰਮਸ਼ਾਲਾ ਵਿੱਚ ਲਾਟੋਂ ਤੋਂ ਟਾਂਗਾ ਲੈ ਕੇ ਆ ਉੱਤਰੇ। ਧਾਰਾ ਸਿੰਘ ਲਾਂਗਰੀ, ਮਸਤਾਨ ਸਿੰਘ ਕਿਆਮਪੁਰੀਆ ਤੇ ਸੰਤ ਬਹਾਦਰ ਸਿੰਘ ਵੀ ਦੁਪਹਿਰ ਤਕ ਆ ਗਏ। ਸਰਹੰਦ ਰੇਲ ਤੇ ਪੁੱਜੇ। ਅੱਗੋਂ ਘੋੜਾ ਬੱਘੀ ਤੇ ਰੋਪੜ। ਇੰਦਰਪੁਰੇ ਤਕ ਤੁਰਦੇ ਗਏ। ਅਸਵਾਰ ਘਾਟ ਲੰਗਰ ਕੀਤਾ। ਨਦੀ ਤੇ ਹੀ ਬਿਲਾਸਪੁਰੋਂ ਉਰੇ ਰਾਤ ਕੱਟੀ। ਪੱਲੇ ਤੇ ਆਟਾ ਗੁੰਨ੍ਹ, ਬਾਟੇ ਤੇ ਪਰਸ਼ਾਦਾ ਪਕਾਇਆ। ਇਹਨਾਂ ਦਿਨਾਂ ਵਿੱਚ ਬਜੌਰੇ ਡਾਕਾ ਵੱਜਾ ਸੀ। ਸਰਕਾਰ ਪੰਜਾਬੀਆਂ ਨੂੰ ਪਕੜਦੀ ਸੀ। ਸੋ ਸਤਿਗੁਰੂ ਜੀ ਸੁਕੇਤ ਮਕਾਨ ਕਿਰਾਏ ਤੇ ਲਏ ਵਿੱਚ ਰਹੇ ਸਨ। ਪਹਿਲੀ ਸੰਸਾਰ ਜੰਗ (1914-18) ਵੇਲੇ ਇੱਥੇ ਮਕਾਨ ਕਿਰਾਏ ਤੇ ਲੈ ਕੇ ਦੁਰਲਭ ਲਿਖਤਾਂ ਅਤੇ ਸਾਂਭਣ ਯੋਗ ਵਸਤੂਆਂ ਇੱਥੇ ਰੱਖੀਆਂ ਸਨ। ਡਾਕੇ ਦੀ ਵਜ੍ਹਾ ਕਾਰਨ ਅੱਗੇ ਜਾਣਾ ਟਲ ਗਿਆ। ਪਰ ਵਾਪਸੀ ਤੇ ਇਕ ਰਾਤ ਤੂੜੀ ਦੇ ਕੋਠੇ ਵਿੱਚ ਵੀ ਕੱਟਣੀ ਪਈ। ਇਉਂ ਭਾਈ ਵਜ਼ੀਰ ਸਿੰਘ ਜੀ ਹਰ ਹਾਲ ਤੇ ਹਰ ਰੰਗ ਵਿੱਚ ਸਤਿਗੁਰੂ ਜੀ ਦਾ ਸਾਥ ਮਾਣ ਕੇ ਖੁਸ਼ ਰਹਿੰਦੇ ਸਨ।❼ ਸਤਿਗੁਰੂ ਜੀ ਦੀ ਇੱਛਾ ਇਸ ਦੌਰੇ ਸਮੇਂ, ਚੀਨ ਤੋਂ ਹੋ ਕੇ ਰੂਸ ਜਾਣ ਦੀ ਸੀ ਪਰ ਬਜੌਰੇ ਦੀ ਘਟਨਾ ਕਾਰਨ ਭਾਈ ਵਜ਼ੀਰ ਸਿੰਘ ਨੂੰ ਇਹ ਬਚਨ ਸੁਣਾਇਆ ਕਿ ਗੁਰੂ ਹਰੀ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਭਾਲ ਵਿੱਚ ਇਕ ਸਿੱਖ ਮੌਲਮੀਨ (ਬਰਮਾਂ) ਵਿੱਚ ਸੂਬੇ ਲੱਖਾ ਸਿੰਘ ਪਾਸ ਭੇਜਿਆ ਸੀ। ਉਹਨਾਂ ਨੇ ਇਕ ਮਦਰਾਸੀ ਨਾਲ ਦੇ ਕੇ ਉਸ ਸਿੱਖ ਨੂੰ ਭੇਜਿਆ। ਪਹਾੜਾਂ ਵਿੱਚ ਜਾ ਕੇ ਰਸਤਾ ਪੁੱਛਣ ਗਏ ਮਦਰਾਸੀ ਨੇ ਸਮਾਂ ਜ਼ਿਆਦਾ ਲਾ ਦਿੱਤਾ। ਸਿੱਖ ਭੈਅਮਾਨ ਹੋ ਕੇ ਵਾਪਸ ਪਰਤ ਗਿਆ। ਬਾਅਦ ਵਿੱਚ ਸੂਬਾ ਲੱਖਾ ਸਿੰਘ ਨੇ ਗੁਰੂ ਹਰੀ ਸਿੰਘ ਜੀ ਨੂੰ ਕਹਿ ਭੇਜਿਆ ਸੀ ਕਿ ਸਿੱਖ ਨੂੰ ਉੱਥੋਂ ਹਿੱਲਣਾ ਨਹੀਂ ਸੀ ਚਾਹੀਦਾ। ਪਰ ਫਿਰ ਕਹਿੰਦੇ ਕਿ ਜੋ ਕੁਦਰਤ ਨੂੰ ਮਨਜ਼ੂਰ ਹੋਵੇ ਉਹੋ ਹੁੰਦਾ ਹੈ। ਸੋ ਆਪ ਦਾ ਦੂਰ ਦੇਸਾਂ ਵੱਲ ਭਾਲ ਖੋਜ ਲਈ ਜਾਣ ਦਾ ਕਾਰਜ ਵੀ ਇਸ ਤਰ੍ਹਾਂ ਅਟਕ ਗਿਆ ਸੀ।❽

ਇਸੇ ਸਾਲ ਦੀਆਂ ਗਰਮੀਆਂ ਵਿੱਚ ਪਹਾੜਾਂ ਤੋਂ ਵਾਪਸ ਆ ਕੇ, ਸਤਿਗੁਰੂ ਜੀ ਨੇ ਭਾਈ ਵਜ਼ੀਰ ਸਿੰਘ ਜੀ ਸਮੇਤ ਦੂਜੇ ਸਿੱਖਾਂ ਨੂੰ ਨਹਿਰ ਦੇ ਡੇਰੇ ਤੇ ਛੱਡਿਆ ਤੇ ਆਪ ਅਛੋਪਲੇ ਹੀ ਭੇਸ ਬਦਲ ਕੇ, ਬੀਮਾਰ ਚੱਲ ਰਹੇ ਮਾਤਾ ਭੂਪਿੰਦਰ ਕੌਰ ਜੀ ਅਤੇ ਉਹਨਾਂ ਦੀ ਮਾਤਾ ਰਾਮ ਕੌਰ ਜੀ ਨੂੰ ਬਾਗ ਵਾਲੀ ਕੋਠੀ ਵਿੱਚ, ਦਰਸ਼ਨ ਦੇ ਕੇ, ਫਿਰ ਸੇਵਕਾਂ ਸਮੇਤ ਚੁੱਪ ਚਾਪ ਗੜ੍ਹਦੀਵਾਲੇ ਵਾਲੇ ਸੰਤ ਹਰਨਾਮ ਸਿੰਘ ਜੀ ਵਾਲੇ ਡੇਰੇ ਵਿੱਚ, ਭਜਨ ਬੰਦਗੀ ਵਿੱਚ ਲੀਨ ਹੋ ਗਏ ਸਨ। ਮਾਤਾ ਭੂਪਿੰਦਰ ਕੌਰ ਜੀ ਦਾ ਅੰਤ ਸਮਾਂ ਜਾਣ ਦਿਲ ਦੀ ਵੇਦਨ ਬੇਤਾਰ ਭਾਸ਼ਾ ਰਾਹੀਂ ਪੁੱਜਣ ਤੇ ਉਹਨਾਂ ਨੂੰ ਦਰਸ਼ਨ ਦੇ ਕੇ ਨਿਵਾਜਿਆ। ਸਤਿਗੁਰੂ ਜੀ ਦੀਆਂ ਅਜਿਹੀਆਂ ਰਮਜਾਂ ਅਤੇ ਕੌਤਕਾਂ ਤੋਂ ਭਾਈ ਵਜ਼ੀਰ ਸਿੰਘ ਹੋਰੀਂ ਹੀ ਪ੍ਰਤੱਖ ਦਰਸ਼ੀ ਹੋਣ ਕਾਰਨ ਜਾਣੂ ਹੁੰਦੇ ਸਨ।❾

ਸਤਿਗੁਰੂ ਰਾਮ ਸਿੰਘ ਜੀ ਅਤੇ ਗੁਰੂ ਹਰੀ ਸਿੰਘ ਜੀ ਤੋਂ ਵਰੋਸਾਏ ਸਿੱਖ ਸਨ ਬਾਬਾ ਬੀਰ ਸਿੰਘ ਜੀ ਚੁੰਨ੍ਹੀ ਵਾਲੇ। ਬਾਬਾ ਜੀ ਚੁੰਨ੍ਹੀ ਅਤੇ ਸ੍ਰੀ ਭੈਣੀ ਸਾਹਿਬ ਦੋਹੀਂ ਥਾਈਂ ਆ ਕੇ ਰਿਹਾ ਕਰਦੇ ਸਨ। ਇਸ ਸਮੇਂ ਆਪ ਨੇ ਗੁਰੂ ਕੇ ਸੇਵਕ ਭਾਈ ਵਜ਼ੀਰ ਸਿੰਘ ਨਾਲ ਮੇਲ ਜੋਲ ਵਧਾਉਣ ਦਾ ਯਤਨ ਕੀਤਾ। ਪਰ ਭਾਈ ਜੀ ਥੋਹੜੀ ਬੇਰੁਖੀ ਵਰਤਦੇ ਸਨ ਕਿ ਮੈਂ ਸੇਵਾ ਨੂੰ ਹੀ ਸਮਰਪਿਤ ਰਹਾਂ, ਹੋਰ ਪਾਸੇ ਨਾ ਲੱਗਾਂ। ਇਸ ਤੇ ਬਾਬਾ ਬੀਰ ਸਿੰਘ ਹੋਰਾਂ ਨੇ ਕਹਿਣਾ ਕਿ ਹੁਣ ਤਾਂ ਮੇਰੇ ਨਾਲ ਅੱਖ ਨਹੀਂ ਮਿਲਾਉਂਦਾ, ਸਮਾਂ

ਆਏਗਾ ਮੈਂ ਤੇਰੀ ਹਿੱਕ ਤੇ ਲੇਟਿਆ ਕਰਾਂਗਾ। ਜਦੋਂ 1923 ਈ। ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਾ ਬੀਰ ਸਿੰਘ ਜੀ ਦਾ ਜਨਮ ਹੋਇਆ ਤਾਂ ਮਾਤਾ ਜੀਵਨ ਕੌਰ ਜੀ ਨੇ ਵੇਖਦਿਆਂ ਹੀ ਕਿਹਾ ਇਹ ਤੇ ਬੀਰ ਸਿੰਘ ਚੁੰਨ੍ਹੀ ਵਾਲਾ ਹੀ ਮੁੜ ਆ ਗਿਆ ਹੈ। ਉਹੋ ਜਿਹਾ ਗੋਲ ਮਟੋਲ ਸਰੀਰ। ਇਸ ਲਈ ਆਪ ਦਾ ਨਾਂ ਵੀ ਬੀਰ ਸਿੰਘ ਰੱਖ ਦਿੱਤਾ। ਹੁਣ 1924 ਈ। ਵਿੱਚ ਮਾਤਾ ਭੂਪਿੰਦਰ ਕੌਰ ਜੀ ਦੇ ਅਕਾਲ ਚਲਾਣੇ ਬਾਅਦ, ਸਾਹਿਬਜ਼ਾਦੇ ਸੇਵਕਾਂ ਦੇ ਵੀ ਅਕਸਰ ਹਵਾਲੇ ਹੋ ਜਾਂਦੇ ਸਨ।

"ਬੇਅੰਤ, ਜਗਜੀਤ ਸਿੰਘ ਜੀ, ਬੀਰ ਸਿੰਘ, ਮਾਤਾ ਜਿਊਣ ਕੌਰ ਜੀ ਤੇ ਰਾਮ ਕੌਰ ਕੋਲ ਰਹਿੰਦੇ। ਗੁਰਮੁਖ ਸਿੰਘ ਝੱਬਰ ਤੇ ਭਾਈ ਵਜ਼ੀਰ ਸਿੰਘ ਜੀ ਭੀ ਨਾਲ ਰਹਿੰਦੇ। ਭਾਈ ਜੀ, ਬੀਰ ਸਿੰਘ ਜੀ ਦਾ ਉਹ ਵਾਕ—ਹੁਣ ਸੌਂਦਿਆਂ ਤੇ ਕੋਲ ਨਹੀਂ ਆਉਂਦਾ, (ਫਿਰ) ਹਿੱਕ ਤੇ ਖਿਡਾਇਆ ਕਰੇਂਗਾ, ਯਾਦ ਕਰਦੇ ਤੇ ਕਹਿੰਦੇ, ਇਹ ਬੀਰ ਸਿੰਘ ਜੀ ਚੁੰਨ੍ਹੀ ਵਾਲੇ, ਸਾਥੋਂ ਉਹ ਵਾਰੀ ਲੈ ਰਹੇ ਹਨ, ਉਤੇ ਲੇਟ ਤੇ ਸੇਵਾ ਕਰਾ, ਜੇ ਤਦੋਂ ਏਹਨਾਂ ਦਾ ਆਦਰ ਪਿਆਰ ਪੂਰਾ ਨਾ ਕੀਤਾ ਸੀ।"[10]

1933-34 ਈ। ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਿਆਮ ਦੇਸ਼ (ਥਾਈਲੈਂਡ) ਦੀ ਪਹਿਲੀ ਯਾਤਰਾ ਕੀਤੀ ਸੀ। ਇਸ ਤੋਂ ਲੈ ਕੇ ਬਾਅਦ ਵਿੱਚ ਅਗਲੇ 24-25 ਸਾਲਾਂ ਤੱਕ ਸਤਿਗੁਰੂ ਜੀ ਨੇ ਅਫਰੀਕਾ ਅਤੇ ਥਾਈਲੈਂਡ ਦੀਆਂ ਅਨੇਕ ਯਾਤਰਾਵਾਂ ਕੀਤੀਆਂ। ਹਰੇਕ ਯਾਤਰਾ ਵਿੱਚ ਭਾਈ ਵਜ਼ੀਰ ਸਿੰਘ ਜੀ ਹਜ਼ੂਰੀ ਸੇਵਕ ਦੇ ਤੌਰ ਤੇ ਹਾਜਰ ਰਹਿੰਦੇ ਸਨ। ਦੇਸ਼ ਵਿਦੇਸ਼ ਦੀ ਨਾਮਧਾਰੀ ਸੰਗਤ ਵਿੱਚ ਭਾਈ ਵਜ਼ੀਰ ਸਿੰਘ ਜੀ ਬੇਹੱਦ ਸਤਿਕਾਰੇ ਜਾਂਦੇ ਸਨ।

ਜਦੋਂ ਕਦੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਦੇਹ ਕਰ ਕੇ ਕੋਈ ਆਧਿ ਬਿਆਧਿ ਵਿਆਪਦੀ ਤਾਂ ਭਾਈ ਵਜ਼ੀਰ ਸਿੰਘ ਜੀ ਵੀ ਬਹੁਤ ਪੀੜ ਮਹਿਸੂਸ ਕਰਿਆ ਕਰਦੇ ਸਨ। 1941 ਈਸਵੀ ਹੁਨਾਲ ਰੁੱਤ ਦੀ ਵਾਰਤਾ ਹੈ। "ਸਤਿਗੁਰੂ ਜੀ ਨੂੰ ਵਾਰੀ ਦਾ ਬੁਖਾਰ ਹੁੰਦਾ ਸੀ। 9 ਜੇਠ (1998 ਸੰਬਤ) ਸਵੇਰੇ ਹੀ ਹੋਇਆ। ਸਤਿਗੁਰੂ ਜੀ ਹਉਕਾ ਭਰ ਕਿਹਾ, ਜੇ ਜਰਾ ਕੁਵੇਲੇ ਹੁੰਦਾ ਤਾਂ ਮੈਂ ਘੰਟਾ ਨਾਮ ਸਿਮਰਨ ਤੇ ਕਰ ਲੈਂਦਾ, ਕਿਤੇ ਮੇਰਾ ਭਜਨ ਬਾਣੀ ਦਾ ਨੇਮ ਹੀ ਨਾ ਖੁੰਝੇ। ਸੰਤ ਰਤਨ ਸਿੰਘ ਜੀ ਦਵਾਈਆਂ ਵਾਲਾ ਝੋਲਾ ਸਦਾ ਕੋਲ ਰਖਦੇ। ਉਸ ਵਿੱਚ ਲੋੜਵੰਦੀਆਂ ਵਸਤਾਂ, ਅੰਮ੍ਰਿਤ ਧਾਰਾ, ਅਰਕ, ਸਤ, ਚੂਰਨ, ਕੁਨੈਣ, ਗਲੋ, ਸੁੰਢ, ਜਵਾਇਣ, ਕਾਲੀਆਂ ਮਿਰਚਾਂ, ਮਘਾਂ, ਹਰੜਾਂ ਆਦਿ ਬਣਾ ਪੀਸ ਰੱਖਦੇ। ਤਾਪ ਤੋਂ ਪਹਿਲੋਂ ਉਬਾਕ ਤੇ ਫਿਰ ਜੰਗਲ ਆਉਂਦੇ। ਰਤਨ ਸਿੰਘ ਜੀ ਦਵਾਈ ਦੇਂਦੇ। ਭਾਈ ਵਜ਼ੀਰ ਸਿੰਘ ਜੀ ਵੇਖ ਸਹਾਰ ਨਾ ਸੱਕਦੇ। ਦੂਰ ਜਾ ਬੈਠਦੇ ਸੀ। ਜਿਚਰ ਸਤਿਗੁਰੂ ਜੀ ਜਲ ਪਰਸ਼ਾਦਿ ਨਾ ਛਕਦੇ, ਭਾਈ ਜੀ ਭੀ ਨਾ ਛਕਦੇ ਸੀ।"[11]

ਸਤਿਗੁਰੂ ਜੀ ਨਾਲ ਭਾਈ ਜੀ ਦਾ ਸਬੰਧ, ਉਸ ਲੋਕ-ਗੀਤ ਵਰਗਾ ਸੀ-

"ਤੇਰੀ ਮੇਰੀ ਇੱਕ ਜਿੰਦੜੀ, ਤੈਨੂੰ ਤਾਪ ਚੜ੍ਹੇ ਮੈਂ ਹੂੰਘਾਂ।।।"

ਭਾਈ ਵਜ਼ੀਰ ਸਿੰਘ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਨਾਲ ਜੁੜੇ ਕੁਝ ਵਿਲੱਖਣ ਵਰਤਾਰਿਆਂ ਦੇ ਵੀ ਚਸ਼ਮਦੀਦ ਅਗਵਾਹ ਸਨ। ਅਜਿਹੀ ਇਕ ਘਟਨਾ ਅਖੰਡ ਕੀਰਤਨੀ ਜੱਥੇ ਵਾਲੇ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਨਾਲ ਸੰਬੰਧਿਤ ਹੈ। ਜਿਹਨਾਂ ਦਿਨਾਂ ਵਿੱਚ ਨਾਮਧਾਰੀਆਂ ਦੁਆਰਾ ਆਦਿ ਸ੍ਰੀ ਗੁਰੂ ਗਰੰਥ ਸਾਹਿਬ ਦੇ ਸਵਾ-ਲੱਖੀ ਪਾਠਾਂ ਦੀਆਂ ਲੜੀਆਂ ਦੇ ਸਬੰਧ ਵਿੱਚ ਪੱਤਰਾ ਪਾਠ ਚੱਲ ਰਹੇ ਸਨ ਤਾਂ ਭਾਈ ਰਣਧੀਰ ਸਿੰਘ ਹੋਰਾਂ, ਕਿਤੇ ਕਹਿ ਦਿੱਤਾ ਕਿ ਜੇ ਕੋਈ ਮਹਾਰਾਜ ਪ੍ਰਤਾਪ ਸਿੰਘ ਭੈਣੀ ਸਾਹਿਬ ਵਾਲਿਆਂ ਦਾ ਸਿਰ ਵੱਢ ਲਿਆਵੇ ਤਾਂ ਮੈਂ ਉਸਨੂੰ ਇਤਨੀ ਮਾਇਆ ਦਿਆਂਗਾ।

"ਸਤਿਗੁਰੂ ਪ੍ਰਤਾਪ ਸਿੰਘ ਜੀ ਅੰਮ੍ਰਿਤਸਰੋਂ ਲਾਲ ਸਿੰਘ ਡਰਾਈਵਰ ਤੇ ਭਾਈ ਵਜ਼ੀਰ ਸਿੰਘ ਜੀ ਨੂੰ ਕਾਰ ਤੇ ਸਾਥ ਲੈ, ਇਕ ਦਿਨ ਨਾਰੰਗਵਾਲ ਤਰਕਾਲਾਂ ਵੇਲੇ ਜਾ ਰਣਧੀਰ ਸਿੰਘ ਜੀ ਦੇ ਮਕਾਨ ਤਲੇ ਖਲੋ ਅਵਾਜ਼ ਦਿੱਤੀ, ਭਾਈ ਸਾਹਿਬ ਜੀ ਦਰਸ਼ਨ ਦਿਉ। ਭਾਈ ਹੋਰਾਂ ਤਲੇ ਦੇਖਿਆ ਤੇ ਨਾਮਧਾਰੀ ਸਿੱਖ ਜਾਣ, ਸੋਚੀਂ ਪੈ ਹੌਂਸਲਾ ਧਾਰ ਇਕੱਲੇ ਹੀ ਆਏ। ਸਤਿਗੁਰੂ ਜੀ ਪਉੜੀ ਵੱਲ ਦੋ ਕਦਮ ਅੱਗੇ ਹੋ ਮਿਲੇ ਤੇ ਸਤਿ ਸ੍ਰੀ ਅਕਾਲ ਕਹੀ। ਤਾਂ ਭਾਈ ਸਾਹਿਬ ਫਤਹਿ ਬੁਲਾ ਅਸਚਰਜ ਹੋ ਕਿਹਾ, ਆਓ ਮਹਾਰਾਜ, ਐਸ ਵੇਲੇ ਕਿਵੇਂ, ਕਿਧਰੋਂ ਰਸਤਾ ਏਧਰ ਦਾ ਢੂੰਢ ਆਏ। ਸਤਿਗੁਰੂ ਜੀ ਬੜੇ ਖੇੜੇ ਦੇ ਸੁਭਾ ਹੱਸਦੇ ਚਿਹਰੇ ਕਿਹਾ, ਅਸੀਂ ਤਾਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿੱਤ ਤੇ ਜਗਤ ਦੇ ਭਲੇ ਲਈ ਪਾਠ ਅਰੰਭੇ ਹਨ ਤੇ ਜੋ ਇਤਰਾਜ ਸਾਡੇ ਤੇ ਆਇਆ ਸੀ, ਸੋ ਭੀ ਮਿਟਾ ਦਿੱਤਾ ਹੈ। ਪਰ ਆਪ ਦੀ ਦੁਚਿਤੀ ਤੇ ਤਕਲੀਫ ਅਜੇ ਅੰਦਰੋਂ ਨਾ ਮੁੱਕੀ ਜਾਣ ਆਏ ਹਾਂ। ਜੇ ਅਸੀਂ ਮੰਦਾ ਕਰਦੇ ਹਾਂ ਤਾਂ ਤੁਸੀਂ ਰਕਮ ਕਿਉਂ ਭਰਦੇ ਹੋ। ਜੋ ਜੀਅ ਚਾਹੇ ਹੁਣੇ ਕਰ ਲਵੋ। ਇਹ ਸੁਣ ਭਾਈ ਜੀ ਕਿਹਾ, ਗੁਰੂ ਨਾਨਕ ਦੀ ਦਯਾ ਨਾਲ ਮੇਰੀ ਦੁਬਿਧਾ ਮੁੱਕ ਗਈ ਹੈ। ਤਾਂ ਸਤਿਗੁਰੂ ਜੀ ਹੱਸਦੇ ਹੱਸਦੇ, ਸਤਿ ਸ੍ਰੀ ਅਕਾਲ ਕਹਿ, ਸ੍ਰੀ ਭੈਣੀ

ਸਾਹਿਬ ਆਏ। ਇਹ ਵਾਰਤਾ ਸੁਣੀ ਤੇ ਮੈਂ ਹੋਰ ਸਿੱਖ ਤੋਂ ਭੀ ਸੀ, ਭਾਈ ਵਜ਼ੀਰ ਸਿੰਘ ਤੇ ਲਾਲ ਸਿੰਘ ਨੇ ਦੱਸ ਪ੍ਰਤੀਤ ਕਰਾਈ।"⓬

ਅਕਸਰ ਸਿੱਖਾਂ ਪਾਸੋਂ ਭੁੱਲਾਂ ਹੋ ਜਾਂਦੀਆਂ ਹਨ। ਅਜਿਹੇ ਸਮੇਂ ਭਾਈ ਵਜ਼ੀਰ ਸਿੰਘ ਜੀ ਸਿੱਖਾਂ ਦੀ ਬਖਸ਼ਬੰਦੀ ਲਈ ਸਤਿਗੁਰੂ ਜੀ ਤੋਂ ਯਾਚਨਾ ਕਰ ਕੇ, ਟੁੱਟੀ ਸਿੱਖੀ ਮੁੜ ਗੰਢਣ ਦਾ ਕਾਰਜ ਵੀ ਕਰਦੇ ਸਨ। ਡੇਰਾ ਭੈਣੀ ਸਾਹਿਬ ਵਿੱਚ ਰਹਿਣ ਵਾਲੇ ਸੋਹਣ ਸਿੰਘ ਖਤਰਾਈਏ ਤੋਂ ਕੋਈ ਅਵੱਗਿਆ ਹੋ ਗਈ। ਸਤਿਗੁਰੂ ਜੀ ਨੇ ਪੰਥ ਵਿੱਚੋਂ ਕੱਢਣ ਅਤੇ ਭੈਣੀ ਸਾਹਿਬ ਤੋਂ ਤੁਰੰਤ ਚਲੇ ਜਾਣ ਦਾ ਹੁਕਮ ਕਰ ਦਿੱਤਾ। ਮਾਤਾ ਜੀਵਨ ਕੌਰ, ਭਾਈ ਵਜ਼ੀਰ ਸਿੰਘ ਅਤੇ ਸੰਤ ਰਤਨ ਸਿੰਘ ਲਾਂਗਰੀ ਨੇ ਉਸ ਨੂੰ ਨੇੜੇ ਤੇੜੇ ਕੁਝ ਦਿਨ ਕੱਟਣ ਲਈ ਕਿਹਾ। ਉਹ ਗੁਰੂਸਰ ਲੱਲਾਂ ਵਾਲੇ ਡੇਰੇ ਤੇ ਚਲਾ ਗਿਆ। ਸੰਤ ਸੇਵਾ ਸਿੰਘ ਨੌਸ਼ਹਿਰਾ ਪੰਨਵਾਂ ਜੋ ਭਾਈ ਕ੍ਰਿਪਾ ਸਿੰਘ ਹਜ਼ੂਰੀ ਲਾਂਗਰੀ ਦੇ ਪਿਤਾ ਸਨ, ਉਹਨਾਂ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਸਿੱਖ ਸਦਾ ਭੁੱਲਦਾ ਪਰ ਤੁਸੀਂ ਬਖਸ਼ਿੰਦ ਹੋ। ਕਿਸੇ ਸਿੱਖ ਨੂੰ ਪੰਥ ਜਾਂ ਸੰਗਤ ਵਿੱਚੋਂ ਕੱਢਣਾ ਯੋਗ ਨਹੀਂ। ਜਦੋਂ ਸਤਿਗੁਰੂ ਜੀ ਸਹਿਜ ਰੂਪ ਵਿੱਚ ਆਏ, ਭਾਈ ਵਜ਼ੀਰ ਸਿੰਘ ਨੇ ਸੋਹਣ ਸਿੰਘ ਨੂੰ ਲੱਲਾਂ ਤੋਂ ਬੁਲਾ ਬਖਸ਼ਬੰਦੀ ਕਰਵਾ ਦਿੱਤੀ।⓭

ਸ੍ਰ। ਕੇਸਰ ਸਿੰਘ ਚਵਿੰਡਾ ਦਾ ਭੋਗ, 19 ਭਾਦਰੋਂ 2001 ਸੰਬਤ (ਮੁਤਾਬਿਕ 1944 ਈ।) ਨੂੰ ਸੀ। ਸਤਿਗੁਰੂ ਜੀ ਸਾਲਾਨਾ ਜਪ ਪ੍ਰਯੋਗ ਵਿੱਚ ਭਾਗ ਲੈ ਰਹੇ ਸਨ ਸ੍ਰੀ ਭੈਣੀ ਸਾਹਿਬ ਅਤੇ ਰਾਤ ਵਾਪਸ ਮੁੜਿਆ ਨਹੀਂ ਸੀ ਜਾਣਾ, ਚਵਿੰਡਾ (ਸਿਆਲਕੋਟ) ਤੋਂ ਹੋ ਕੇ। ਸੋ ਆਪਣੀ ਜਗ੍ਹਾ ਤੇ ਆਪ ਨੇ ਇਸ ਭੋਗ ਮੇਲੇ ਤੇ ਭਾਈ ਵਜ਼ੀਰ ਸਿੰਘ ਜੀ ਅਤੇ ਛੋਟੇ ਸਾਹਿਬਜ਼ਾਦੇ ਬਾਬਾ ਬੀਰ ਸਿੰਘ ਜੀ ਨੂੰ ਭੇਜਿਆ ਸੀ।⓮

ਵੰਡ ਤੋਂ ਪਹਿਲਾਂ ਪੱਛਮੀ ਪੰਜਾਬ ਦੇ ਜ਼ਿਲ੍ਹਾ ਸ਼ੇਖੂਪੁਰਾ ਦੇ ਸ੍ਰ। ਨੌਨਿਹਾਲ ਸਿੰਘ ਮਾਨ ਨੇ, ਅਕਾਲੀ ਉਮੀਦਵਾਰ ਦੇ ਉਲਟ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਤੇ ਕਾਂਗਰਸ ਨੂੰ ਵੋਟਾਂ ਪਾਉਣ ਕਾਰਨ, ਆਪਣੇ ਮੁਜ਼ਾਰੇ, ਨਾਮਧਾਰੀ ਕੰਬੋਅ ਸਿੱਖਾਂ ਨੂੰ ਜ਼ਮੀਨ ਵਾਹੁਣ ਲਈ ਨਾ ਦਿੱਤੀ। ਇਹ ਸੁਣ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬਚਨ ਕੀਤਾ ਸੀ–"ਜੇ ਮੇਰੇ ਸਤਿਗੁਰੂ ਰਾਮ ਸਿੰਘ ਜੀ ਨੇ ਚਾਹਿਆ ਤਾਂ ਇਹ ਕੰਬੋਅ ਸਿੱਖ ਵੀ ਜ਼ਮੀਨਾਂ ਦੇ ਮਾਲਕ ਹੋਣਗੇ। ਇਸ ਬਚਨ ਨੂੰ ਮੂਰਤਮਾਨ ਕਰਨ ਲਈ ਆਪ ਨੇ ਭਾਈ ਵਜ਼ੀਰ ਸਿੰਘ ਅਤੇ ਸੰਤ ਆਲਾ ਸਿੰਘ ਜੀ ਨਾਲ ਮਤਾ ਮੇਲ ਕੇ, ਸਿਰਸਾ ਤਹਿਸੀਲ ਦੇ ਰਾਣੀਆ ਥਾਣੇ ਦੇ ਕੁਝ ਪਿੰਡਾਂ ਵਿੱਚ ਸਾਧ ਸੰਗਤ ਲਈ ਜ਼ਮੀਨ ਖਰੀਦ ਕੇ ਜਨਵਰੀ, ਫਰਵਰੀ 1947 ਵਿੱਚ ਰਜਿਸਟਰੀਆਂ ਕਰਵਾ ਲਈਆਂ ਸਨ।⓰

ਕਿਉਂਕਿ ਵੰਡ ਤੋਂ ਪਹਿਲਾਂ ਛੁੱਟੀ ਲੈ ਕੇ ਸੰਤ ਬਹਾਦਰ ਸਿੰਘ ਆਪਣੇ ਪਿੰਡ ਕੱਟਿਆਂਵਾਲੇ ਚਲੇ ਗਏ ਸਨ। ਗੁਰੂ ਕੇ ਖਜਾਨੇ ਦੀ ਸੇਵਾ ਹੁਣ ਭਾਈ ਵਜ਼ੀਰ ਸਿੰਘ ਪਾਸ ਹੁੰਦੀ ਸੀ। ਦੇਸ਼ ਦੇ ਬਟਵਾਰੇ ਬਾਅਦ ਕਿਉਂਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਕਾਫੀ ਸਮਾਂ ਚੁਚਾਲ (ਹੁਣ ਜੀਵਨ ਨਗਰ) ਰਹਿੰਦੇ ਸਨ। ਸੰਗਤ ਵੱਡੀ ਗਿਣਤੀ ਵਿੱਚ ਪੱਛਮੀ ਪੰਜਾਬ ਤੋਂ ਉੱਜੜ ਕੇ ਆਉਣ ਵਾਲੀ ਇੱਥੇ ਪੁੱਜ ਰਹੀ ਸੀ। ਹਜਾਰਾਂ ਦੀ ਗਿਣਤੀ ਵਿੱਚ ਸੰਗਤ, ਮਾਲ ਪਸ਼ੂ ਗੱਡਿਆਂ ਵਾਲੇ ਇਹਨਾਂ ਦੇ ਸੰਭਾਵਿਤ ਖਰਚ ਪੱਠੇ ਦੀ ਭਾਈ ਵਜ਼ੀਰ ਸਿੰਘ ਹੋਰਾਂ ਦੇ ਮਨ ਵਿੱਚ ਚਿੰਤਾ ਉਪਜ ਪਈ ਕਿ ਇਹਨਾਂ ਸਾਰਿਆਂ ਦਾ ਗੁਜ਼ਾਰਾ ਕਿਵੇਂ ਚੱਲੇਗਾ। "ਸਤਿਗੁਰੂ ਜੀ ਇਕ ਦਿਨ ਕੋਠੇ ਤੇ ਚੜ੍ਹਦਿਆਂ ਦੇਖਿਆ, ਦੂਰ ਤੱਕ ਗੱਡਿਆਂ ਤੇ ਸਿੱਖਾਂ ਦੀਆਂ ਲਾਮ ਡੋਰੀਆਂ ਲੱਗੀਆਂ ਸੀ। ਤੇ ਕੋਠੀ ਚੁਚਾਲ ਦੇ ਅੰਦਰ ਬਾਹਰ ਭੀ ਭੀੜ ਸੀ। ਸਤਿਗੁਰੂ ਜੀ ਨੇ ਭਾਈ ਵਜ਼ੀਰ ਸਿੰਘ ਜੀ ਨੂੰ ਕਿਹਾ, ਮਤ ਤੁਸੀਂ ਜੀਅ ਵਿੱਚ ਲਿਆਉ ਕਿ ਇਹ ਕਿੱਥੋਂ ਖਾਣਗੇ। ਇਹ ਆਪਣਾ ਰਿਜ਼ਕ ਨਸੀਬ ਨਾਲ ਲੈ ਕੇ ਹੀ ਆਏ ਹਨ। ਭਾਈ ਵਜ਼ੀਰ ਸਿੰਘ ਜੀ ਮੈਨੂੰ ਦੱਸਿਆ, ਮੇਰੇ ਮਨ ਵਿੱਚ ਏਤਨੇ ਸਿੱਖ, ਪਸ਼ੂ, ਗੱਡੇ ਆਏ ਦੇਖ ਠੀਕ ਜੋ ਆਈ ਸੀ, ਸੋ ਹੀ ਸਤਿਗੁਰੂ ਜੀ ਮੇਰੀ ਇਹ ਸੋਚ ਮਿਟਾਈ ਸੀ।"⓱ ਕਈ ਮਹੀਨੇ ਇੱਥੇ ਗੁਰੂ ਘਰ ਦਾ ਲੰਗਰ ਅਤੁੱਟ ਚੱਲਿਆ ਤੇ ਫਿਰ ਹੌਲੇ ਹੌਲੇ ਸਭ ਅੱਗੇ ਆਪੋ ਆਪਣੇ ਟਿਕਾਣਿਆਂ ਤੇ ਖਰੀਦੀ ਜ਼ਮੀਨ ਅਤੇ ਕੁਝ ਅਲਾਟੀਆਂ ਵਾਲੇ ਪਿੰਡਾਂ ਵਿੱਚ ਬੈਠਦੇ ਗਏ। ਪੱਛਮੀ ਪੰਜਾਬ ਵਿੱਚੋਂ ਉੱਜੜ ਕੇ ਆਇਆਂ ਦੇ ਮੁੜ ਵਸੇਬੇ ਦਾ ਵੱਡਾ ਕਾਰਜ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਸ ਸਮੇਂ ਕੀਤਾ ਸੀ।

ਫਰਵਰੀ 1949 ਵਿੱਚ ਜਦੋਂ ਭਾਈ ਵਜ਼ੀਰ ਸਿੰਘ ਜੀ ਚੁਚਾਲ ਕੋਠੀ ਵਿੱਚ ਹੀ ਸਨ ਇਕ ਦਿਨ ਰਿਵਾਲਵਰ ਸਾਫ ਕਰਦਿਆਂ, ਗੁਰਦਿੱਤ ਸਿੰਘ ਲੋਹਾਰ ਪਿੰਡੀ ਦਾਸੀਏ ਦੇ ਭਣੇਵੇਂ ਜੋਗਿੰਦਰ ਸਿੰਘ ਤੋਂ ਅਚਨਚੇਤ ਗੋਲੀ ਚੱਲ ਗਈ ਜੋ ਭਾਈ ਵਜ਼ੀਰ ਸਿੰਘ ਜੀ ਦੇ ਖੱਬੇ ਪੱਟ ਵਿੱਚ ਵੱਜੀ। ਸਿਰਸਾ ਜਾ ਕੇ ਗੋਲੀ ਕਢਾ ਦਿੱਤੀ ਗਈ ਅਤੇ ਕੁਝ ਦਿਨਾਂ ਵਿੱਚ ਆਪ ਠੀਕ ਹੋ ਕੇ ਫਿਰ ਸਤਿਗੁਰੂ ਜੀ ਦੀ ਸੇਵਾ ਦੇ ਮੋਰਚੇ ਤੇ ਆ ਗਏ।⓱ ਉਪਰੋਕਤ ਜੋਗਿੰਦਰ ਸਿੰਘ ਦਾ ਲੜਕਾ ਭਾਈ ਗੁਰਵਿੰਦਰ ਸਿੰਘ ਹੈ ਜੋ ਪਿਛਲੇ 20 ਸਾਲਾਂ ਤੋਂ ਅਪਾਹਜਾਂ, ਬੇਸਹਾਰਿਆਂ ਲਈ ਸਿਰਸਾ ਵਿਖੇ ਭਾਈ ਕਨ੍ਹਈਆ ਆਸ਼ਰਮ ਚਲਾਉਂਦਾ ਹੈ। ਇਸ

ਵਰ੍ਹੇ ਭਾਰਤ ਸਰਕਾਰ ਨੇ ਉਸ ਨੂੰ ਪਦਮ ਸ੍ਰੀ ਨਾਲ ਅਲੰਕਰਿਤ ਕੀਤਾ ਹੈ।

ਲੰਮਾਂ ਸਮਾਂ ਸਤਿਗੁਰੂ ਜੀ ਦੀ ਸੇਵਾ ਵਿੱਚ ਰਹਿਣ ਕਾਰਨ, ਉਹਨਾਂ ਨਾਲ ਵੱਖ ਵੱਖ ਸਾਧੂਆਂ, ਸੰਤਾਂ ਦੀਆਂ ਗੋਸ਼ਟੀਆਂ ਸੁਣਨ ਸਦਕਾ, ਨਾਮਧਾਰੀ ਇਤਿਹਾਸ ਨਾਲ ਸੰਬੰਧਿਤ ਬਹੁਤ ਸਾਖੀਆਂ ਭਾਈ ਜੀ ਨੂੰ ਕੰਠਾਗਰ ਹੋ ਗਈਆਂ ਸਨ। "ਕਥਾ ਵਿੱਚ ਜਿਉਣ ਸਿੰਘ ਜੀ ਤੇ ਬੀਰ ਸਿੰਘ ਚੁੰਨ੍ਹੀ ਵਾਲਿਆਂ ਦਾ ਪਰਸੰਗ ਆਇਆ। ਭਾਈ ਵਜ਼ੀਰ ਸਿੰਘ ਜੀ ਕਿਹਾ, ਕੁਝ ਬਚਨ ਰਹਿ ਗਏ ਨੇ। ਸਤਿਗੁਰੂ ਜੀ ਨੇ ਮੈਨੂੰ ਉਂਗਲੀ ਦੇ ਇਸ਼ਾਰੇ ਨਾਲ ਕਿਹਾ, ਤੂੰ ਭਾਈ ਜੀ ਤੋਂ ਕਹੇ ਬਚਨ ਲਿਖ ਲੈ। ਭਾਈ ਜੀ ਦੱਸਿਆ—ਜਿਊਣ ਸਿੰਘ ਜੀ ਬੀਰ ਸਿੰਘ ਨੂੰ ਕਿਹਾ, ਆਪਣੇ ਸਹੁਰਿਆਂ ਦੇ ਪਿੰਡੋਂ ਘਰੋਂ, ਮੰਗ ਕੇ ਲਿਆ। ਬੀਰ ਸਿੰਘ ਸਹੁਰਿਆਂ ਦੇ ਘਰੋਂ ਜਾ ਮੰਗਿਆ। ਕੁੜੀਆਂ ਜੁੜੀਆਂ, ਮਾਈਆਂ ਆਈਆਂ, ਰੀਝ ਨਾਲ ਚੰਗਾ ਚੋਖਾ ਪਦਾਰਥ ਦਿੱਤਾ, ਸੋ ਬੀਰ ਸਿੰਘ ਨੇ ਲਿਆ ਛਕਾਇਆ।" ਇਸੇ ਤਰ੍ਹਾਂ ਭਾਈ ਜੀ ਨੇ ਬੀਰ ਸਿੰਘ ਹੋਰਾਂ ਨੂੰ ਕਾਮ ਦਾ ਤੰਗ ਕਰਨਾ ਤੇ ਗੁਰੂ ਹਰੀ ਸਿੰਘ ਜੀ ਨੇ ਉਸਨੂੰ ਸਦਾ ਲਈ ਸ਼ਾਂਤ ਕਰਨਾ, ਇਹ ਸਾਖੀ ਵੀ ਭਾਈ ਜੀ ਨੇ ਸੰਤ ਤਰਨ ਸਿੰਘ ਵਹਿਮੀ ਨੂੰ ਨੋਟ ਕਰਵਾਈ ਸੀ।[18] ਇਸ ਤਰ੍ਹਾਂ ਅਸੀਂ ਭਾਈ ਵਜ਼ੀਰ ਸਿੰਘ ਜੀ ਨੂੰ ਨਾਮਧਾਰੀ ਇਤਿਹਾਸ ਦੇ ਸਰੋਤ-ਪੁਰਖ ਵੀ ਕਹਿ ਸਕਦੇ ਹਾਂ।

ਭਾਈ ਵਜ਼ੀਰ ਸਿੰਘ ਹੋਰਾਂ ਦੀ ਮਾਤਾ ਭੋਲੀ ਦੇ ਭੋਗ ਤੇ 23 ਕੱਤਕ 2009 ਸੰਬਤ (ਮੁਤਾਬਿਕ ਨਵੰਬਰ 1952) ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਚੱਕ ਦਰਸ਼ਨ ਦਿੱਤੇ ਸਨ।

21-22 ਅਗਸਤ 1959 ਦੀ ਦਰਮਿਆਨੀ ਰਾਤ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਪ੍ਰਤਾਪ ਸਿੰਘ ਜੀ ਬ੍ਰਹਮਲੀਨ ਹੋ ਗਏ ਸਨ। ਇਸ ਤੋਂ ਪਹਿਲਾਂ ਆਪ ਮੰਡੀ (ਹਿਮਾਚਲ ਪਰਦੇਸ਼) ਵਿੱਚ ਸਿਹਤ ਲਾਭ ਵਾਸਤੇ ਗਏ ਸਨ, ਪਰ ਸਰੀਰ ਠੀਕ ਨਹੀਂ ਸੀ ਹੋ ਰਿਹਾ। ਸਰੀਰ ਦੀ ਹਾਲਤ ਨੂੰ ਵੇਖਦਿਆਂ "ਭਾਈ ਵਜ਼ੀਰ ਸਿੰਘ ਜੀ, ਰਤਨ ਸਿੰਘ ਨੂੰ ਕਹਿੰਦੇ, "ਰਤਨ ਇਹ ਸਤਿਗੁਰੂ ਜੀ ਦੀ ਦੇਹ, ਭੈਣੀ ਸਾਹਿਬ ਤੇ ਨਾਮਧਾਰੀ ਪੰਥ ਦੀ ਇਮਾਨਤ, ਸਾਨੂੰ ਭੈਣੀ ਸਾਹਿਬ ਜਿਵੇਂ ਕਿਵੇਂ ਲੈ ਕੇ ਪੁੱਜਣਾ ਚਾਹੀਦਾ ਏ। ਜੇ ਜ਼ਰਾ ਭੀ ਏਦੂੰ ਦੇਰ-ਢਿੱਲ ਹੋ ਗਈ ਤਾਂ ਸਾਨੂੰ ਫੇਰ ਕੁਝ ਨਹੀਂ ਸੁੱਝਣਾ। ਭਾਈ ਜੀ ਆਪ ਭੀ ਅੰਨ ਜਲ ਛੱਡ ਬੈਠੇ ਸੀ ਤੇ ਬਾਬਾ ਬੀਰ ਸਿੰਘ ਜੀ ਭੀ ਕੋਲ ਬੈਠੇ ਰਹਿੰਦੇ ਸੀ। ਪਰ ਸਤਿਗੁਰੂ ਜੀ ਨੂੰ ਕਹਿ ਨਾ ਸਕਦੇ ਸੀ ਕਿ ਸੱਚੇ ਪਾਤਸ਼ਾਹ ਭੈਣੀ ਸਾਹਿਬ ਚੱਲੀਏ। ਅੰਤ 31 ਸਾਵਣ (2016 ਸੰਬਤ) ਭਾਈ ਵਜ਼ੀਰ ਸਿੰਘ ਜੀ ਰਾਤ ਦੇ ਇਕ ਵਜੇ, ਰਤਨ ਸਿੰਘ ਨੂੰ ਜਗਾ ਕੇ ਕਿਹਾ, "ਰਤਨ ਮੈਂ ਭੀ ਅੰਦਰੋਂ ਅਰਜ਼ ਕਰਦਾ ਹਾਂ, ਤੂੰ ਭੀ ਕਰ, ਹੇ ਸੱਚੇ ਪਾਤਸ਼ਾਹੋ, ਸਾਡੀ ਭੈਣੀ ਸਾਹਿਬ ਤੇ ਨਾਮਧਾਰੀ ਪੰਥ ਵੱਲੋਂ ਪੱਤ ਰੱਖੋ, ਬਖਸ਼ਿਸ਼ ਕਰੋ ਤੇ ਭੈਣੀ ਸਾਹਿਬ ਚੱਲੋ।" ਕਹਿ ਭਾਈ ਜੀ ਆਪ ਕੁਝ ਸਬਾਬ ਲੈ ਕਾਰ ਵਿੱਚ ਆ ਬੈਠੇ। ਬਾਬਾ ਬੀਰ ਸਿੰਘ ਜੀ ਕਿਹਾ ਹੌਂਸਲਾ ਨਹੀਂ ਪੈਂਦਾ ਅਰਜ਼ ਕਰਨ ਦਾ, ਮੈਂ ਭੀ ਗੁਪਤ ਅਰਦਾਸ ਕਰਦਾ ਹਾਂ ਸੱਚੇ ਪਾਤਸ਼ਾਹ ਭੈਣੀ ਸਾਹਿਬ ਚੱਲੋ। ਸੰਗਤ ਨੂੰ ਦਰਸ਼ਨ ਦੇਵੋ। ਥੋਹੜੇ ਚਿਰ ਬਾਅਦ ਹੀ ਸਤਿਗੁਰੂ ਜੀ ਬਾਬਾ ਬੀਰ ਸਿੰਘ ਜੀ ਨੂੰ ਕਿਹਾ, 'ਸਬਾਬ ਕਾਰ ਵਿੱਚ ਧਰੋ, ਭੈਣੀ ਸਾਹਿਬ ਚੱਲੀਏ ਤੇ ਸਾਧ ਸੰਗਤ ਦਾ ਦਰਸ਼ਨ ਕਰੀਏ।"[19]

"ਸੰਤ ਰਤਨ ਸਿੰਘ ਜੀ ਦੱਸਦੇ ਹਨ, ਸਤਿਗੁਰੂ ਜੀ ਭੀ ਮੰਡੀ ਇਕ ਦਿਨ ਕਿਹਾ ਸੀ, ਜੇ ਭਾਈ ਅਗਦੀ ਚੜ੍ਹ ਜਾਂਦਾ ਤਾਂ ਚੰਗਾ ਸੀ, ਪਿੱਛੋਂ ਦੁਖੀ ਹੋਵੇਗਾ।" 32 ਸਾਉਣ ਦੀ ਸ਼ਾਮ ਸਤਿਗੁਰੂ ਜੀ ਦੇ ਗੋਲ ਮੰਦਰ ਵਾਲੇ ਮੰਜੇ ਤੋਂ ਹਟਵੇਂ ਬੈਠ ਹਉਕੇ ਭਰਦੇ ਰਹੇ। 21-22 ਅਗਸਤ ਦੀ ਦਰਮਿਆਨੀ ਰਾਤ ਸਤਿਗੁਰੂ ਜੀ ਜੋਤੀ ਜੋਤ ਸਮਾ ਗਏ। ਸਤਿਗੁਰੂ ਜੀ ਦਾ ਸਸਕਾਰ ਤਾਂ 22 ਅਗਸਤ ਦੀ ਸ਼ਾਮ ਤੱਕ ਕਰ ਦਿੱਤਾ ਗਿਆ। ਜਦੋਂ ਆਪ ਦਾ ਅੰਗੀਠਾ ਜਲ ਪ੍ਰਵਾਹ ਕਰਨਾ ਸੀ ਤਾਂ ਵੈਰਾਗੀ ਹੋਏ ਭਾਈ ਜੀ ਨਾਲ ਨਹੀਂ ਜਾ ਸਕੇ। ਸਤਿਗੁਰੂ ਜੀ ਦੇ ਵਿਓਗ ਵਿੱਚ ਹਾਵੇ ਭਰਦਿਆਂ ਹੀ ਭਾਈ ਜੀ ਦੇ ਜੀਵਨ ਦਾ ਬਾਕੀ ਰਹਿੰਦਾ ਸਮਾਂ ਬੀਤਿਆ। ਹੁਣ ਗੁਰਗੱਦੀ ਤੇ ਸਤਿਗੁਰੂ ਜਗਜੀਤ ਸਿੰਘ ਜੀ ਬਿਰਾਜਮਾਨ ਹੋਏ। 10 ਸਤੰਬਰ 1959 ਨੂੰ ਸਤਿਗੁਰੂ ਜੀ ਨਮਿੱਤ ਗੁਰਬਾਣੀ ਪਾਠਾਂ ਦੇ ਭੋਗ ਪਾਏ ਗਏ ਅਤੇ ਇਸੇ ਦਿਨ ਡੇਢ ਲੱਖ ਦੇ ਵਿਸ਼ਾਲ ਇਕੱਠ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਦਸਤਾਰ ਬੰਦੀ ਦੀ ਰਸਮ ਹੋਈ। ਇਹ ਦਸਤਾਰ ਨਾਮਧਾਰੀ ਪੰਥ ਵੱਲੋਂ ਸੀ ਅਤੇ ਭਾਈ ਵਜ਼ੀਰ ਸਿੰਘ ਜੀ ਨੇ ਇਹ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸੀਸ ਤੇ ਧਾਰਨ ਕਰਨ ਲਈ ਭੇਟ ਕੀਤੀ ਸੀ।[20]

ਬਾਕੀ ਜੀਵਨ ਦਾ ਸਮਾਂ ਭਾਈ ਸਾਹਿਬ ਨੇ ਜੀਵਨ ਨਗਰ, ਸਤਿਗੁਰੂ ਜੀ ਵਾਲੀ ਕੋਠੀ ਵਿੱਚ ਹੀ ਉਹਨਾਂ ਦੀਆਂ ਯਾਦਾਂ ਵਿੱਚ ਅੱਠੇ ਪਹਿਰ ਲੀਨ ਰਹਿੰਦਿਆਂ ਬਿਤਾਇਆ ਜਾਂ ਆਪ ਲਹਿੰਦੇ ਪਾਸੇ ਵਾਲੀ ਦੀਵਾਰ ਨਾਲ ਲੱਗੀਆਂ ਬਕਾਇਣਾਂ/ ਧਰੇਕਾਂ ਹੇਠ ਸਫ ਵਿਛਾ ਕੇ ਪਏ ਰਹਿੰਦੇ ਸਨ। ਕਿਸੇ ਨੇ ਵੀ ਹੁਣ ਭਾਈ ਸਾਹਿਬ ਦੇ ਚਿਹਰੇ ਤੇ ਖੇੜਾ ਕਦੇ ਨਹੀਂ ਸੀ ਵੇਖਿਆ।

ਸਤਿਗੁਰੂ ਜਗਜੀਤ ਸਿੰਘ ਜੀ ਵੱਲੋਂ ਭਾਈ ਸਾਹਿਬ ਦਾ ਮਾਣ-ਤਾਣ ਪਹਿਲਾਂ ਜਿਉਂ ਹੀ ਬਰਕਰਾਰ ਰੱਖਿਆ ਗਿਆ। 20-21 ਵੈਸਾਖ 2019 ਸੰਬਤ (ਮੁਤਾਬਿਕ ਮਈ 1962 ਈ।) ਦੀ ਦਰਮਿਆਨੀ ਰਾਤ ਭਾਈ ਜੀ ਜੀਵਨ ਨਗਰ ਵਿਖੇ ਹੀ ਆਪਣੀ ਜੀਵਨ ਯਾਤਰਾ ਸੰਪੂਰਨ ਕਰ ਗਏ। ਇਲਾਕਾ ਭਰ ਦੀਆਂ ਸੰਗਤਾਂ ਦੇ ਇਕੱਠ ਵਿੱਚ ਆਪ ਦਾ ਸਸਕਾਰ 21 ਵੈਸਾਖ ਨੂੰ ਹੋਇਆ। ਆਪ ਦੇ ਨਮਿੱਤ ਪਾਠਾਂ ਦੇ ਭੋਗ ਅਤੇ ਮੇਲਾ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ 8 ਜੇਠ ਨੂੰ ਕੀਤਾ ਗਿਆ।

ਮਾਸਟਰ ਅਜੀਤ ਸਿੰਘ ਜੀ ਚੀਮਾ ਨੇ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਿਛੋੜੇ ਸਮੇਂ ਇਕ ਹਿਰਦੇ ਸਪਰਸ਼ੀ ਕਵਿਤਾ ਵਿੱਚ ਲਿਖਿਆ ਸੀ-

"ਤੂੰ ਤਾਂ ਲਾਂਗਰੀ ਰਤਨ ਦੀ ਦਸ਼ਾ ਉਤੇ,
ਜਰਾ ਜਿੰਨਾ ਨਾ ਕੀਤਾ ਧਿਆਨ ਸਤਿਗੁਰ।
ਪੱਥਰ ਵਾਂਗਰਾ ਹੋਇਆ 'ਵਜ਼ੀਰ' ਤੇਰਾ,
ਤੈਨੂੰ ਸਮਝਿਆ ਓਸ ਈਮਾਨ ਸਤਿਗੁਰ।"

ਵੈਰਾਗ, ਤਿਆਗ ਦੀ ਮੂਰਤ ਭਾਈ ਸਾਹਿਬ ਭਾਈ ਵਜ਼ੀਰ ਸਿੰਘ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਆਪਣੀ ਸੇਵਾ ਅਤੇ ਸੁਆਮੀ-ਭਗਤੀ ਨਾਲ ਰਿਝਾਅ ਗਏ। ਇਹੋ ਕਾਰਨ ਸੀ ਕਿ ਸਤਿਗੁਰੂ ਜੀ ਨੂੰ ਆਭਾਸ ਹੋਇਆ ਕਿ ਸਾਡੇ ਜਾਣ ਬਾਅਦ ਭਾਈ ਜੀ ਦਾ ਰਹਿੰਦਾ ਜੀਵਨ ਬੇਸੁਆਦ ਅਤੇ ਨੀਰਸ ਹੋ ਜਾਏਗਾ। ਆਪ ਨੇ ਸਤਿਗੁਰੂ ਜੀ ਤੋਂ ਬਾਅਦ ਮੁਸ਼ਕਿਲ ਨਾਲ ਪੌਣੇ ਕੁ ਤਿੰਨ ਸਾਲ ਦਾ ਹੀ ਸਮਾਂ ਬਤੀਤ ਕੀਤਾ ਸੀ। ਆਪ ਦੀਆਂ ਨਿਜੀ ਲੋੜਾਂ ਬਹੁਤ ਸੀਮਿਤ ਸਨ। ਜੇ ਕਛਹਿਰਾ ਪਾਟ ਜਾਣਾ ਤਾਂ ਨਵਾਂ ਲੈਣ ਦੀ ਬਜਾਏ ਉਸੇ ਨੂੰ ਟਾਕੀ ਲੁਆ ਲੈਣੀ। ਆਪ ਸਤਿਗੁਰੂ ਜੀ ਦੇ ਦਰਬਾਰ ਵਿੱਚ ਰਹਿਣ ਵਾਲੇ ਹੋਰ ਸੇਵਕਾਂ ਨਾਲ ਵੀ ਬੜਾ ਸਨੇਹ ਰੱਖਦੇ ਸਨ ਅਤੇ ਸਮੇਂ ਸਮੇਂ ਉਹਨਾਂ ਦੇ ਕੰਮ ਆਉਣ ਵਾਲੀ ਸਿੱਖਿਆ ਦਿਆ ਕਰਦੇ ਸਨ। ਨਵੇਂ ਸੇਵਕਾਂ ਨੂੰ ਜੜ੍ਹ ਤੇ ਚੇਤਨ ਮਾਇਆ ਤੋਂ ਬਚਣ ਦਾ ਉਪਦੇਸ਼ ਦਿਆ ਕਰਦੇ ਸਨ। ਆਪ ਨੇ 70-71 ਸਾਲ ਦੀ ਆਰਜਾ ਬਤੀਤ ਕੀਤੀ। ਸਤਿਗੁਰੂ ਜੀ ਤੋਂ ਨਿੱਖੜ ਕੇ ਜੇ ਕੋਈ ਦਿਨ ਰਾਤ ਕੱਟਣੀ ਪੈਂਦੀ ਤਾਂ ਉਦੋਂ ਵੀ ਵੈਰਾਗੀ ਹੋ ਕੇ ਪਏ ਰਹਿੰਦੇ। ਆਪ ਗੁਰਸਿੱਖੀ ਵਿੱਚ ਸੇਵਾ ਦੇ ਉੱਚੇ ਮਾਪਦੰਡ ਨਿਰਧਾਰਿਤ ਕਰ ਗਏ ਹਨ।

**-ਹਵਾਲੇ ਤੇ ਟਿੱਪਣੀਆਂ-**


1। ਤੇਜਾ ਸਿੰਘ ਕੰਵਲ, ਚੰਨ ਤਾਰੇ (ਕਾਵਿ ਸੰਗ੍ਰਹਿ), ਮਾਰਚ 1993, ਫਲੋਰਾ ਪ੍ਰਕਾਸ਼ਨ, ਟੋਰਾਂਟੋ ਕੈਨੇਡਾ, ਸਫਾ 46

2। ਸੰਤ ਤਰਨ ਸਿੰਘ ਵਹਿਮੀ, ਜੱਸ ਜੀਵਨ, ਭਾਗ ਪਹਿਲਾ, ਪਹਿਲੀ ਛਾਪ, ਸਫਾ 104-106

3। ਉਪਰੋਕਤ, ਸਫਾ 116-17

4। ਉਪਰੋਕਤ, ਸਫਾ 279

5। ਸੰਤ ਤਰਨ ਸਿੰਘ ਵਹਿਮੀ, ਜੱਸ ਜੀਵਨ, ਭਾਗ ਦੂਜਾ, ਸਫਾ 137

6। ਉਪਰੋਕਤ, ਸਫਾ 29-31

7। ਉਪਰੋਕਤ, ਸਫਾ 90

8। ਉਪਰੋਕਤ, ਸਫਾ 88

9। ਉਪਰੋਕਤ, ਸਫਾ 90

10।ਉਪਰੋਕਤ, ਸਫਾ 96

11।ਸੰਤ ਤਰਨ ਸਿੰਘ ਵਹਿਮੀ, ਜੱਸ ਜੀਵਨ, ਭਾਗ ਤੀਜਾ, ਸਫਾ 124

12।ਉਪਰੋਕਤ, ਸਫਾ 142-43, ਇਹ ਘਟਨਾ 1941-42 ਦੀ ਹੈ।

13।ਉਪਰੋਕਤ, ਸਫਾ 316

14।ਉਪਰੋਕਤ, ਸਫਾ 317

15।ਸੰਤ ਤਰਨ ਸਿੰਘ ਵਹਿਮੀ, ਜੱਸ ਜੀਵਨ, ਭਾਗ ਚੌਥਾ, ਸਫਾ 25

16।ਉਪਰੋਕਤ, ਸਫਾ 115

17।ਉਪਰੋਕਤ, ਸਫਾ 231

18।ਸੰਤ ਤਰਨ ਸਿੰਘ ਵਹਿਮੀ, ਜੱਸ ਜੀਵਨ, ਭਾਗ ਪੰਜਵਾਂ, ਸਫਾ 178। ਇੱਥੇ ਵਰਣਿਤ ਕਥਾ ਜੀਵਨ ਨਗਰ ਵਿਖੇ ਭਾਦਰੋਂ 2007 ਬਿਕ੍ਰਮੀ ਮੁਤਾਬਿਕ 1950 ਈ। ਵਿੱਚ ਹੋ ਰਹੀ ਸੀ।

19।ਸੰਤ ਤਰਨ ਸਿੰਘ ਵਹਿਮੀ, ਜੱਸ ਜੀਵਨ, ਭਾਗ ਛੇਵਾਂ, ਸਫਾ 362

20।ਉਪਰੋਕਤ, ਸਫਾ 384



ਪਿੰਡ ਤੇ ਡਾਕਘਰ: ਕਰੀਵਾਲਾ,
ਜ਼ਿਲ੍ਹਾ: ਸਿਰਸਾ-125075 (ਹਰਿਆਣਾ)
ਸੰਪਰਕ: 99963-71716



# ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪੰਜਾਬੀ ਪ੍ਰਤੀ ਪਿਆਰ

-ਜਸਵਿੰਦਰ ਸਿੰਘ ਹਿਸਟੋਰੀਅਨ

ਅੱਜ ਤੋਂ ਲਗਭਗ 45-46 ਸਾਲ ਪਹਿਲਾਂ ਦੀ ਗੱਲ ਹੈ। ਉਦੋਂ ਮੈਂ ਡਿਫੈਂਸ ਮਨਿਸਟਰੀ ਸੈਨਾ ਭਵਨ, ਨਵੀਂ ਦਿੱਲੀ ਵਿੱਚ ਨੌਕਰੀ ਕਰਦਾ ਸਾਂ। ਨੈਸ਼ਨਲ ਆਰਕਾਈਵਜ਼ ਏਥੋਂ ਨੇੜੇ ਹੀ ਹੈ। ਬੁਧਵਾਰ ਅਤੇ ਸ਼ਨੀਵਾਰ ਸਾਨੂੰ ਦੁਪਹਿਰ ਦੋ ਵਜੇ ਛੁੱਟੀ ਹੋ ਜਾਇਆ ਕਰਦੀ ਸੀ। ਲਿਖਣ ਅਤੇ ਖੋਜ ਦਾ ਸ਼ੌਕ ਮੈਨੂੰ ਵਕਤ ਦਾ ਲਾਭ ਲੈਣ ਲਈ ਪ੍ਰੇਰਦਾ। ਦੁਪਹਿਰ ਨੂੰ ਛੁੱਟੀ ਤੋਂ ਬਾਅਦ ਵਾਪਸ ਘਰ ਨਾ ਜਾ ਕੇ ਮੈਂ ਜਨਪਥ ਰੋਡ ਤੇ ਨੈਸ਼ਨਲ ਆਰਕਾਈਵਜ਼ ਕਾਫ਼ੀ ਸਮਾਂ ਬੈਠਣਾ ਅਤੇ ਪੁਰਾਣੀਆਂ ਫਾਈਲਾਂ ਦਾ ਅਧਿਐਨ ਕਰਨਾ। ਇਤਿਹਾਸ ਵਿੱਚ ਮੇਰੀ ਰੁਚੀ ਬਚਪਨ ਤੋਂ ਹੀ ਰਹੀ ਹੈ ਅਤੇ ਇਸ 'ਰੁਚੀ' ਨੂੰ ਉਤਸ਼ਾਹ ਦਿੱਤਾ ਮੇਰੇ ਪਿਤਾ ਸਵਰਗਵਾਸੀ ਸ੍ਰ। ਕਿਰਪਾਲ ਸਿੰਘ ਜੀ ਨੇ। ਉਨ੍ਹਾਂ ਨੂੰ ਅਨਪੜ੍ਹ ਹੁੰਦਿਆਂ ਹੋਇਆਂ ਵੀ ਪੰਜਾਬ ਦਾ ਬਹੁਤ ਸਾਰਾ ਇਤਿਹਾਸ ਮੂੰਹ ਜ਼ਬਾਨੀ ਯਾਦ ਸੀ ਅਤੇ ਉਨ੍ਹਾਂ ਨੇ ਹੀ ਮੈਨੂੰ ਇਤਿਹਾਸ ਬਾਰੇ ਖੋਜ ਕਰਨ ਲਈ ਉਤਸਾਹਿਤ ਕੀਤਾ ਸੀ। ਨੈਸ਼ਨਲ ਆਰਕਾਈਵਜ਼ ਜਾਣ ਵਾਸਤੇ ਮੈਂ ਮੁੱਖ ਦਫ਼ਤਰ ਤੋਂ ਆਗਿਆ ਲਈ ਹੋਈ ਸੀ, ਇਸ ਲਈ ਜਦੋਂ ਮੈਨੂੰ ਛੁੱਟੀ ਤੋਂ ਬਾਅਦ ਓਵਰਟਾਈਮ ਲਈ ਦਫ਼ਤਰ ਵਿੱਚ ਰੁਕਣ ਲਈ ਕਿਹਾ ਜਾਂਦਾ ਤਾਂ ਮੈਂ ਆਪਣੀ ਮਜਬੂਰੀ ਦਸ ਦੇਣੀ। 'ਓਵਰਟਾਈਮ' ਦਾ ਆਰਥਕ ਲਾਭ ਮੇਰੇ ਨੈਸ਼ਨਲ ਆਰਕਾਈਵਜ਼ ਜਾਣ ਦੇ ਸ਼ੌਕ ਨੂੰ ਕਦੇ ਰੋਕ ਨਹੀਂ ਸਕਿਆ।

1977 ਈ। ਵਿੱਚ ਇੱਕ ਸਿੱਖ ਨੌਜਵਾਨ ਦੇਸ਼ ਦਾ ਮਹੱਤਵਪੂਰਨ ਇਮਤਿਹਾਨ I.A.S. ਪਾਸ ਕਰਕੇ ਸਾਡੇ ਦਫ਼ਤਰ ਵਿੱਚ ਗੈਜ਼ਟਡ ਅਫਸਰ ਆਣ ਲੱਗਾ। ਤੇਜਿੰਦਰ ਸਿੰਘ ਸਿਆਲ ਉਸ ਦਾ ਨਾਂ ਸੀ। ਉੱਚੇ ਲੰਮੇ ਕੱਦ ਅਤੇ ਭਰਵੇਂ ਸਰੀਰ ਵਾਲੇ ਇਸ ਨੌਜਵਾਨ ਦੇ ਪਹਿਰਾਵੇ ਤੋਂ ਅਮੀਰੀ ਦੇ ਦਰਸ਼ਨ ਹੁੰਦੇ ਸਨ। ਉਸਦਾ ਪਰਵਾਰਕ ਪਿਛੋਕੜ ਤਗੜਾ ਸੀ। ਉਸਦੀ ਪਹਿਲੀ ਨਿਯੁਕਤੀ ਸਾਡੇ ਸੈਕਸ਼ਨ ਵਿੱਚ ਹੋ ਗਈ । ਸੈਕਸ਼ਨ ਵਿੱਚ ਅਸੀਂ ਤਿੰਨ ਸਿੱਖ ਸਾਂ, ਮੈਂ, ਮੇਰਾ ਪੁਰਾਨਾ ਸਾਥੀ ਸੋਹਨ ਸਿੰਘ ਧਾਮੀ ਅਤੇ ਨਵਾਂ ਆਇਆ ਅਫਸਰ ਤੇਜਿੰਦਰ ਸਿੰਘ ਸਿਆਲ। ਹਮ ਉਮਰ ਹੋਣ ਕਰਕੇ ਅਸੀਂ ਤਿੰਨੇ ਜ਼ਿਆਦਾਤਰ ਇਕੱਠੇ ਹੀ ਉਠਦੇ ਬੈਠਦੇ ਸਾਂ। ਦੁਪਹਿਰ ਦੇ ਖਾਣੇ ਦੀ ਛੁੱਟੀ ਸਮੇਂ ਵੀ ਇਕੱਠੇ ਬੈਠ ਕੇ ਗੱਲਾਂ ਬਾਤਾਂ ਕਰਦੇ। ਜਦੋਂ ਤੇਜਿੰਦਰ ਸਿੰਘ ਨੂੰ ਮੇਰੇ ਲਿਖਣ ਦੇ ਸ਼ੌਕ ਬਾਰੇ ਪਤਾ ਲੱਗਾ ਤਾਂ ਉਸਨੇ ਪੜ੍ਹਨ ਲਈ ਮੇਰੀ ਕੋਈ ਰਚਨਾ ਮੰਗੀ।

ਉਦੋਂ ਮੇਰੀਆਂ ਦੋ ਰਚਨਾਵਾਂ—'ਇਕ ਪੰਨਾ-ਇਕ ਹੀਰਾ' (ਕਹਾਣੀ) ਅਤੇ 'ਖੰਡੇ ਦਾ ਅੰਮ੍ਰਿਤ' (ਲੇਖ) ਦਿੱਲੀ ਤੋਂ ਛਪਦੇ ਕੌਮੀ ਏਕਤਾ ਸਪਤਾਹਿਕ ਵਿੱਚ ਛਪ ਚੁੱਕੀਆਂ ਸਨ ਅਤੇ ਉਨ੍ਹਾਂ ਦੀਆਂ ਕਾਪੀਆਂ ਮੇਰੇ ਦਫ਼ਤਰ ਦੇ ਦਰਾਜ ਵਿੱਚ ਪਈਆਂ ਹੋਈਆਂ ਸਨ। ਮੈਂ ਬੜੇ ਚਾਅ ਨਾਲ ਦੋਵੇਂ ਲੇਖ ਤੇਜਿੰਦਰ ਸਿੰਘ ਨੂੰ ਦਿੱਤੇ। ਲੇਖ ਪੰਜਾਬੀ ਵਿੱਚ ਛਪੇ ਹੋਏ ਸਨ। ਉਨ੍ਹਾਂ ਤੇ ਸਰਸਰੀ ਨਜ਼ਰ ਫੇਰਦਿਆਂ ਉਸ ਕਿਹਾ—"ਜਸਵਿੰਦਰ ਜੀ, ਮੈਨੂੰ ਪੰਜਾਬੀ ਪੜ੍ਹਨੀ ਨਹੀਂ ਆਉਂਦੀ, ਤੁਸੀਂ ਪੜ੍ਹ ਕੇ ਸੁਣਾ ਦਿਉ।"

ਗੱਲ ਮਾਮੂਲੀ ਜਿਹੀ ਸੀ, ਪਰ ਮੈਨੂੰ ਗ਼ੈਰ-ਮਾਮੂਲੀ ਪ੍ਰਤੀਤ ਹੋਈ। ਪੜ੍ਹੇ ਲਿਖੇ ਸਿੱਖ ਨੌਜਵਾਨ ਦੀ ਇਹ ਗੱਲ ਸੁਣ ਕੇ ਹੈਰਾਨੀ ਵੀ ਹੋਈ। ਸਰਦਾਰ ਸਾਹਿਬ ਐਮ।ਏ। ਪਾਸ ਸਨ, ਪਿਛੋਕੜ ਵੀ ਸਿੱਖੀ ਵਾਲਾ ਸੀ ਅਤੇ ਘਰ ਦੇ ਵੀ ਸਾਰੇ ਲੋਕ ਪੜ੍ਹੇ ਲਿਖੇ ਸਨ। ਫੇਰ ਕੀ ਗੱਲ ਸੀ ਕਿ ਹਿੰਦੀ ਅਤੇ ਅੰਗਰੇਜ਼ੀ ਚੰਗੀ ਤਰ੍ਹਾਂ ਜਾਨਣ ਵਾਲਾ ਸਿੱਖ ਨੌਜਵਾਨ ਆਪਣੀ ਮਾਂ-ਬੋਲੀ ਪੰਜਾਬੀ ਨਹੀਂ ਸੀ ਪੜ੍ਹਨਾ ਜਾਣਦਾ। ਉਸਦੇ ਪੰਜਾਬੀ ਨਾ ਜਾਨਣ ਤੇ ਮੈਨੂੰ ਧੱਕਾ ਲੱਗਾ। ਭਾਵੇਂ ਮੈਂ ਉਸਨੂੰ ਲੇਖ ਪੜ੍ਹ ਕੇ ਸੁਣਾ ਦਿੱਤੇ ਪਰ ਮੇਰਾ ਉਸ ਪ੍ਰਤੀ ਉਤਸ਼ਾਹ ਘਟ ਗਿਆ। ਮੈਂ ਕਿਹਾ—ਤੁਸੀਂ ਬਹੁਤ ਪੜ੍ਹੇ ਹੋਏ ਹੋ ਅਤੇ ਚੰਗੀ ਨੌਕਰੀ ਤੇ ਵੀ ਹੋ, ਇਹ ਸਭ ਚੰਗੀਆਂ ਗੱਲਾਂ ਹਨ ਪਰ ਆਪਣੀ ਮਾਤ ਭਾਸ਼ਾ ਤੋਂ ਅਨਜਾਣ ਰਹਿਣਾ ਠੀਕ ਨਹੀਂ ਜਾਪਦਾ। ਮੈਨੂੰ ਤਾਂ ਇੰਝ ਜਾਪਦਾ ਹੈ ਜਿਵੇਂ ਤੁਸੀਂ ਕਦੇ 'ਜਪੁਜੀ' ਅਥਵਾ 'ਰਹਿਰਾਸ' ਦਾ ਪਾਠ ਵੀ ਨਹੀਂ ਕੀਤਾ। ਕਿਰਪਾ ਕਰਕੇ ਤੁਸੀਂ ਆਪਣੇ ਵਿਰਸੇ ਬਾਰੇ ਜਾਣਕਾਰੀ ਰੱਖਣ ਦੀ ਜ਼ਰੂਰ ਕੋਸ਼ਿਸ਼ ਕਰਨੀ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇੱਕ ਸਮੇਂ ਪੜ੍ਹੇ ਲਿਖੇ ਨੌਜਵਾਨ ਦਾ ਅਨੰਦ ਕਾਰਜ ਕਰਨ ਤੋਂ ਨਾਹ ਕਰ ਦਿੱਤੀ ਸੀ। ਕਾਰਨ ! ਉਹ ਨੌਜਵਾਨ ਭਾਵੇਂ ਕਈ ਜਮਾਤਾਂ ਪੜ੍ਹਿਆ ਹੋਇਆ ਸੀ, ਪਰ ਉਸਨੂੰ ਗੁਰਮੁਖੀ ਅੱਖਰ ਪੜ੍ਹਨੇ ਨਹੀਂ ਸਨ ਆਉਂਦੇ।

ਕੌਮਾਂ ਜਦੋਂ ਆਪਣੀ ਬੋਲੀ, ਆਪਣੀ ਸੰਸਕ੍ਰਿਤੀ, ਆਪਣੀ ਵਿਰਾਸਤ ਤੋਂ ਦੂਰ ਹੁੰਦੀਆਂ ਜਾਂਦੀਆਂ ਹਨ, ਉਨ੍ਹਾਂ ਦਾ ਪਤਨ ਸ਼ੁਰੂ ਹੋ ਜਾਂਦਾ ਹੈ। ਇਸ ਤਰ੍ਹਾਂ ਉਨ੍ਹਾਂ ਲਈ ਮਾਣ ਕਰਨ ਵਾਲੀ

ਗੱਲ ਵੀ ਕਿਹੜੀ ਰਹਿ ਜਾਂਦੀ ਹੈ? ਜੋ ਲੋਕ ਆਪਣੀ ਮਾਤ-ਬੋਲੀ ਤੋਂ ਅਨਜਾਣ ਹੋਣ ਉਹ ਆਪਣੇ ਧਰਮ-ਗ੍ਰੰਥਾਂ ਦੀ ਕਿਵੇਂ ਚੰਗੀ ਤਰ੍ਹਾਂ ਜਾਣਕਾਰੀ ਪ੍ਰਾਪਤ ਕਰ ਸਕਣਗੇ, ਕਿਵੇਂ ਉਹ ਮਹਾਂਪੁਰਸ਼ਾਂ ਦੇ ਜੀਵਨ ਤੋਂ ਪ੍ਰੇਰਨਾ ਲੈ ਸਕਣਗੇ। ਵਿਰਸੇ ਦੀ ਪਛਾਣ ਅਤੇ ਸੰਭਾਲ ਲਈ ਆਪਣੀ ਮਾਂ-ਬੋਲੀ ਦੀ ਜਾਣਕਾਰੀ ਬਹੁਤ ਜ਼ਰੂਰੀ ਹੁੰਦੀ ਹੈ। ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਅਤੇ ਉਸ ਤੋਂ ਬਾਅਦ ਵੀ ਲੋਕਾਂ ਨੇ ਕਿਉਂ ਸ੍ਰੀ ਗ੍ਰੰਥ ਸਾਹਿਬ ਦੀਆਂ ਬੀੜਾਂ ਨੂੰ ਆਲਿਆਂ ਅਤੇ ਸੰਦੂਕਾਂ ਵਿੱਚ ਰੱਖ ਦਿੱਤਾ ਹੋਇਆ ਸੀ? ਕਿਉਂ ਲੋਕ ਧਰਮ ਕਰਮ ਛੱਡ ਮਲੇਛ ਹੁੰਦੇ ਜਾ ਰਹੇ ਸਨ, ਕਿਉਂ ਉਨ੍ਹਾਂ ਦੇ ਮਨਾਂ ਵਿੱਚੋਂ ਗੁਰੂਆਂ ਦੇ ਉਪਦੇਸ਼ ਵਿਸਰ ਗਏ ਸਨ? ਗੱਲ ਸਾਫ਼ ਹੈ, ਸਾਲਾਂ ਬੱਧੀ ਲੜਾਈਆਂ ਝਗੜਿਆਂ ਅਤੇ ਜਦੋਜਹਿਦ ਕਰਨ ਤੋਂ ਬਾਅਦ ਸਿੱਖਾਂ ਨੂੰ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਚੈਨ ਨਸੀਬ ਹੋਇਆ ਸੀ। ਲੋਕ ਨਿਤਨੇਮ, ਧਰਮ-ਕਰਮ, ਪੜ੍ਹਨਾ ਲਿਖਣਾ ਤੱਜ ਕੇ ਅਵੇਸਲੇ ਹੋ ਗਏ ਸਨ। ਐਸੇ ਸਮੇਂ ਜਦੋਂ ਪੜ੍ਹਨਾ ਲਿਖਣਾ ਹੀ ਕਿਸੇ-ਕਿਸੇ ਨੂੰ ਆਉਂਦਾ ਹੋਵੇ, ਧਰਮ ਗ੍ਰੰਥਾਂ ਨੂੰ ਸੰਤੋਖ ਕੇ ਸਾਂਭ ਦੇਣਾ ਕੁਦਰਤੀ ਗੱਲ ਸੀ। ਉਸ ਸਮੇਂ ਗੁਰੂ ਰਾਮ ਸਿੰਘ ਜੀ ਨੇ ਲੋਕਾਂ ਵਿੱਚ ਜਾਗ੍ਰਤੀ ਲਿਆਂਦੀ ਅਤੇ ਆਪ ਥਾਂ-ਥਾਂ ਪ੍ਰਚਾਰ ਕਰਦੇ ਹੋਇਆਂ ਆਲਿਆਂ ਅਤੇ ਸੰਦੂਕਾਂ ਵਿੱਚੋਂ ਸਿਓਂਕ ਲੱਗੀਆਂ, ਘੱਟੇ ਮਿੱਟੀ ਨਾਲ ਭਰੀਆਂ ਸ੍ਰੀ ਆਦਿ ਗ੍ਰੰਥ ਸਾਹਿਬ ਦੀਆਂ ਬੀੜਾਂ ਕੱਢਵਾ ਕੇ, ਸਤਿਕਾਰ ਨਾਲ ਸਾਫ਼ ਕਰਕੇ ਸਤਿਕਾਰ ਕਰਵਾਇਆ ਅਤੇ ਲੋਕਾਂ ਨੂੰ ਗੁਰਬਾਣੀ ਪੜ੍ਹਨ ਦੀ ਪ੍ਰੇਰਨਾ ਦਿੱਤੀ। ਥਾਂ-ਥਾਂ ਗੁਰਮੁਖੀ ਪੜ੍ਹਨ ਸਿਖਣ ਦਾ ਪ੍ਰਚਾਰ ਕੀਤਾ ਤਾਂ ਜੋ ਲੋਕ ਨਿਤਨੇਮ-ਪਾਠ ਕਰ ਸਕਣ। ਰੰਗੂਨ (ਬਰਮਾ) ਤੋਂ ਨਜ਼ਰਬੰਦੀ ਦੌਰਾਨ ਲਿਖੇ ਹੁਕਮਨਾਮਿਆਂ ਵਿੱਚ ਬਾਰ-ਬਾਰ ਗੁਰਮੁਖੀ ਸਿਖਣ-ਪੜ੍ਹਨ ਦਾ ਸਤਿਗੁਰਾਂ ਹੁਕਮ ਕੀਤਾ ਹੈ। ਅਨੇਕਾਂ ਵਾਰ ਬੱਚਿਆਂ-ਬਾਲਿਆਂ ਬਜੁਰਗਾਂ, ਮਾਈ ਬੀਬੀ ਨੂੰ ਗੁਰਮੁਖੀ ਅੱਖਰ ਪੜ੍ਹਨ ਦੀ ਤਾਕੀਦ ਕੀਤੀ। ਇਸ ਦਾ ਅਸਰ ਇਹ ਹੋਇਆ ਕਿ ਨਾਮਧਾਰੀ ਸਿੱਖ ਗੁਰਮੁਖੀ ਪੜ੍ਹ ਅਖੰਡ ਪਾਠ ਅਤੇ ਨਿਤਨੇਮ ਕਰਨ ਦੇ ਸਮਰਥ ਹੋ ਗਏ।

ਇਸ ਗੱਲ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹੋਰ ਵੀ ਅੱਗੇ ਤਕ ਪਹੁੰਚਾਇਆ। ਸਤਿਗੁਰੂ ਜੀ ਨੇ ਸਭ ਨਾਮਧਾਰੀ ਸਿੱਖਾਂ ਨੂੰ ਹੁਕਮ ਸੁਣਾ ਦਿੱਤਾ ਕਿ ਹਰ ਲੜਕੇ-ਲੜਕੀ ਨੂੰ ਗੁਰਮੁਖੀ ਅੱਖਰ ਪੜ੍ਹਨੇ ਆਉਣੇ ਚਾਹੀਦੇ ਹਨ। ਜੋ ਗੁਰਮੁਖੀ ਪੜ੍ਹਨਾ ਨਹੀਂ ਜਾਣਦਾ, ਉਸਦਾ ਅਨੰਦ ਕਾਰਜ ਨਹੀਂ ਕੀਤਾ ਜਾਵੇਗਾ। ਇਸ ਲਈ ਅਨੰਦ ਕਾਰਜ ਤੋਂ ਪਹਿਲਾਂ ਹਰ ਲੜਕੇ-ਲੜਕੀ ਤੋਂ ਪਤਾ ਕੀਤਾ ਜਾਂਦਾ ਕਿ ਉਸਨੂੰ ਗੁਰਮੁਖੀ ਪੜ੍ਹਨੀ ਆਉਂਦੀ ਹੈ? ਤਾਂ ਅਨੰਦ ਕਾਰਜ ਕਰਨ ਦੀ ਆਗਿਆ ਸਤਿਗੁਰਾਂ ਪਾਸੋਂ ਮਿਲਦੀ। ਇਸ ਤਰ੍ਹਾਂ ਸ਼ਾਇਦ ਹੀ ਕਿਸੇ ਹੋਰ ਸੰਸਥਾ ਵਿੱਚ ਹੁੰਦਾ ਹੋਵੇ। ਇਹੋ ਹੀ ਕਾਰਨ ਸੀ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਸ ਨੌਜਵਾਨ ਦਾ ਅਨੰਦ ਕਾਰਜ ਕਰਨ ਤੋਂ ਰੋਕ ਦਿੱਤਾ ਸੀ ਜੋ ਗੁਰਮੁਖੀ ਨਹੀਂ ਸੀ ਜਾਣਦਾ।

ਇਹ ਕ੍ਰਾਂਤੀਕਾਰੀ ਕਦਮ ਸੀ ਸਤਿਗੁਰਾਂ ਦਾ। ਕਈ ਲਾਭ ਵੀ ਸਨ ਇਸਦੇ। ਇਕ ਤਾਂ ਅਨੰਦ ਕਾਰਜਾਂ ਵੇਲੇ ਗੁਰਮੁਖੀ ਜਾਣਨਾ ਲਾਜ਼ਮੀ ਹੋਣ ਕਰਕੇ ਅਨਪੜ੍ਹਤਾ ਖਤਮ ਹੁੰਦੀ ਗਈ ਦੂਸਰੇ, ਘਰਾਂ ਵਿੱਚ ਚਿੱਠੀ-ਪੱਤਰ ਕਰਨਾ, ਧਰਮ ਗ੍ਰੰਥਾਂ ਦਾ ਪਾਠ ਕਰਨਾ ਸੌਖਾ ਹੋ ਗਿਆ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪੰਜਾਬੀ ਨਾਲ ਅਥਾਹ ਪਿਆਰ ਸੀ। ਆਪ ਜੀ ਪੰਜਾਬੀ ਨੂੰ ਵਧਦੇ ਫੁਲਦੇ ਦੇਖਣਾ ਚਾਹੁੰਦੇ ਸਨ। ਪੰਜਾਬੀ ਸਾਡੀ ਸਾਂਝੀ ਵਿਰਾਸਤ ਦੀ ਅਹਿਮ ਕੜੀ ਵੀ ਹੈ। ਇਸ ਲਈ ਸਤਿਗੁਰੂ ਜੀ ਜਿੱਥੇ ਵੀ ਜਾਂਦੇ, ਪੰਜਾਬੀ ਦੀ ਤਰੱਕੀ ਬਾਰੇ ਜ਼ਰੂਰ ਲੋਕਾਂ ਨੂੰ ਉਪਦੇਸ਼ ਦਿੰਦੇ। ਗੋਰਿਆਂ ਦੀ ਕੁਟਲ ਨੀਤੀ ਕਰਕੇ ਸਿੱਖਾਂ ਵਿੱਚ ਮਤਭੇਦ ਵਧਦੇ ਜਾ ਰਹੇ ਸਨ। ਆਪਸ ਵਿੱਚ ਪ੍ਰੇਮ ਪਿਆਰ ਕਰਨ ਅਤੇ ਭਾਈਚਾਰਾ ਮਜਬੂਤ ਕਰਨ ਹਿੱਤ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ 1934 ਈ. ਵਿੱਚ ਸ੍ਰੀ ਭੈਣੀ ਸਾਹਿਬ "ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫ਼ਰੰਸ" ਕਰਵਾਈ ਜਿਸ ਵਿੱਚ ਗੁਰੂ ਨਾਨਕ ਦੇਵ ਜੀ ਨੂੰ ਮੰਨਣ ਵਾਲੇ ਲਗਭਗ ਸਾਰੇ ਪ੍ਰਮੁਖ ਮਹਾਂਪੁਰਸ਼/ਨੇਤਾ ਇਕੱਠੇ ਹੋਏ। ਮੈਂ ਏਥੇ ਇਸ ਦੀ ਵਿਆਖਿਆ ਵਿੱਚ ਨਹੀਂ ਜਾਣਾ। ਜਾਣਕਾਰੀ ਦੇ ਚਾਹਵਾਨ ਪਾਠਕ ਜੱਸ ਜੀਵਨ (ਹਿੱਸਾ-ਦੂਸਰਾ) ਦੇ ਪੰਨਾ 334-45 ਪੜ੍ਹ ਸਕਦੇ ਹਨ। ਏਥੇ ਸਿਰਫ ਇੰਨਾ ਹੀ ਦਸਣਾ ਹੈ ਕਿ ਸਾਰਿਆਂ ਨੇ ਰਲ ਕੇ ਕਈ ਥਾਈਂ ਇਸ ਤਰ੍ਹਾਂ ਦੀਆਂ ਕਾਨਫਰੰਸਾਂ ਕਰਵਾਈਆਂ। ਇਨ੍ਹਾਂ ਕਾਨਫ਼ਰੰਸਾਂ ਵਿੱਚ ਆਪਸੀ ਭਾਈਚਾਰੇ ਦੇ ਨਾਲ ਨਾਲ ਪੰਜਾਬੀ ਦੀ ਤਰੱਕੀ ਲਈ ਵੀ ਵਿਚਾਰਾਂ ਹੁੰਦੀਆਂ ਰਹਿੰਦੀਆਂ। ਇਸੇ ਤਰ੍ਹਾਂ ਸਤਿਗੁਰਾਂ 'ਪੰਜਾਬੀ ਸੰਮੇਲਨ' ਵੀ ਕਰਵਾਏ।

6 ਸਤੰਬਰ 1942 ਈ। ਨੂੰ ਸ਼ਿਮਲੇ ਵਿੱਚ ਸ੍ਰੀ ਸਤਿਗੁਰੂ ਜੀ ਨੇ ਪੰਜਾਬੀ ਸੰਮੇਲਨ ਕਰਵਾਇਆ। ਵੱਡੀ ਗਿਣਤੀ ਵਿੱਚ ਵਿਦਵਾਨਾਂ ਨੇ ਹਾਜ਼ਰ ਹੋ ਕੇ ਵਿਚਾਰ ਵਟਾਂਦਰੇ ਕੀਤੇ। ਸ਼ਾਮਲ ਹੋਣ ਵਾਲਿਆਂ ਵਿੱਚ ਸਰਦਾਰ ਬਹਾਦਰ ਮੁਕੰਦ ਸਿੰਘ, ਪ੍ਰੋ. ਗੰਗਾ ਸਿੰਘ, ਸੰਤ ਇੰਦਰ ਸਿੰਘ ਚਕਰਵਰਤੀ, ਸ੍ਰ. ਕਿਰਪਾਲ ਸਿੰਘ ਮਜੀਠਾ, ਗਿਆਨੀ ਕਰਤਾਰ ਸਿੰਘ, ਬੀਬੀ ਗੁਰਬਖਸ਼ ਕੌਰ ਐਮ.ਏ., ਸ੍ਰ. ਉਮਰਾਓ ਸਿੰਘ ਮਜੀਠਾ, ਕਰਤਾਰ ਸਿੰਘ ਦੀਵਾਨਾ, ਲਾਲਾ ਖੁਸ਼ਹਾਲ ਚੰਦ ਖੁਰਸੰਦ ਮਾਲਕ ਮਿਲਾਪ ਅਖਬਾਰ ਆਦਿ ਬਹੁਤ ਸਾਰੇ ਪਤਵੰਤੇ ਸਨ। ਭਾਈ ਅਰਜਨ ਸਿੰਘ ਜੀ ਬਾਗੜੀਆਂ ਪ੍ਰਧਾਨ ਚੁਣੇ ਗਏ। ਸਟੇਜ ਸਕੱਤਰ ਦੀ

ਸੇਵਾ ਪ੍ਰੋ. ਅਬਦੁਲ ਮਜੀਦ, ਸੈਕਟਰੀ ਆਲ ਇੰਡੀਆ ਪੰਜਾਬੀ ਐਸੋਸੀਏਸ਼ਨ ਨੇ ਨਿਭਾਈ।

ਲੋਕਾਂ ਦੇ ਇਕੱਠ ਦੀ ਇਕਸੁਰਤਾ ਏਨੀ ਸੀ ਕਿ ਸ਼ਾਮ ਨੂੰ ਪੰਜ ਘੰਟੇ ਕਵੀ ਦਰਬਾਰ ਹੁੰਦਾ ਰਿਹਾ, ਪਰ ਕਿਸੇ ਦਾ ਉਠਣ ਨੂੰ ਜੀਅ ਹੀ ਨਾਂ ਕਰੇ। ਕੁਝ ਉੱਘੇ ਕਵੀ ਵੀ ਜਾਣ ਲਓ—ਕਵੀ ਫ਼ਕੀਰ, ਆਜ਼ਾਦ, ਸ਼ਰਫ, ਹਰਭਜਨ ਸਿੰਘ 'ਰਤਨ', ਲਾਲਾ ਸੁੰਦਰ ਦਾਸ, ਕਰਤਾਰ ਸਿੰਘ ਬਲੱਗਣ, ਬਾਬੂ ਹਮਦਰਦ।।ਹੁਣ ਬਸ, ਨਾਂ ਭਾਵੇਂ ਹੋਰ ਵੀ ਹਨ, ਕਿਤੇ ਪਾਠਕ ਪੜ੍ਹਦੇ ਥੱਕ ਨਾ ਜਾਣ। ਸ੍ਰੀ ਸਤਿਗੁਰੂ ਜੀ ਦੇ ਉੱਦਮ ਅਤੇ ਕਿਰਪਾ ਨਾਲ ਹੀ ਇਹ ਪੰਜਾਬੀ ਸੰਮੇਲਨ ਸ਼ਾਨਦਾਰ ਢੰਗ ਨਾਲ ਸੰਪੂਰਨ ਹੋਇਆ। ਉਸ ਵਕਤ, 1942 ਈ. ਵਿੱਚ, ਜੋ ਮਤੇ ਪਾਸ ਹੋਏ ਉਨ੍ਹਾਂ ਵਿੱਚੋਂ ਕੁਝ ਇਹ ਸਨ :—

— ਦਿੱਲੀਉਂ ਅਤੇ ਲਾਹੌਰੋਂ ਪੰਜਾਬੀ ਪੂਰੀ ਥਾਂ ਤੇ, ਰੇਡੀਓ ਤੇ ਬੋਲੀ ਜਾਵੇ।

— ਸਰਕਾਰ ਸਕੂਲਾਂ, ਕਾਲਜਾਂ, ਯੂਨੀਵਰਸਟੀਆਂ ਵਿੱਚ ਪੰਜਾਬੀ ਬੋਲੀ ਨੂੰ ਵੀ ਮਾਣ ਦੇਵੇ।

— ਸਰਕਾਰ ਐਸੇ ਅਫਸਰ ਚੁਣੇ ਜੋ ਪੰਜਾਬੀ ਨੂੰ ਪੂਰਾ ਸਤਿਕਾਰ ਦੇਣ।

ਇੱਥੇ ਹੀ ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਆਉਂਦੇ ਦੁਸਹਿਰੇ ਤੋਂ ਸ੍ਰੀ ਭੈਣੀ ਸਾਹਿਬ 'ਪੰਜਾਬੀ ਕਾਨਫ਼ਰੰਸ' ਹੋਵੇਗੀ ਜਿਸ ਵਿੱਚ ਸਾਰੇ ਵਿਦਵਾਨ ਦਰਸ਼ਨ ਦੇਣ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪੰਜਾਬੀ ਸੰਮੇਲਨ ਇਸ ਲਈ ਅਰੰਭੇ ਸਨ ਕਿ ਗੋਰਿਆਂ ਨੇ ਹਿੰਦੂਆਂ ਅਤੇ ਮੁਸਲਮਾਨਾਂ ਵਿੱਚ ਕਹਿਣਾ ਸ਼ੁਰੂ ਕਰ ਦਿੱਤਾ ਸੀ ਕਿ ਪੰਜਾਬੀ ਸਿੱਖਾਂ ਦੀ ਬੋਲੀ ਹੈ, ਇਸ ਜ਼ਹਿਰ ਨੂੰ ਫੈਲਣ ਤੋਂ ਰੋਕਿਆ ਜਾਵੇ ਅਤੇ ਪੰਜਾਬੀ ਦੀ ਤਰੱਕੀ ਵੀ ਹੋ ਸਕੇ। ਕੁਝ ਹੱਦ ਤਕ ਅੰਗਰੇਜ਼ ਇਹ ਬੋਲੀ ਦਾ ਜ਼ਹਿਰ ਫੈਲਾਉਣ ਵਿੱਚ ਕਾਮਯਾਬ ਵੀ ਹੋ ਗਏ। 'ਸ਼ਰਫ' ਜੀ ਪੰਜਾਬੀ ਬੁਲਬੁਲ ਨੂੰ ਕਈ ਮੁਸਲਮਾਨਾਂ ਤੰਗ ਵੀ ਕੀਤਾ ਸੀ ਕਿ ਤੂੰ ਪੰਜਾਬੀ ਵਾਸਤੇ ਇੰਨਾ ਜ਼ੋਰ ਕਿਉਂ ਲਾਉਣਾ ਹੈ ਕਿਉਂਕਿ ਇਹ ਸਿੱਖਾਂ ਦੀ ਬੋਲੀ ਹੈ। 'ਸ਼ਰਫ' ਦਾ ਉੱਤਰ ਸੀ ਕਿ ਪੰਜਾਬੀ ਮੇਰੀ ਮਾਤ ਬੋਲੀ ਹੈ, ਮੈਂ ਆਪਣਾ ਧਰਮ ਨਿਭਾਣਾ ਹਾਂ।

ਸ੍ਰੀ ਭੈਣੀ ਸਾਹਿਬ ਪੰਜਾਬੀ ਕਾਨਫ਼ਰੰਸ ਵਿੱਚ ਲਗਭਗ ਪੰਜਾਹ ਹਜ਼ਾਰ ਦੀ ਹਾਜ਼ਰੀ ਸੀ। ਪੰਜਾਬੀ ਪ੍ਰਤੀ ਲੋਕਾਂ ਦਾ ਉਤਸ਼ਾਹ ਠਾਠਾਂ ਮਾਰ ਰਿਹਾ ਸੀ। ਸ੍ਰ। ਬਲਦੇਵ ਸਿੰਘ, ਵਜ਼ੀਰ ਮਹਿਕਮਾ ਤਰੱਕੀਆਤ ਪੰਜਾਬ, ਪੰਜਾਬੀ ਕਾਨਫਰੰਸ ਦੇ ਪ੍ਰਧਾਨ ਬਣੇ। ਆਏ ਉੱਘੇ ਵਿਦਵਾਨਾਂ ਵਿੱਚ ਭਾਈ ਅਰਜਨ ਸਿੰਘ ਜੀ ਬਾਗੜੀਆ, ਪ੍ਰਿੰਸੀਪਲ ਜੋਧ ਸਿੰਘ, ਬਾਬਾ ਗੁਰਮੁਖ ਸਿੰਘ ਜੀ ਅੰਮ੍ਰਿਤਸਰੀ, ਗਿਆਨੀ ਤੇਜਾ ਸਿੰਘ ਜੀ, ਪ੍ਰਿੰਸੀਪਲ ਗੰਗਾ ਸਿੰਘ, ਮਹੰਤ ਸੁੰਦਰ ਦਾਸ, ਪ੍ਰੋ। ਅਬਦੁਲ ਮਜੀਦ, ਲਾਲਾ ਧਨੀ ਰਾਮ ਚਾਤ੍ਰਿਕ, ਸ੍ਰੀ ਰਣਬੀਰ ਜੀ ਅਤੇ ਹੋਰ ਅਨੇਕਾਂ ਪ੍ਰੋਫੈਸਰ, ਅਖਬਾਰਾਂ ਦੇ ਐਡੀਟਰ ਅਤੇ ਪਤਵੰਤੇ ਸ਼ਾਮਲ ਹੋਏ। ਕੁਝ ਤਕਰੀਰਾਂ ਬਾਅਦ ਮਤਾ ਪਾਸ ਹੋਇਆ ਕਿ ਪੰਜਾਬੀ ਸਕੂਲਾਂ, ਕਾਲਜਾਂ ਵਿੱਚ ਪੜ੍ਹਾਈ ਜਾਵੇ। ਕਚਹਿਰੀਆਂ ਵਿੱਚ ਪੰਜਾਬੀ ਲਿਖੀ ਜਾਵੇ ਅਤੇ ਪੰਜਾਬ ਵਿੱਚ ਰੇਡੀਓ ਤੇ ਬਹੁਤੀ ਪੰਜਾਬੀ ਹੀ ਬੋਲੀ ਜਾਵੇ।

ਇਸ ਤਰ੍ਹਾਂ ਲੋਕਾਂ ਵਿੱਚ ਉਤਸ਼ਾਹ ਵਧਣ ਲੱਗ ਪਿਆ ਅਤੇ ਕਈ ਥਾਈਂ ਪੰਜਾਬੀ ਕਾਨਫ਼ਰੰਸਾਂ ਕੀਤੀਆਂ ਗਈਆਂ। ਨਵੰਬਰ 1943 ਵਿੱਚ ਲਾਹੌਰ ਮਿੰਟੋ ਪਾਰਕ ਵਿਖੇ 'ਸਰਬ ਹਿੰਦ ਪੰਜਾਬੀ ਕਾਨਫ਼ਰੰਸ' ਵਿੱਚ ਸਤਿਗੁਰੂ ਜੀ ਉਚੇਚੇ ਪਹੁੰਚ ਉਸ ਨੂੰ ਸਫਲ ਬਣਾਇਆ। ਇਹ ਪੰਜਾਬੀ ਕਾਨਫ਼ਰੰਸ ਸੰਤ ਆਤਮਾ ਸਿੰਘ ਨਾਮਧਾਰੀ ਹੋਰਾਂ ਕਰਵਾਈ ਸੀ।

ਗੱਲ ਕੀ—ਸਤਿਗੁਰੂ ਜੀ ਦਾ ਪੰਜਾਬੀ ਪ੍ਰਤੀ ਪਿਆਰ ਕਿਸੇ ਤੋਂ ਲੁਕਿਆ ਨਹੀਂ ਸੀ। ਜੇ ਕਿਤੇ ਪੰਜਾਬੀ ਲੇਖਕ ਕਾਨਫ਼ਰੰਸ ਵਿੱਚ ਵਧੀਆ ਪੰਜਾਬੀ ਪ੍ਰੈੱਸ ਦੀ ਘਾਟ ਮਹਿਸੂਸ ਕੀਤੀ ਗਈ, ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਤੁਰੰਤ 5000/- ਰੁਪੈ ਦੀ ਪੇਸ਼ਕਸ਼ ਕਰ ਦਿੱਤੀ। ਉਸ ਸਮੇਂ ਇਹ ਵੀ ਵੱਡੀ ਰਕਮ ਹੁੰਦੀ ਸੀ। ਸਾਹਿਤਕਾਰਾਂ, ਵਿਦਵਾਨਾਂ, ਕਵੀਆਂ ਨੂੰ ਸਨਮਾਨ ਅਤੇ ਮਾਲੀ ਸਹਾਇਤਾ ਵੀ ਸਤਿਗੁਰੂ ਜੀ ਕਰਦੇ ਰਹੇ।

ਹੁਣ ਮੈਂ ਲੇਖ ਨੂੰ ਸਮਾਪਤ ਕਰਨ ਵੱਲ ਆਉਂਦਾ ਹਾਂ ਕਿਉਂਜੁ ਇਹ ਕਾਫ਼ੀ ਲੰਮਾ ਹੋ ਗਿਆ ਹੈ। ਦੇਸ਼ ਦੀ ਆਜ਼ਾਦੀ ਤੋਂ ਬਾਅਦ ਵੀ ਪੰਜਾਬੀ ਨੂੰ ਉਹ ਥਾਂ ਨਹੀਂ ਮਿਲੀ, ਉਹ ਸਨਮਾਨ ਨਹੀਂ ਮਿਲਿਆ ਜਿਸਦੀ ਉਹ ਹੱਕਦਾਰ ਹੈ। ਪੰਜਾਬੀ ਵਰਗੀ ਮਿੱਠੀ ਬੋਲੀ ਕਈਆਂ ਨੂੰ ਰੜਕਦੀ ਰਹੀ। ਇਕ ਵਰਗ ਵਿਸ਼ੇਸ਼ ਦੀ ਬੋਲੀ ਦਸ ਕੇ ਇਸ ਦੇ ਵਿਕਾਸ ਨੂੰ ਮੱਠਾ ਕੀਤਾ ਗਿਆ। ਕਿਸਨੇ—? ਇੰਝ ਕਰਨ ਵਾਲੇ ਵੀ ਆਪਣੇ ਹੀ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਗੱਲ ਏਥੇ ਯਾਦ ਆਉਂਦੀ ਹੈ ਕਿ ਪੰਜਾਬੀ ਨੂੰ ਵਰਗ ਵਿਸ਼ੇਸ਼ ਦੀ ਬੋਲੀ ਕਰਾਰ ਦੇਣ ਦਾ ਹੋਕਾ ਅੰਗਰੇਜ਼ ਨੇ ਦਿੱਤਾ। ਸਾਡਾ ਸਮਾਜ ਇਸ ਸੌੜੀ ਨੀਤੀ ਦਾ ਸ਼ਿਕਾਰ ਹੋ ਗਿਆ।

ਸਾਨੂੰ ਹੁਣ ਏਸ ਅਸਰ ਤੋਂ ਮੁਕਤ ਹੋਣਾ ਚਾਹੀਦਾ ਹੈ। ਜੱਥੇਬੰਦੀਆਂ, ਸੰਸਥਾਵਾਂ ਅਤੇ ਅਕਾਦਮੀਆਂ ਪੰਜਾਬੀ ਦੇ ਵਿਕਾਸ ਅਤੇ ਪ੍ਰਚਾਰ ਦਾ ਕੰਮ ਕਰ ਰਹੀਆਂ ਹਨ। ਪਰ ਪੰਜਾਬੀ ਪ੍ਰਤੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਿਆਰ ਨੂੰ ਭੁਲਾਇਆ ਨਹੀਂ ਜਾ ਸਕਦਾ।

ਸੰਪਰਕ: 9810217696



# ਇਤਹਾਸਕਾਰਾਂ ਤੇ ਰਚਨਾਕਾਰਾਂ ਦੇ ਰਾਹ ਦੇਸੇਰੇ ਸਤਿਗੁਰੂ ਪ੍ਰਤਾਪ ਸਿੰਘ ਜੀ

-ਗੁਰਭੇਜ ਸਿੰਘ ਗੁਰਾਇਆ

ਸਤਿਗੁਰੂ ਰਾਮ ਸਿੰਘ ਜੀ ਵੱਲੋਂ ਸ਼ੁਰੂ ਕੀਤਾ ਗਿਆ ਕੂਕਾ ਅੰਦੋਲਨ ਅਜਾਦੀ ਸੰਗ੍ਰਾਮ ਦੇ ਨਾਲ ਨਾਲ ਇਕ ਸਮਾਜ ਸੁਧਾਰ ਲਹਿਰ ਵੀ ਸੀ। ਨਾਮਧਾਰੀ ਗੁਰੂ ਸਹਿਬਾਨ ਵੱਲੋਂ ਵੰਡ ਤੋਂ ਤਿਨ ਚਾਰ ਦਹਾਕੇ ਪਹਿਲਾਂ ਹੀ ਅਜ਼ਾਦੀ ਦੀ ਲਹਿਰ ਦੇ ਨਾਲ ਨਾਲ ਨਾਮਧਾਰੀ ਸਮਾਜ ਵੱਲੋਂ ਸਮਾਜ ਸੁਧਾਰ ਤੇ ਮਨੁਖੀ ਕਿਰਦਾਰ ਦੀ ਬੁਲੰਦੀ ਲਈ ਵੀ ਅਣਥੱਕ ਯਤਨ ਕੀਤੇ ਗਏ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਰਹਿਨੁਮਾਈ ਚ ਇਹ ਕਾਰਜ ਵਿਉਂਤਬੰਦ ਢੰਗ ਨਾਲ ਚਲਾਏ ਗਏ । ਪੰਜਾਬ ਦੇ ਇਤਿਹਾਸ ਬਾਰੇ ਤੇ ਖਾਸ ਕਰਕੇ ਸਿੱਖਾਂ ਦੇ ਇਤਿਹਾਸ ਬਾਰੇ ਸਤਿਗੁਰੂ ਜੀ ਵਲੋਂ ਲਾਸਾਨੀ ਕੰਮ ਕੀਤੇ ਗਏ । ਸਤਿਗੁਰਾਂ ਭਾਈ ਬਾਲਾ ਜੀ, ਭਾਈ ਮਨੀ ਸਿੰਘ ਜੀ, ਭਾਈ ਸੰਤੋਖ ਸਿੰਘ ਜੀ, ਗਿਆਨੀ ਗਿਆਨ ਸਿੰਘ ਜੀ, ਸੰਤ ਬਾਬਾ ਸੰਤੋਖ ਸਿੰਘ ਜੀ, ਬਾਬਾ ਕਾਲਾ ਸਿੰਘ ਜੀ, ਭਾਈ ਸੁਖਾ ਸਿੰਘ ਜੀ, ਰਤਨ ਸਿੰਘ ਜੀ, ਮਹੰਤ ਸੁਮੇਰ ਸਿੰਘ ਜੀ, ਭਾਈ ਸਾਹਿਬ ਸ੍ਰ: ਕਾਹਨ ਸਿੰਘ ਜੀ ਆਦਿ ਦੀ ਪੱਧਤੀ ਨੂੰ ਅੱਗੇ ਤੋਰਦਿਆਂ ਸੰਤ ਨਿਧਾਨ ਸਿੰਘ ਜੀ ਆਲਮ, ਸੰਤ ਇੰਦਰ ਸਿੰਘ ਜੀ ਚਕਰਵਰਤੀ , ਨਾਹਰ ਸਿੰਘ ਜੀ ਐਮ. ਏ., ਸੰਤ ਤਰਨ ਸਿੰਘ ਜੀ ਵਹਿਮੀ , ਸੰਤ ਮੰਗਲ ਸਿੰਘ ਜੀ ਲਾਇਲਪੁਰੀ,ਰਜਿੰਦਰ ਸਿੰਘ ਗੁਰਸਰ, ਕਵੀ ਪ੍ਰੀਤਮ ਸਿੰਘ ਜੀ ਹੁਰਾਂ ਨੂੰ ਲਿਖਣ ਕਾਰਜ ਵੱਲ, ਇਤਿਹਾਸਕਾਰੀ ਵੱਲ ਪ੍ਰੇਰਿਆ।

ਇਸ ਬਾਬਤ ਵਹਿਮੀ ਜੀ ਲਿਖਦੇ ਹਨ,

" ਏਕ ਸਮੇਂ ਸਤਿਗੁਰੂ ਜੀ ਮੈਨੂੰ ਪੁੱਛਿਆ, ਕੁਝ ਸਿੱਖ ਇਤਿਹਾਸ ਭੀ ਜਾਨਿਆ ਵੇਖਿਆ ਈ। ਮੈਂ ਅਰਜ ਕੀਤੀ, ਪੜ੍ਹਿਆ ਤੇ ਹੈ ਪਰ ਬੜਾ ਰੌਲਾ ਜਿਹਾ ਪਿਆ ਹੋਇਆ ਹੀ ਸਿੱਖ ਇਤਿਹਾਸ ਵਿੱਚ ਜਾਪਦੈ। ਪਰ ਹੁਣ ਕੁਝ ਨਖੇੜਾ ਤੇ ਨਿਰਣਾ ਹੋ ਰਿਹਾ ਹੈ। ਜੇ ਆਪ ਚਾਹੋ ਤਾਂ ਮੈਂ ਆਪ ਦਾ ਸਮਾਂ ਨਾਲੋ ਨਾਲ ਹੀ ਲਿਖਦਾ ਜਾਵਾਂ। ਕਿਉਂਕਿ ਮੈਂ ਜਾਨਿਆ ਹੈ ਸਿੱਖ ਇਤਿਹਾਸ ਸਮੇਂ ਸਿਰ ਨਾ ਲਿਖਿਆ ਜਾਣ ਕਰਕੇ ਹੀ ਬਹੁਤ ਗਵਾਚਾ ਹੋਇਆ ਏ। ਤੇ ਆਪ ਤੋਂ ਸੁਣ ਪੁੱਛ ਭੀ ਬਹੁਤ ਪਿਛਲੇ ਇਤਿਹਾਸ ਦਾ ਸਹੀ ਨਿਰਣਾ ਹੋ ਸਕਦਾ ਹੈ। ਜੇ ਚਾਹੋ ਤਾਂ ਮੈਂ ਜਿਹੋ ਜਿਹੀ ਸੇਵਾ ਹੋ ਸਕੇ ਪਿਛਲੇ ਇਤਿਹਾਸ ਦੀ ਸ਼ੁਧੀਆਂ ਤੇ ਅੱਗੋਂ ਲੜੀ ਜੋੜਨ ਦੀ ਕਰਾਂ।"

ਸਤਿਗੁਰੂ ਜੀ ਮੇਰੀ ਕੰਡ ਤੇ ਹੱਥ ਫੇਰ ਕਿਹਾ, ਜੇ ਇਹ ਸੇਵਾ ਹੋ ਸਕੀ ਹੋਰ ਤੈਨੂੰ ਕੀ ਚਾਹੀਦੈ। ਜਿਤਨੀ ਹੋ ਆਵੇ ਤੇਰੀ ਮਦਦ ਮੈਂ ਕਰਾਂਗਾ। ਪਰ ਤੂੰ ਸੱਚ ਲਿਖੀਂ । ਨਾ ਮਿਲੀ , ਨਾ ਜਚੀ ਵਾਰਤਾ ਉਕਾ ਤੇ ਭਾਵੇਂ ਛੱਡ ਦੇਵੀਂ ਪਰ ਝੂਠ ਨਾ ਲਿਖੀਂ ਤੇ ਕਿਹੋ ਨੇ ਮਾਤਾ ਜੀਵਣ ਕੌਰ ਤੇ ਫਤਿਹ ਕੌਰ ਜੀ ਤੋਂ ਬਚਨ ਪੁੱਛ ਤੂੰ ਲਿਖੀਂ, ਉਹਨਾਂ ਨੂੰ ਪੁਰਾਣੇ ਬਚਨ ਪਿਤਾ ਜੀ ਆਪਣੇ ਤੋਂ ਤੇ ਸਾਧਾ ਬਿਰਧਾਂ ਤੋਂ ਸੁਣੇ ਬੜੇ ਯਾਦ ਹਨ। ਰਤਨ ਸਿੰਘ , ਭਾਈ ਵਜੀਰ ਸਿੰਘ ਤੇ ਲਾਲ ਸਿੰਘ ਡਰਾਇਵਰ ਤੋਂ ਤੂੰ ਸਾਡੇ ਬੀਤੇ ਬਾਬਤ ਪੁੱਛ ਲਈ। ਮੈਂ ਭੈਣੀ ਸਾਹਿਬ ਸੰਤ ਇੰਦਰ ਸਿੰਘ ਜੀ ਤੋਂ ਕਾਪੀ ਲਈ ਤੇ ਮਾਤਾ ਜੀਊਣ ਕੌਰ ਜੀ ਪਾਸ ਜਾ ਮੱਥਾ ਟੇਕ ਪੁਛ ਲਿਖਣਾ ਸ਼ੁਰੂ ਕੀਤਾ। (ਜਸ ਜੀਵਨ ਭਾਗ ਪਹਿਲਾ ਸਫਾ 30)

ਵਹਿਮੀ ਜੀ ਦੀ ਕਲਮਕਾਰੀ ਬਾਰੇ ਸ. ਸਵਰਨ ਸਿੰਘ ਵਿਰਕ ਹੁਰਾਂ ਦਾ ਕਥਨ ਹੈ;

" ਸੰਤ ਤਰਨ ਸਿੰਘ ਵਹਿਮੀ 25-26 ਸਾਲ ਦੀ ਉਮਰ ਵਿੱਚ ਹੀ ਗੁਰੂ ਜੱਸ ਲਿਖਣ ਵੱਲ ਪ੍ਰੇਰਿਤ ਹੋ ਗਏ ਅਤੇ ਫੇਰ ਇਹ ਕ੍ਰਿਆ ਅੰਤ ਸਮੇਂ ਤੱਕ ਉਦੋਂ ਵੀ ਜਦੋਂ ਉਨ੍ਹਾਂ ਦੇ ਨੇਤਰ ਬੰਦ ਹੋ ਚੁੱਕੇ ਸਨ, ਜਾਰੀ ਰਹੀ। ਬਾਹੋਵਾਲ ਦੇ ਜੰਮਪਲ ਅਤੇ ਭੈਣੀ ਸਾਹਿਬ ਨਿਵਾਸੀ ਭਾਈ ਸੰਤੋਖ ਸਿੰਘ ਦੇ 'ਸਤਿਗੁਰੂ ਬਿਲਾਸ' ਦਾ ਪ੍ਰਕਰਣ ਜਿੱਥੋਂ ਸਮਾਪਤ ਹੁੰਦਾ ਹੈ ਉਥੋਂ ਵਹਿਮੀ ਜੀ ਦਾ 'ਜੱਸ ਜੀਵਨ' ਅਰੰਭ ਹੁੰਦਾ ਹੈ। ਪਹਿਲੇ ਪੰਜਾਂ ਭਾਗਾਂ ਵਿੱਚ 1946 ਬਿਕ੍ਰਮੀ ਤੋਂ 2010 ਬਿਕ੍ਰਮੀ ਤੱਕ ਦਾ ਸਾਢੇ ਛੇ ਦਹਾਕਿਆਂ ਦਾ ਨਾਮਧਾਰੀ ਜਗਤ ਦਾ ਇਤਿਹਾਸਕ, ਸਮਾਜਕ, ਰਾਜਨੀਤਕ, ਆਰਥਕ ਅਤੇ ਅਧਿਆਤਮਕ ਸਰਵੇਖਣ ਕਰਨ ਵਾਲਿਆਂ ਲਈ ਬੇਸ਼ਕੀਮਤੀ ਖ਼ਜ਼ਾਨਾ ਭਰਿਆ ਪਿਆ ਹੈ। ਉਨ੍ਹਾਂ ਜੋ ਵੀ ਆਪਣੀ ਵਿਲੱਖਣ ਸ਼ੈਲੀ ਦੁਆਰਾ ਲਿਖਿਆ, ਉਸ ਵਿੱਚ ਮਾਨਵਤਾਵਾਦੀ ਕਦਰਾਂ ਕੀਮਤਾਂ ਦਾ ਸਦਾ ਧਿਆਨ ਰੱਖਿਆ ਹੈ।"

ਵਹਿਮੀ ਜੀ ਦੇ ਪ੍ਰੇਰਨਾ ਸਰੋਤ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹਰ ਵਕਤ ਉਹਨਾਂ ਨੂੰ ਲਿਖਣ ਲਈ ਉਤਸ਼ਾਹ ਦਿੱਤਾ ਤੇ ਅਨੇਕਾਂ ਬਖਸ਼ਿਸ਼ਾਂ ਨਾਲ ਨਿਵਾਜਿਆ । ਕੁਝ ਦਾ ਹਵਾਲਾ ਵਹਿਮੀ ਜੀ ਖੁਦ ਜੱਸ ਜੀਵਨ ਭਾਗ ਪੰਜਵਾ ਸਫ਼ਾ 62 'ਤੇ ਕਰਦੇ ਹਨ;

"ਸਤਿਗੁਰੂ ਜੀ ਜੀਵਨ ਨਗਰ ਕਥਾ ਕਰਦਿਆਂ ਸਮੇਂ ਮੈਨੂੰ ਕਲਮ-ਕਾਗਜ ਲੈ ਕੋਲ ਬੈਠਿਆਂ ਦੇਖ ਕਿਹਾ, ਉਪਰ ਚੁਬਾਰੇ ਵੱਲ ਉਂਗਲ ਕਰਕੇ ਜੋ ਬਣ ਰਿਹਾ ਸੀ ਕੋਠੀ ਤੇ, ਇਹੋ ਜਿਹੀਆਂ ਗੱਲਾਂ ਬੀ ਲਿਖਨੈ? ਮੈਂ ਹੱਥ ਜੋੜ ਅਰਜ਼ ਕੀਤੀ, ਜੀ ਹਾਂ ਦਿਆਲ ਜੀਓ, ਜਿਵੇਂ ਅਮਰਾਸਰ ਦੀ ਹੱਦ ਨਾਲ ਆਪ ਨੇ ਸਿੱਖਾਂ ਦੇ ਛੇੜੂਆਂ, ਜੰਗਲੀ

ਜਾਨਵਰਾਂ ਤੇ ਆਪਣੇ ਪਸ਼ੂਆਂ ਦੇ ਸੁੱਖ ਨੂੰ ਖੂਹ ਰੱਖ ਵਿੱਚ ਲਾਇਆ ਹੈ ਤੇ ਬਾਹਰ ਕੁਝ ਕੋਠੇ ਵਲ, ਵਲਗਣ ਖੇਲ ਇੱਥੇ ਬਣਵਾਏ ਹਨ। ਇਹ ਮੈਂ ਸਭ ਕੁਝ ਨਾਲੋਂ ਨਾਲ ਲਿਖਦਾ ਹਾਂ। ਬਾਦ ਜ਼ੁਬਾਨੀ ਮੁਸ਼ਕਲ ਹੋ ਜਾਂਦਾ ਹੈ। ਤਾਂ ਸਤਿਗੁਰੂ ਜੀ ਖੁਸ਼ ਹੋ ਬਚਨ ਕੀਤਾ ਤੂੰ ਤਾਂ ਉਨ੍ਹਾਂ ਸੰਤਾਂ ਸੰਤੋਖ ਸਿੰਘ ਹੋਰਾਂ ਵਾਲੀ ਥਾਂ ਲੈ ਲਈ ਹੈ । ਮੈਂ ਹੱਥ ਜੋੜ ਅਰਜ਼ ਕੀਤੀ, ਆਪ ਦੀ ਕਿਰਪਾ ਨਾਲ ਲਿਖਦਾ ਤੇ ਹਾਂ, ਤੇ ਆਪ ਨੇ ਹੁਕਮ ਵੀ ਕੀਤਾ ਹੋਇਆ ਹੈ ਲਿਖਿਆ ਕਰ, ਪਰ ਅੱਜ ਗੁਰੂ ਹਰੀ ਸਿੰਘ ਵਾਂਗੂੰ ਜਿਵੇਂ ਗੁਰੂ ਜੀ ਨੇ ਸੰਤੋਖ ਸਿੰਘ ਹੋਰਾਂ ਨੂੰ ਸੋ ਇਤਿਹਾਸ ਸਤਿਗੁਰੂ ਬਿਲਾਸ ਲਿਖਦਿਆਂ ਤੇ ਸੁਣਾਂਦਿਆਂ ਵੇਖ ਵਰ ਦਿੱਤਾ ਸੀ, "ਇਹ ਤੇਰੇ ਲਿਖੇ ਵਚਨ ਕਿਸੇ ਦਿਨ ਸਾਖੀਆਂ ਹੋਣਗੇ।" ਤਿਵੇਂ ਆਪ ਨੇ ਉਨ੍ਹਾਂ ਸੰਤਾਂ ਸੰਤੋਖ ਸਿੰਘ ਵਾਲੀ ਥਾਂ ਲੈ ਲਈ ਹੈ ਦਾ ਵਰ ਦੇ ਮੇਰੇ ਵਿੱਚ ਹੋਰ ਉਤਸ਼ਾਹ ਭਰ ਦਿੱਤਾ ਹੈ। ਆਪ ਦੀ ਕਿਰਪਾ ਹੋਵੇ ਮੇਰਾ ਲਿਖਿਆ ਵੀ ਸੰਗਤ ਵਿੱਚ ਪ੍ਰਵਾਨ ਹੋਵੇ ਤਾਂ ਬਚਨ ਕੀਤੇ ਨੇ ਇਹ ਭੀ ਜਿਵੇਂ ਉਸਦੀ ਰਜ਼ਾ ਹੈ ਤਿਵੇਂ ਹੋਵੇਗਾ।"

ਆਪਣੀ ਸਾਧ ਮੁਰਾਦੀ ਲੇਖਣੀ , ਸਰਲ ਭਾਸ਼ਾ ਤੇ ਆਪਣੀ ਸਮਰੱਥਾ ਬਾਰੇ ਜਾਣੂੰ ਹੁੰਦਿਆਂ ਵਹਿਮੀ ਜੀ ਨੇ ਟੇਕ ਆਪਣੇ ਰਹਿਬਰ ਸਤਿਗੁਰ ਪ੍ਰਤਾਪ ਸਿੰਘ ਜੀ 'ਤੇ ਰੱਖੀ । ਆਪਣੇ ਇਸ ਉਧਮ ਬਾਰੇ ਉਹ ਲਿਖਦੇ ਹਨ;

"ਮੈਂ ਭੀ ਨਰਮ ਜੇਹੀ ਜਾਚ ਨਾਲ ਸਾਦੀ ਲਿਖਤ ਵਿੱਚ ਗੁਰੂ ਹਰੀ ਸਿੰਘ ਜੀ, ਸਤਿਗੁਰੂ ਪਰਤਾਪ ਸਿੰਘ ਜੀ, ਸਤਿਗੁਰੂ ਰਾਮ ਸਿੰਘ ਜੀ ਤੇ ਉਹਨਾਂ ਦੇ ਸਿੱਖਾਂ ਦੇ ਜੀਵਨ ਤੇ ਕਾਰਨਾਮੇ ਲਿਖਦਾ ਹਾਂ। ਆਸ ਰਖਦਾ ਹਾਂ ਜੋ ਸ਼ਰਧਾ ਨਾਲ ਪੜ੍ਹਨਗੇ, ਕੁਝ ਸਿਖਿਆ ਲੈਣਗੇ ਤੇ ਜੋ ਵਿਦਵਾਨ ਚਾਹੇਗਾ ਇਸ ਸਾਦੀ ਲਿਖਤ ਤੋਂ ਸੁੱਚਾ ਉੱਚਾ ਆਸ਼ਾ ਲੈ ਸੋਹਣਾ ਇਤਿਹਾਸ ਲਿਖ ਸਕੇਗਾ। ਮੈਨੂੰ ਸਤਿਗੁਰੂ ਜੋ ਉਪਦੇਸ਼ ਦਿੱਤਾ ਹੈ, "ਜੋ ਹੱਥ ਔਂਦਾ ਈ ਲਿਖੀ ਜਾ, ਕਦੀ ਕਿਸੇ ਦੇ ਕੰਮ ਆਵੇਗਾ।" ਇਹ ਵਾਕ ਸੱਚਾ ਹੋ ਕੇ ਹੀ ਰਹੇਗਾ। ਮੈਂ ਭਾਵੇਂ ਸੱਚਾ ਨਹੀਂ ਮੇਰੇ ਸਤਿਗੁਰੂ ਜੀ ਦਾ ਕਥਨ ਸੱਚਾ ਹੈ।"

(ਜੱਸ ਜੀਵਨ ਭਾਗ ਪਹਿਲਾ ਸਫਾ 278)

ਸਤਿਗੁਰਾਂ ਵੱਲੋਂ ਸਮੇਂ ਸਮੇਂ ਸਿਰ ਲੇਖਕਾਂ ਲਈ ਲਿਖਨ ਕਾਰਜ ਬਾਰੇ ਅਤੇ ਇਤਿਹਾਸ ਲੇਖਨ ਬਾਰੇ ਕੀਤੀਆਂ ਜਾਂਦੀਆਂ ਤਾਕੀਦਾਂ ਬਾਰੇ ਵੀ ਵਹਿਮੀ ਜੀ ਨੇ ਆਪਣੇ ਨਿਜ਼ੀ ਹਵਾਲੇ ਨਾਲ ਇਕ ਵਾਰਤਾ ਲਿਖੀ ਏ;

"ਮੇਰਾ ਲਿਖਣ ਦਾ ਸੁਭਾ ਸੀ। ਮੈਂ ਸਤਿਗੁਰੂ ਪਰਤਾਪ ਸਿੰਘ ਜੀ ਅੱਗੇ ਅਰਜ਼ ਕੀਤੀ ਕਿ ਕਈ ਗੁਰੂ ਕੇ ਬਚਨ, ਕੌਤਕ, ਉਪਕਾਰ ਤੇ ਗੁਰਸਿੱਖਾਂ ਦੇ ਕਾਰਨਾਮੇ ਹੁੰਦੇ ਤੇ ਬਹੁਤ ਲਿਖਣ ਜੋਗ ਹਨ, ਪਰ ਸੰਮਤ, ਪਿੰਡ, ਨਾਮ, ਦਿਨ ਦਾ ਪਤਾ ਨਹੀਂ ਮਿਲਦਾ। ਉਸ ਬਾਬਤ ਕੀ ਕੀਤਾ ਜਾਵੇ। ਤਾਂ ਸਤਿਗੁਰੂ ਜੀ ਬਚਨ ਕੀਤਾ; ਉਸ ਥਾਂ 'ਇਕ ਸਮੇਂ ਲਿਖ ਦੇਣਾ' ਜਿਵੇਂ ਭਾਈ ਬਾਲਾ ਜੀ ਵਾਲੀ ਗੁਰੂ ਨਾਨਕ ਜੀ ਦੀ ਜਨਮ ਸਾਖੀ ਵਿੱਚ ਆਉਂਦਾ ਏ। ਤੇ ਸੰਤ ਸੰਤੋਖ ਸਿੰਘ ਜੀ ਨੇ ਸਤਿਗੁਰੂ ਬਿਲਾਸ ਵਿੱਚ ਗੁਰੂ ਬਾਲਕ ਸਿੰਘ ਜੀ ਤੋਂ ਲਿਖ ਗੁਰੂ ਹਰੀ ਸਿੰਘ ਜੀ ਤਕ ਕਈ ਥਾਈਂ 'ਏਕ ਸਮੇਂ' ਲਿਖਿਆ ਹੈ। ਪਰ ਲਿਖਣਾ ਸੱਚੋ ਸੱਚ। ਮਨਘੜਤ ਦਲੀਲ ਤੇ ਕਦੇ ਲਿਖਣ ਲਈ ਖਿਆਲ ਨਾ ਦੇਣਾ। ਹਾਂ ਜੋ ਨਾ ਜਚੇ ਜਾਂ ਪੂਰਾ ਪਤਾ ਨਾ ਮਿਲੇ ਉਹ ਉੱਕੀ ਛੱਡ ਦੇਣੀਂ ਪਰ ਝੂਠ ਨਹੀਂ ਲਿਖਣਾ।" (ਜੱਸ ਜੀਵਨ ਭਾਗ ਪਹਿਲਾ ਸਫਾ 26)

ਸਤਿਗੁਰਾਂ ਦੀ ਪਾਰਖੂ ਨਜ਼ਰ ਵਹਿਮੀ ਜੀ 'ਤੇ ਕਿਵੇਂ ਅਨਾਇਤ ਹੋਈ? ਇਸ ਬਾਰੇ ਉਹ ਖੁਦ ਬੜੇ ਸਾਦੇ ਢੰਗ ਨਾਲ ਦੱਸਦੇ ਨੇ;

"ਮੈਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪੁੱਛਿਆ, ਤਰਨ ਸਿੰਘ ਤੇਰੇ ਪਿਤਾ ਜੀ ਦਾ ਨਾਮ ਤੇ ਵਾਕਫ਼ੀ ਦਾ ਸਮਾਂ ਮੈਨੂੰ ਉੱਕਾ ਪਤਾ ਨਹੀਂ, ਉਹ ਕਿਵੇਂ ਦਾ ਹੋਇਆ ਹੈ? ਮੈਂ ਗੁਰੂ ਹਰੀ ਸਿੰਘ ਜੀ ਦੇ ਦੌਰੇ ਤੋਂ ਬਾਅਦ ਤੇਰੇ ਪਿਤਾ ਦੀ ਚੜ੍ਹਾਈ ਦੇ ਮੇਲੇ ਕੀਤੇ ਤੇ ਹੀ ਤੇਰੇ ਵੱਲੋਂ ਸੱਦੇ ਤੇ ਸਮੇਤ ਦੋਨਾਂ ਮਾਤਾਵਾਂ ਤੇ ਸੰਤ ਮੋਹਣ ਸਿੰਘ ਵਡਾਲੇ ਜੌਹਲਾਂ ਵਾਲਿਆਂ ਦੇ, ਹਿੰਦੂ ਚੱਕ ਗਿਆ ਹਾਂ।

ਮੈਂ ਅਰਜ਼ ਕੀਤੀ ਸੱਚੇ ਪਾਤਸ਼ਾਹ, ਮੇਰੇ ਪਿਤਾ ਸੰਤ ਸਿੰਘ ਜੀ ਬੜੇ ਲੋਕ-ਲਾਜੀ ਤੇ ਦੁਨੀਆਂਦਾਰ ਹੋਏ ਨੇ।" ਆਪਣੇ ਬਾਰੇ ਹੋਰ ਦਸਦਿਆ ਵਹਿਮੀ ਜੀ ਕਿਹਾ..

"ਜੀ ਮੈ ਭਾਈ ਨੰਦ ਲਾਲ ਜੀ ਦੀਆਂ ਗਜ਼ਲਾਂ ਦੇ ਅਰਥ ਇਕ ਜਮਾਤੀ-ਹਾਣੀ ਮੁੰਡੇ ਨੇਹਮਤੁੱਲਾ ਤੇ ਉਸਦੇ ਪਿਤਾ ਮੀਆਂ ਗੁਲਾਮ ਮੁਹੰਮਦ ਤੋਂ ਮਾਇਨੇ ਪੁੱਛੇ ਤੇ ਪਿੰਡ ਦੇ ਕੁੱਲ ਦੇ ਪੰਡਤ ਰਲਾ ਰਾਮ ਜੀ ਤੋਂ ਹਿੰਦੀ ਦੇ ਅੱਖਰ ਸਿੱਖੇ। ਤੇ ਮਿਰਾਸੀ ਅਰੂੜ ਤੋਂ ਕੁਰਾਨ ਸ਼ਰੀਫ਼ ਪੜ੍ਹਿਆ। ਵੱਡੀ ਮਾਲਕੀ ਕਰ ਘਰੋਂ ਵੇਹਲ ਸੀ। ਅਭਿਆਸ ਨਾਲ ਸਭ ਵਿੱਦਿਆ ਵਧੀਆਂ। (ਜੱਸ ਜੀਵਨ ਭਾਗ ਪਹਿਲਾ ਸਫਾ 28) ..

ਤੇ ਜਦ ਸਮਾਂ ਮਿਲੇ ਮੁਸਲਮਾਨਾਂ ਨਾਲ ਜਾ ਖਾਨਗਾਹਾਂ ਤੇ ਕਵਾਲੀਆਂ ਸੁਣਦਾ ਤੇ ਮਸੀਤਾਂ ਵਿੱਚ ਜੁੰਮੇ ਦੀ ਨਮਾਜ਼ ਪੜੀਂਦੀ ਦੇਖਦਾ, ਬੁਤਾਲੇ ਗੁਜਰਾਂਵਾਲੇ ਤੇ ਏਮਨਾਬਾਦ ਈਸਾਈਆਂ ਦੇ ਗਿਰਜੇ ਜਾਂਦਾ ਐਤਵਾਰ। ਗੁਜਰਾਂਵਾਲੇ ਸਿੰਘ ਸਭੀਆਂ ਦੇ ਯਤੀਮਖਾਨੇ ਜਾਂਦਾ। ਹਰ ਥਾਉਂ ਪੁਸਤਕਾਂ ਲੈ ਪੜ੍ਹਦਾ ਤੇ ਫਿਰੋਜ਼ਵਾਲੇ ਜਾ, ਜੋ ਪਿੰਡੋਂ ਪਹਾੜ ਵੱਲ ਦੋ ਕੋਹ ਹੈ, ਜਿਵੇਂ ਏਮਨਾਬਾਦ, ਰੋੜੀ ਸਾਹਿਬ ਤਿੰਨ ਕੋਹ ਚੜ੍ਹਦੇ ਦੱਖਨ ਹੈ, ਜਾ ਅਹਿਲ ਸੁੰਨਤ ਤੇ ਅਹਿਮਦੀਆਂ ਦੇ ਮੁਬਾਹਿਸੇ ਭੀ ਸੁਣਦਾ। ਤੇ ਆਪ ਇਸ਼ਨਾਨ ਕਰ ਭਜਨ ਬਾਣੀ ਕਰਨੀ ਤੇ ਕਵਿਤਾ ਭੀ ਕੋਈ ਲਿਖਣੀ। ਸਤਿਜੁਗ ਵੱਲ ਲਾਹੌਰ ਭੇਜ ਦੇਣੀ ਤੇ ਖਾਨਗਾਹਾਂ ਦੇ ਮੇਲਿਆਂ ਤੇ ਸੁਣਾਨੀ ਭੀ। ਇਸੇ ਸਮੇਂ ਹੀ ਮੈਂ 'ਅੱਖੀਆਂ' ਤੇ 'ਪ੍ਰੇਮ ਅੱਖਰ' ਦੋ ਪੁਸਤਕ ਲਿਖੇ। ਇਸ ਤੋਂ ਬਾਅਦ ਮੈਂ ਸੰਤ ਕੇਸਰ ਸਿੰਘ ਜੀ 'ਚੁੱਪ' ਤੇ ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲਿਆਂ ਦੇ ਜੀਵਨ ਦਾ ਮਸਾਲਾ ਉਹਨਾਂ ਦੀ ਨਗਰੀ ਜ਼ਿਲ੍ਹੇ ਸਿਆਲਕੋਟ ਵਿੱਚੋਂ ਜਾ ਇਕੱਠਾ ਕੀਤਾ। ਜੋ ਸਮਾਂ ਮਿਲਣ ਤੇ ਬਹੁਤ

ਚਿਰ ਪਿੱਛੋਂ ਮੈਂ ਸਤਿਜੁਗ ਤੇ ਬਸੰਤ ਨੰਬਰਾਂ ਤੇ ਭੈਣੀ ਸਾਹਿਬ ਆਉਣ ਸਮੇਂ ਲਿਖ ਦਿੱਤਾ।"

"ਇਹ ਮੇਰੀ ਨਿਜੀ ਵਾਰਤਾ ਸੁਣ ਸਤਿਗੁਰੂ ਜੀ ਬਚਨ ਕੀਤਾ, ਤੇਰਾ ਕੁਲ ਭੀ ਚੰਗਾ ਹੈ ਤੇ ਜਾਂਗਾਂ ਭੀ ਚੰਗੀਆਂ ਹੀ ਲਗੀਆਂ ਹਨ। ਤੇ ਇਸ ਸਮੇਂ ਤੋਂ ਬਾਅਦ ਸਤਿਗੁਰੂ ਪਰਤਾਪ ਸਿੰਘ ਜੀ ਮੈਨੂੰ ਨੇੜੇ ਸੱਦ ਬਹੁਤ ਪਿਆਰ ਕਰਦੇ। ਤੇ ਕਦੀ ਕਦੀ ਹੋਰ ਮਤਾਂ ਦੀ ਬੋਲੀ ਤੇ ਵਾਕਫ਼ੀ ਦੇ ਬਚਨ ਭੀ ਛੇੜਦੇ, ਦਸਦੇ, ਪੁਛਦੇ। ਜਿਵੇਂ ਉਹਨਾਂ ਦਾ ਸੁਤੇ ਸੁਭਾ ਸੀ, ਹਰ, ਕੁਝ ਗੁਣ ਰਖਦੇ ਨੂੰ ਪਿਆਰਨਾ ਤੇ ਪਰਖਣਾ।" (ਜੱਸ ਜੀਵਨ ਭਾਗ ਪਹਿਲਾ ਸਫਾ 29)

ਸਤਿਗੁਰਾਂ ਦਾ ਆਪਣੇ ਪਿਆਰੇ ਸਿੱਖਾਂ ਨਾਲ ਕਿਹੋ ਜਿਹਾ ਰਿਸ਼ਤਾ ਸੀ ਤੇ ਉਹ ਆਪਣੇ ਸਿੱਖਾਂ 'ਤੇ ਸਦਾ ਕਿਸ ਤਰਾਂ ਕਿਰਪਾ ਦ੍ਰਿਸ਼ਟੀ ਰਖਦੇ ਸਨ ਇਸ ਬਾਰੇ, ਆਪਣੇ ਇਸ਼ਟ ਪ੍ਰਤੀ ਰਹਿਬਰ ਪ੍ਰਤੀ ਧੁਰ ਅੰਦਰ ਤੱਕ ਸਰਸ਼ਾਰ ਹੋਈ ਸ਼ਰਧਾ ਭਾਵਨਾ ਦਰਸਾਉਂਦੀ ਇੱਕ ਸੱਚੀ ਘਟਨਾ ਨੂੰ ਵਹਿਮੀ ਜੀ ਨੇ ਇੰਝ ਕਲਮ ਬੰਦ ਕੀਤਾ ਹੈ ;

"ਇਕ ਦਿਨ ਮੇਰੀ ਮਾਤਾ ਹਾਉਕੇ ਲੈਂਦੇ ਨੂੰ ਮੰਜੇ ਕੋਲ ਜਾ ਪੁੱਛਿਆ, ਕੀ ਲੋੜੀਂਦਾ ਈ? ਮੈਂ ਕਿਹਾ ਸਤਿਗੁਰੂ ਜੀ ਦਾ ਦਰਸ਼ਨ ਤੇ ਅਰੋਗਤਾ। ਮਾਤਾ ਜੀ ਕਿਹਾ, ਮੈਂ ਤਾ ਕਹਿੰਦੀ ਹਾਂ ਸਤਿਗੁਰੂ ਜੀ ਤੈਨੂੰ ਦੋਵੇਂ ਚੀਜ਼ਾਂ ਤੁਰੰਤ ਦੇਣ ਤੇ ਦੇਰ ਨਾ ਹੋਵੇ। ਮਾਤਾ ਜੀ ਦੀਆਂ ਅੱਖਾਂ ਵਿਚੋਂ ਜਲ ਚਲ ਪਿਆ। ਮੈਂ ਕੁਝ ਮੋੜ ਪਏ ਬਾਅਦ ਖੂਹ ਆਪਣੇ ਪਿੰਡ ਦੇ ਤੇ ਪਰਾਲੀ 'ਤੇ ਪਿਆ ਸਾਂ ਤੇ ਮੁੰਡੇ ਜੋ ਮੈਥੋਂ ਗੁਰਮੁਖੀ ਅੱਖਰਾਂ ਦੀ ਸੰਥਾ ਲੈਂਦੇ ਸੀ, ਸੋ ਦੁਆਲੇ ਬੈਠੇ ਸੀ। ਅਚਾਨਕ 30 ਮਾਘ ਸਵੇਰੇ ਕਿਲ੍ਹੇ ਮੱਲ੍ਹਾ ਸਿੰਘ ਦੇ ਵੱਲੋਂ ਕਾਰ ਦੂਰ ਖਲ੍ਹਾਰ ਕੋਲ ਲਾਲ ਸਿੰਘ ਜੀ ਨੂੰ ਛੱਡ ਸਤਿਗੁਰੂ ਜੀ ਅੱਗੇ ਤੇ ਪਿੱਛੇ ਸ੍ਰ: ਕੇਹਰ ਸਿੰਘ, ਸ੍ਰ: ਭਗਤ ਸਿੰਘ ਤੇ ਭਾਈ ਵਜ਼ੀਰ ਸਿੰਘ ਜੀ ਆਉਂਦੇ ਦੇਖ ਮੈਂ ਉਠਿਆ, ਪਰ ਸਾਹ ਉਲਟਦਾ ਤੇ ਹਿਲਦਾ ਕਰ ਉਠ ਕੇ ਪਿਸ਼ਾਬ ਕਰਨਾ ਭੀ ਔਖਾ ਸੀ। ਸਤਿਗੁਰੂ ਕਾਹਲ ਨਾਲ ਤਿੱਖੇ ਕਦਮ ਮੈਨੂੰ ਸੰਭਲ ਬਹਾਇਆ। ਮੈਂ ਚਰਨੀਂ ਲੱਗ ਰੋਇਆ। ਮੇਰੇ ਕੋਲ ਪੜ੍ਹਦੇ ਮੁੰਡਿਆਂ ਨਗਰ ਵਿੱਚ ਪਤਾ ਦਿੱਤਾ। ਮੇਰੇ ਹੋਸ਼ ਵਿੱਚ ਆਉਣ ਤੱਕ ਸਤਿਗੁਰੂ ਜੀ ਦੇ, ਤੇ ਮੇਰੇ ਦੁਆਲੇ ਸਿੱਖਾਂ ਦੀ ਚੰਗੀ ਰੌਣਕ ਸੀ ਤੇ ਹਿੰਦੂ ਚੱਕ ਦੇ ਸਭ ਮਾਈ ਭਾਈ ਆ ਸਤਿਗੁਰੂ ਜੀ ਦੀ ਚਰਨੀਂ ਲੱਗ ਰਹੇ ਸੀ। ਮੈਂ ਸਤਿਗੁਰੂ ਜੀ ਅੱਗੇ ਰੋਂਦਿਆਂ ਅਰਜ਼ ਕੀਤੀ, ਮੇਰੇ ਲਈ ਸਵੇਰੇ ਹੀ ਆਪ ਨੂੰ ਏਨੀ ਖੇਚਲ ਕਰਨੀ ਪਈ ਹੈ। ਸਤਿਗੁਰੂ ਜੀ ਮੇਰੇ ਪਿੰਡੇ ਹੱਥ ਫੇਰ ਕਿਹਾ, ਮੈਂ ਤੇਰੇ ਲਈ ਨਹੀਂ, ਆਪਣੇ ਲਈ ਹੀ ਖੇਚਲ ਕੀਤੀ ਹੈ। ਮੈਂ ਰੋਵਾਂ ਅਤੇ ਕਵਾਂ, ਇਹ ਭਾਰ ਮੈਂ ਕਿਵੇਂ ਉਤਾਰਾਂਗਾ। ਆਪਦੀ ਖੇਚਲ ਦਾ ਲੇਖਾ ਕਿਵੇਂ ਦਿਆਂਗਾ। ਤਾਂ ਸਤਿਗੁਰੂ ਜੀ ਨਾਲੋ ਨਾਲ ਕਹਿਣ, ਇਹ ਲੇਖੇ ਦੀ ਲੋੜ ਹੀ ਨਹੀਂ ਰਹੀ ਇਹ ਵਣਜ ਹੀ ਲੇਖੇ ਵਾਲਾ ਨਹੀਂ। ਮੈਂ ਬਹੁਤ ਬੈਰਾਗ ਕੀਤਾ। ਵੇਖਣ ਵਾਲਿਆਂ ਦੱਸਿਆ। ਸਤਿਗੁਰੂ ਜੀ ਭੀ ਬੈਰਾਗੀ ਹੋਏ ਤੈਨੂੰ ਗੋਦ ਵਿੱਚ ਲੈ ਆਪਣਾ ਮੁਖ ਰੁਮਾਲ ਨਾਲ ਪੂੰਝਦੇ ਸੀ, ਪ੍ਰੇਮ ਆਂਸੂ ਵਾਲਾ ਵਾਰ ਵਾਰ।.... ਫੇਰ ਸਤਿਗੁਰੂ ਜੀ ਚੁਟਕੀ ਮਾਰ ਕਿਹੋ ਨੇ, ਤਕੜਾ ਹੋ ਤੇ ਭੈਣੀ ਸਾਹਿਬ ਪੁਜ ਕਹਿ ਵਿਦਾ ਹੋਏ।" (ਜਸ ਜੀਵਨ ਭਾਗ ਤੀਜਾ ਸਫਾ 160)

"ਮੈਂ ਸੁਪਤਨੀ ਕਰਤਾਰ ਕੌਰ ਤੇ ਪੁਤਰ ਸਾਧੂ ਸਿੰਘ, ਬਲੀ ਸਿੰਘ ਨੂੰ ਸਾਥ ਲੈ ਭੈਣੀ ਸਾਹਿਬ ਸੱਤ ਮਹੀਨੇ ਇਕੱਠੇ ਹੀ ਆ ਰਿਹਾ। ਮੇਰੇ ਸੱਤ ਮਹੀਨੇ ਭੈਣੀ ਸਾਹਿਬ ਰਹਿਣ ਦਾ ਇਹ ਕਾਰਨ ਸੀ ਕਿ ਮੈਂ ਫੌਜਦਾਰੀ ਵਿੱਚ ਛੇ ਮਹੀਨੇ ਕੈਦ ਹੋ ਗਿਆ ਸਾਂ। ਤੇ ਜੇਲ੍ਹ ਵਿੱਚ ਗੰਦੀ ਜਗ੍ਹਾ ਤੇ ਮੰਦਿਆਂ ਦੇ ਮਾਤਹਿਤ ਰਹਿਣੋਂ ਤੰਗ ਆ ਇਕ ਦਿਨ- ਰਾਤ ਵਿੱਚ ਔਖਾ ਹੋ ਸਤਿਗੁਰੂ ਜੀ ਅੱਗੇ ਅਰਜ਼ ਕੀਤੀ, ਹੇ ਸੱਚੇ ਪਾਤਸ਼ਾਹੋ, ਮੈਂ ਆਪਦਾ ਸਿੱਖ ਹਾਂ ਤੇ ਇਹ ਥਾਂ ਮਹਾਂਅਪਵਿੱਤਰ ਹੈ। ਮੈਨੂੰ ਏਥੋਂ ਕੱਢ ਲਵੋ, ਮੈਂ ਏਤਨਾ ਚਿਰ ਭੈਣੀ ਸਾਹਿਬ ਜਾ ਕਟ ਲਵਾਂਗਾ। ਏਥੇ ਨਹੀਂ ਕੱਟੀਦਾ। ਅਗਲੇ ਰੋਜ਼ ਹੀ ਬਰੀ ਹੋ ਗਿਆ ਸੀ।" (ਜਸ ਜੀਵਨ ਭਾਗ ਤੀਜਾ ਸਫਾ 162)

ਸਤਿਗੁਰਾਂ ਦੀ ਮਿਕਨਾਤੀਸੀ ਨਜ਼ਰ ਨੇ ਨਾਮਧਾਰੀ ਸਮਾਜ ਦੇ ਲੇਖਨ ਕਾਰਜ ਨੂੰ ਨਵੀਂ ਸੇਧ ਤੇ ਬੁਲੰਦੀ ਬਖਸ਼ੀ। ਸਤਿਜੁਗ ਰਸਾਲਾ ਇਸ ਦੀ ਸਭ ਤੋਂ ਸਿਖਰਲੀ ਉਦਾਹਰਨ ਹੈ। ਇਹਨਾਂ ਉਪਰਾਲਿਆਂ ਉਦਮਾਂ ਨੂੰ ਆਉਣ ਵਾਲੇ ਸਮੇਂ ਬਹੁਤ ਬੂਰ ਪਿਆ। ਗੁਰਬਾਣੀ ਦਾ ਸ਼ੁੱਧ ਪਾਠ ਤੇ ਕੀਰਤਨ ਲਗਾਂ ਮਾਤਰਾ ਸਮੇਤ ਕਰਨਾ ਤੇ ਕਰਾਉਣਾ ਨਾਮਧਾਰੀ ਸਮਾਜ ਵੱਲੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਰਹਿਨੁਮਾਈ 'ਚ ਸਿੱਖੀ ਲਈ ਇੱਕ ਵੱਡਮੁੱਲੀ ਦਾਤ ਹੈ। ਇਹਨਾਂ ਦਾਤਾਂ ਦਾ ਜਿਕਰ ਕਰਦਿਆਂ ਹੀ ਵਹਿਮੀ ਜੀ ਲਿਖਦੇ ਹਨ –

"ਸਤਿਗੁਰੂ ਜੀ ਮੈਨੂੰ ਆਪ ਉਦਮ ਦੇ, ਮਾਤਾ ਜੀਉਣ ਕੌਰ ਜੀ ਤੇ ਬਿਰਧਾਂ ਸਾਧਾਂ ਤੋਂ ਸੁਣਵਾਏ ਤੇ ਲਿਖਵਾਏ ਹਨ ਬਚਨ। ਮੈਂ ਬਹੁਤ ਵਾਰੀ ਭੈਣੀ ਸਾਹਿਬ ਭੀ ਕੁਝ ਮਹੀਨੇ ਰਹਿ ਸਤਿਜੁਗ ਦੇ ਪਰਚੇ ਫੋਲ ਸਤਿਗੁਰੂ ਜੀ ਦੇ ਕੋਲ ਰਹਿ ਤੇ ਗੁਰੂ ਜੀ ਦੇ ਲਾਂਗਰੀਆਂ, ਹਾਣੀਆਂ, ਹੋਰ ਸੇਵਕਾਂ ਤੋਂ ਪੁਛ ਪੁਛ ਭੀ ਮੇਲਿਆਂ ਤੇ ਸਤਿਜੁਗ ਤੇ ਛਪਵਾ ਸੰਗਤ ਪਾਸੋਂ ਮੰਗ ਕਰ ਸੰਗ ਭੀ ਲਿਖੇ ਹਨ। ਮੈਨੂੰ ਕਦੀ ਜੇ ਕੋਈ ਪ੍ਰਸੰਗ ਚੇਤਿਓਂ ਭੁਲ ਜਾਵੇ ਤਾਂ ਮੈਂ ਸਤਿਗੁਰੂ ਜੀ ਦਾ ਧਿਆਨ ਧਰ ਹਿਰਦਿਉਂ ਹੋ ਕੇ ਅਰਜ਼ ਕਰਦਾ ਹਾਂ ਤੇ ਤੁਕਾਂ ਪੜ੍ਹਦਾ ਹਾਂ।"

"ਜੋ ਤੁਮਰਾ ਜਸੁ ਗਾਵਹਿ ਕਰਤੇ<br>
ਸੋ ਜਨ ਕਬਹੁ ਨ ਮਰਤੇ ਝੂਰਿ॥"<br>
"ਤਾ ਕਉ ਬਿਘਨੁ ਨ ਕੋਊ ਲਾਗੈ<br>
ਜਾ ਕੀ ਪ੍ਰਭ ਆਗੈ ਅਰਦਾਸ॥"<br>
( ਜਸ ਜੀਵਨ ਭਾਗ ਤੀਜਾ ਸਫਾ 172)

ਸੰਪਰਕ- 98101-39681



# ਸਤਿਗੁਰੂ ਸਭਨਾ ਦਾ ਭਲਾ ਮਨਾਇਦਾ

–ਸੂਬਾ ਬਲਵਿੰਦਰ ਸਿੰਘ ਝੱਲ

ਜਿਸ ਮਹਾਨ ਅਤੇ ਪਰਉਪਕਾਰੀ ਸ਼ਖਸੀਅਤ ਨੂੰ ਉਨ੍ਹਾਂ ਦੇ ਲੱਖਾਂ ਸ਼ਰਧਾਲੂ ਅਤੇ ਚਾਹੁਣ ਵਾਲੇ ਅਨੇਕਾਂ ਪ੍ਰੇਮੀ ਹਰ ਰੋਜ਼ ਅੰਮ੍ਰਿਤ ਵੇਲੇ ਆਪਣੀ ਅਰਦਾਸ ਵਿੱਚ ਇਨ੍ਹਾਂ ਸਤਿਕਾਰਿਤ ਸ਼ਬਦਾਂ ਨਾਲ ਸੰਬੋਧਨ ਕਰਕੇ ਯਾਦ ਕਰਦੇ ਹੋਣ– "ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਿਮਰੀਐ ਜਿਹਨਾਂ ਕਲਿਜੁਗ ਵਿੱਚ ਸੁੱਚ ਸੋਧ ਅਤੇ ਨਾਮ ਬਾਣੀ ਦਾ ਪ੍ਰਵਾਹ ਦਿੱਤਾ ਚਲਾਏ।" ਉਸ ਵੱਡੀ ਸ਼ਖਸੀਅਤ ਦੇ ਮਾਲਕ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਮੇਰੇ ਵਲੋਂ ਕੁੱਝ ਲਿਖਣਾ ਜਾਂ ਬੋਲਣਾ ਇੱਕ ਸੂਰਜ ਨੂੰ ਦੀਵਾ ਦਿਖਾਉਣ ਵਾਲੀ ਗੱਲ ਹੀ ਸਮਝੀ ਜਾ ਸਕਦੀ ਹੈ ਪਰ ਫਿਰ ਵੀ ਮੈਂ ਅਨੇਕਾਂ ਹਿਰਦਿਆਂ ਦੇ ਸਮਰਾਟ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਿਫਤ ਵਿੱਚ ਕੁਝ ਲਿਖਣਾ ਆਪਣਾ ਫਰਜ਼ ਅਤੇ ਧਰਮ ਸਮਝ ਕੇ ਇਹ ਯਤਨ ਕਰ ਰਿਹਾ ਹਾਂ।

ਜਿਸ ਸਮੇਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸੰਨ 1890 ਈ. ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ਟੁੱਟੀ ਗੰਢਣਹਾਰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਅਤੇ ਮਾਤਾ ਜਿਊਣ ਕੌਰ (ਜੀਵਨ ਕੌਰ) ਜੀ ਦੇ ਗ੍ਰਹਿ ਵਿਖੇ ਪ੍ਰਕਾਸ਼ ਹੁੰਦਾ ਹੈ, ਉਸ ਸਮੇਂ ਸਮੁੱਚਾ ਨਾਮਧਾਰੀ ਪੰਥ ਅਨੇਕਾਂ ਸੰਕਟ ਦੀਆਂ ਘੜੀਆਂ ਵਿੱਚ ਗੁਜ਼ਰ ਰਿਹਾ ਹੁੰਦਾ ਹੈ। ਭੈਣੀ ਸਾਹਿਬ ਦੇ ਮੁੱਖ ਦੁਆਰ ਤੇ ਜਨਵਰੀ 1872 ਈ. ਤੋਂ ਲਗਾਤਾਰ ਬਰਤਾਨਵੀ ਹਕੂਮਤ ਦੀ ਸਥਾਪਿਤ ਕੀਤੀ ਹੋਈ ਪੁਲਿਸ ਚੌਕੀ ਬੈਠੀ ਹੋਈ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪ੍ਰਕਾਸ਼ ਵੀ ਭਗਵਾਨ ਕ੍ਰਿਸ਼ਨ ਵਾਂਗੂ ਕਾਰਾਵਾਸ ਭਾਵ ਜੇਲ੍ਹ ਵਿੱਚ ਹੁੰਦਾ ਹੈ। ਉਸ ਸਮੇਂ ਸਮੁੱਚੇ ਨਾਮਧਾਰੀ ਪੰਥ ਨੂੰ ਬਰਤਾਨਵੀ ਹਕੂਮਤ ਦੁਆਰਾ ਬਾਗੀ ਕਰਾਰ ਦਿੱਤਾ ਹੋਇਆ ਹੁੰਦਾ ਹੈ। ਇਹਨਾਂ ਹਾਲਤਾਂ ਅੰਦਰ ਹੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਬਚਪਨ ਬਤੀਤ ਹੁੰਦਾ ਹੈ। ਸੰਨ 1906 ਈ. ਜਿਸ ਸਮੇਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਆਯੂ ਸਿਰਫ 16 ਸਾਲ ਦੀ ਹੁੰਦੀ ਹੈ, ਤਾਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਪੰਜ ਭੂਤਕ ਸਰੀਰ ਤਿਆਗ ਜਾਣ ਉਪਰੰਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਮਧਾਰੀ ਪੰਥ ਦੀ ਵਾਗਡੋਰ ਸੰਭਾਲਦੇ ਹਨ। ਅਨੇਕਾਂ ਹੀ ਮੁਸ਼ਕਲਾਂ ਭਰੇ ਸਮੇਂ ਵਿੱਚੋਂ ਗੁਜ਼ਰ ਰਹੇ ਨਾਮਧਾਰੀ ਪੰਥ ਦੀ ਉਸ ਸਮੇਂ ਅਗਵਾਈ ਸੰਭਾਲਣਾ ਇੱਕ ਬਿਖੜੇ ਪੈਂਡੇ ਦਾ ਰਸਤਾ ਸੀ ਪਰ ਜਿਸ ਸਹਿਜ ਅਤੇ ਠਰ੍ਹੰਮੇ ਨਾਲ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮਧਾਰੀ ਪੰਥ ਦੀ ਉਸ ਸਮੇਂ ਅਗਵਾਈ ਕੀਤੀ, ਇਸ ਨੂੰ ਆਪਣੇ ਪੁਰਖਿਆਂ ਵਲੋਂ ਪ੍ਰਾਪਤ ਹੋਈ ਬਖਸ਼ਿਸ਼ ਹੀ ਆਖਿਆ ਜਾ ਸਕਦਾ ਹੈ। ਸ੍ਰੀ ਗੁਰੂ ਰਾਮਦਾਸ ਜੀ ਦੇ ਕਥਨ ਅਨੁਸਾਰ ਕਿ 'ਨਿਤ ਨਿਤ ਚੜੈ ਸਵਾਈ' ਵਾਲੀ ਪੰਗਤੀ ਰੂਪਮਾਨ ਹੋਈ ਜਾਪਦੀ ਸੀ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਗੁਰਗੱਦੀ ਤੇ ਸੁਭਾਇਮਾਨ ਹੋਣ ਉਪਰੰਤ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੁਆਰਾ ਪ੍ਰਚੱਲਤ ਨਾਮ ਅਤੇ ਬਾਣੀ ਦੇ ਪ੍ਰਵਾਹ ਨੂੰ ਪਹਿਲ ਦਿੰਦੇ ਹੋਏ ਆਪਣੇ ਤੇ ਹੀ ਇਸ ਸਿਧਾਂਤ ਨੂੰ ਪਹਿਲਾਂ ਲਾਗੂ ਕੀਤਾ। ਜਿਸ ਦਾ ਜ਼ਿਕਰ ਨਾਮਧਾਰੀ ਇਤਿਹਾਸ ਦੇ ਪੰਨਿਆਂ ਤੇ ਉਕਰਿਆ ਹੋਇਆ ਸਾਨੂੰ ਮਿਲਦਾ ਹੈ। ਕਿਸ ਤਰ੍ਹਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇੱਕ ਸੁਘੜ ਸਿਆਣੇ ਸਾਥੀ ਪੰਡਿਤ ਬਸੰਤ ਸਿੰਘ ਗੜ੍ਹ ਪਧਾਣੇ ਵਾਲਿਆਂ ਨੂੰ ਨਾਲ ਲੈ ਕੇ, ਨੀਲੋਂ ਨਹਿਰ ਤੇ ਭਾਈ ਗੁਰਦਾਸ ਜੀ ਦੇ ਕਥਨ–

'ਪਹਿਲਾ ਬਾਬੇ ਪਾਯਾ ਬਖਸੁ
ਦਰਿ ਪਿਛੋ ਦੇ ਫਿਰਿ ਘਾਲਿ ਕਮਾਈ॥
ਰੇਤੁ ਅਕੁ ਆਹਾਰੁ ਕਰਿ ਰੋੜਾ ਕੀ ਗੁਰ ਕਰੀ ਵਿਛਾਈ॥'

ਨੂੰ ਪੂਰਾ ਕਰਨ ਲਈ ਚੱਲ ਪਏ। ਆਪਣੇ ਇਸ ਅਧਿਆਏ ਨੂੰ ਪੂਰਾ ਕਰਨ ਉਪਰੰਤ ਹੀ ਸਾਨੂੰ ਸਭਨਾਂ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਵਿੱਤਰ ਉਪਦੇਸ਼ਾਂ ਵਿੱਚ ਅਕਸਰ ਅੱਜ ਵੀ ਸੁਨਣ ਨੂੰ ਮਿਲਦਾ ਹੈ ਕਿ–

"ਜਿਤਨਾ ਚਿਰ ਤੁਹਾਡੀ ਆਤਮਾ ਨਾਮ ਜਪ ਕੇ ਬਲਵਾਨ ਨਹੀਂ ਹੁੰਦੀ, ਓਨਾਂ ਚਿਰ ਤੁਸੀ ਕੋਈ ਵੀ ਦੇਸ ਅਤੇ ਕੌਮ ਦੀ ਭਲਾਈ ਦਾ ਕਾਰਜ ਨਹੀਂ ਕਰ ਸਕਦੇ।"

ਇਹ ਹੀ ਕਾਰਨ ਸੀ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਿਸ–ਜਿਸ ਕਾਰਜ ਨੂੰ ਆਪਣੇ ਹੱਥਾਂ ਵਿੱਚ ਲਿਆ, ਉਸ ਨੂੰ ਸਫਲਤਾ ਪੂਰਵਕ ਨੇਪਰੇ ਚਾੜ੍ਹਿਆ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਵਨ ਸਮੇਂ 1872 ਈ. ਤੋਂ ਲੈ ਕੇ ਮਈ 1923 ਈ. ਤੱਕ ਲਗਾਤਾਰ ਸ੍ਰੀ ਭੈਣੀ ਸਾਹਿਬ ਦੇ ਮੁੱਖ ਦੁਆਰ ਤੇ ਬਰਤਾਨਵੀ ਹਕੂਮਤ ਦੀ ਪੁਲਿਸ ਚੌਕੀ ਦਾ ਬੈਠੇ ਰਹਿਣਾ ਇਸ ਗੱਲ ਦਾ ਸੰਕੇਤ ਹੈ ਕਿ ਕਿੰਨੀਆਂ ਔਕੜਾਂ ਭਰੇ ਸਮੇਂ ਅਤੇ ਮੁਸ਼ਕਿਲ ਘੜੀਆਂ ਵਿੱਚ ਨਾਮਧਾਰੀ ਪੰਥ ਨੂੰ ਗੁਜਰਨਾ ਪਿਆ। ਅਜਿਹੇ ਸਮੇਂ ਵਿੱਚ ਉਭਰਦੇ ਹੋਏ ਨਾਮਧਾਰੀ ਪੰਥ ਦੀ ਮਾਣਯੋਗ ਪਹਿਚਾਣ ਨੂੰ ਬਹਾਲ ਕਰਨਾ ਸਭ ਤੋਂ ਵੱਡੀ ਚੁਣੌਤੀ ਉਸ ਸਮੇਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਨਮੁੱਖ ਸੀ। ਜਨਵਰੀ 1921 ਈ. ਵਿੱਚ ਨਾਮਧਾਰੀ ਪੰਥ ਨਾਲ ਸੰਬੰਧਤ ਦੁਆਬੇ ਦੇ ਮਸ਼ਹੂਰ ਨਗਰ ਮੁਠੱਡਾ ਕਲਾਂ ਵਿਖੇ ਮਲੇਰਕੋਟਲੇ ਵਾਲੇ ਸ਼ਹੀਦਾਂ ਦੀ ਯਾਦ ਵਿੱਚ ਸ਼ਹੀਦੀ ਕਾਨਫਰੰਸ ਕਰਨਾ ਅਤੇ ਦੇਸ਼ ਆਜ਼ਾਦੀ ਲਈ ਜੂਝ ਰਹੀਆਂ ਸਾਰੀਆਂ ਹੀ ਲਹਿਰਾਂ ਦੇ ਆਗੂਆਂ ਨੂੰ ਇਸ ਵਿੱਚ ਇਕੱਤਰ ਕਰਨਾ, ਉਸ ਸਮੇਂ ਇੱਕ ਇਤਿਹਾਸਿਕ ਕਦਮ ਸੀ, ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ਪੁੱਟਿਆ ਗਿਆ।

ਜ਼ਿਕਰਯੋਗ ਹੈ ਕਿ ਇਸ ਇਤਿਹਾਸਿਕ ਕਾਨਫਰੰਸ ਵਿੱਚ ਸ਼ਹੀਦੇ-ਆਜ਼ਮ ਸ। ਭਗਤ ਸਿੰਘ ਵੀ ਆਪਣੇ ਪਿਤਾ ਨਾਲ ਹਾਜ਼ਰ ਹੋਇਆ ਸੀ। ਉਸ ਸਮੇਂ ਸ। ਭਗਤ ਸਿੰਘ ਦੀ ਉਮਰ ਸਿਰਫ 14 ਸਾਲ ਦੀ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ਕੀਤੀ ਗਈ ਕਾਨਫਰੰਸ ਬਰਤਾਨਵੀ ਹਕੂਮਤ ਲਈ ਇੱਕ ਬਹੁਤ ਵੱਡੀ ਵੰਗਾਰ ਸੀ। ਉਸ ਸਮੇਂ ਦੁਨਿਆਵੀ ਤੌਰ ਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਆਯੂ 31 ਸਾਲ ਭਰ ਜੁਆਨੀ ਦੀ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਆਰੰਭ ਕੀਤੇ ਦੇਸ਼ ਅਜ਼ਾਦੀ ਦੇ ਕਾਰਜ ਨੂੰ ਬਰਤਾਨਵੀ ਹਕੂਮਤ ਦੇ ਖਿਲਾਫ਼ ਉਸੇ ਨਿਸ਼ਾਨੇ ਨਾਲ ਜਾਰੀ ਰੱਖਣਾ ਕਿ ਅੰਗਰੇਜ਼ੀ ਹਕੂਮਤ ਨਾਲ ਕਿਸੇ ਵੀ ਕਿਸਮ ਦਾ ਕੋਈ ਮਿਲਵਰਤਨ ਨਹੀਂ, ਕੋਈ ਸਹਿਯੋਗ ਨਹੀਂ, ਕੋਈ ਤਾਲਮੇਲ ਨਹੀਂ, ਇਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦੂਰ ਅੰਦੇਸ਼ੀ ਸੀ, ਏਸੇ ਕਾਰਨ ਹੀ ਦੇਸ ਆਜ਼ਾਦੀ ਦੀ ਲੜਾਈ ਨੂੰ ਭਾਰਤ ਆਜ਼ਾਦ ਹੋਣ ਤੱਕ ਭਾਵ 1947 ਈ. ਤੱਕ ਜਾਰੀ ਰੱਖਿਆ। ਨਾਮਧਾਰੀ ਸ਼ਹੀਦਾਂ ਦੀ ਯਾਦ ਵਿੱਚ ਸ਼ਹੀਦੀ ਕਾਨਫਰੰਸਾਂ ਕਰਨਾ ਅਤੇ ਸ਼ਹੀਦਾਂ ਦੀ ਯਾਦ ਵਿੱਚ ਮੇਲਿਆਂ ਦਾ ਅਰੰਭ ਕਰਨਾ ਵੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਚੇਚੇ ਯਤਨਾਂ ਸਦਕਾ ਹੀ ਹੋ ਸਕਿਆ ਸੀ।

ਦੇਸ਼ ਦੀ ਇੱਕ ਬਹੁਤ ਵੱਡੀ ਤੇ ਸਤਿਕਾਰਯੋਗ ਸ਼ਖਸੀਅਤ ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ ਜੀ ਆਪਣੀ ਕਲਮ ਨਾਲ ਜ਼ਿਕਰ ਕਰਦੇ ਹਨ-

"ਮੈਂ ਜਦੋਂ ਵੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕਰਨ ਅਤੇ ਉਨ੍ਹਾਂ ਨੂੰ ਮਿਲਣ ਵਾਸਤੇ ਗਿਆ, ਤਾਂ ਮੈਂ ਹਮੇਸ਼ਾ ਦੇਖਦਾ ਸੀ ਕਿ ਉਹ ਸੱਚੇ-ਸੁੱਚੇ ਦੇਸ਼ ਹਿੱਤ ਵਿੱਚ ਰੰਗੇ ਹੋਏ ਮਹਾਂਪੁਰਸ਼ ਸਨ, ਜਿਨ੍ਹਾਂ ਦਾ ਦਿਲ ਹਮੇਸ਼ਾ ਦੇਸ਼ ਲਈ ਧੜਕਦਾ ਸੀ, ਮਸਤਕ ਦੇਸ਼ ਲਈ ਸੋਚਦਾ ਸੀ ਅਤੇ ਉਨ੍ਹਾਂ ਦੀ ਆਤਮਾ ਦੇਸ਼ ਲਈ ਪ੍ਰਾਰਥਨਾ ਕਰਦੀ ਸੀ।"

ਗੁਰਗੱਦੀ ਤੇ ਸੁਭਾਇਮਾਨ ਹੋਣ ਉਪਰੰਤ ਜੋ ਕਾਰਜ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ਅਰੰਭ ਕੀਤੇ ਗਏ, ਉਨ੍ਹਾਂ ਅਰੰਭ ਕੀਤੇ ਕਾਰਜਾਂ ਕਰਕੇ ਹੀ ਉਸ ਸਮੇਂ ਨੂੰ ਨਾਮਧਾਰੀ ਪੰਥ ਦੇ ਕ੍ਰਾਂਤੀਕਾਰੀ ਅਤੇ ਜੁੱਗ ਤਬਦੀਲੀ ਦੀ ਸ਼ੁਰੂਆਤ ਆਖਿਆ ਜਾ ਸਕਦਾ ਹੈ। ਸਮਾਜ ਸੁਧਾਰ ਲਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਅਨੰਦ ਕਾਰਜ ਦੀ ਮਰਿਯਾਦਾ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮਧਾਰੀ ਪੰਥ ਵਿੱਚੇ ਲਾਗੂ ਕੀਤਾ। ਇਹ ਨਾਮਧਾਰੀ ਪੰਥ ਦੇ ਸੁਨਹਿਰੇ ਭਵਿੱਖ ਦਾ ਅਰੰਭ ਸੀ। ਮੰਗਣੇ, ਮੁਕਲਾਵੇ ਅਤੇ ਬਰਾਤਾਂ ਦਾ ਆਗਾਜ਼ ਬਹੁਤ ਸਖਤੀ ਨਾਲ ਬੰਦ ਕਰਕੇ ਅਨੰਦ ਕਾਰਜ ਹੋਲੇ ਮੇਲਿਆਂ ਸਮੇਂ ਕਰਨ ਦੀ ਸ਼ੁਰੂਆਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਦੁਆਰਾ ਕੀਤੀ ਗਈ। ਅਨੰਦ ਕਾਰਜਾਂ ਸਮੇਂ ਕੀਤੀ ਜਾਣ ਵਾਲੀ ਫਜ਼ੂਲ ਖਰਚੀ ਨੂੰ ਬੰਦ ਕਰਵਾ ਕੇ ਸਮੁੱਚੇ ਨਾਮਧਾਰੀ ਪੰਥ ਲਈ ਕਰਜਾ ਮੁਕਤੀ ਦਾ ਰਾਹ ਖੋਲ੍ਹਿਆ। ਕਿਸੇ ਵੀ ਸ਼ਖਸ ਵਲੋਂ ਜਾਣਬੁੱਝ ਕੇ ਗਲਤੀ ਕਰਨ ਤੇ ਉਸ ਨਾਲ ਸਖਤੀ ਨਾਲ ਵੀ ਪੇਸ਼ ਆਏ। ਇਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਦੁਆਰਾ ਬਖਸ਼ੇ ਹੋਏ ਪਿਆਰ ਸਦਕਾ ਹੀ ਸੀ ਕਿ ਹਰ ਨਾਮਧਾਰੀ ਪਰਿਵਾਰ ਆਪਣੇ ਬੱਚੇ ਬੱਚੀਆਂ ਦੇ ਅਨੰਦ ਕਾਰਜ ਹੋਲੇ ਮੇਲਿਆਂ ਸਮੇਂ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਕਰਨ ਤੇ ਮਾਣ ਮਹਿਸੂਸ ਕਰਦਾ ਸੀ।

ਸਿੱਖ ਇਤਿਹਾਸ ਵਿੱਚ ਇਹ ਪਹਿਲਾ ਐਸਾ ਵਿਲੱਖਣ ਕਾਰਜ ਸੀ ਕਿ ਕਿਸੇ ਸਤਿਗੁਰੂ ਸਾਹਿਬਾਨ ਦਾ ਆਪਣਾ ਅਨੰਦ ਕਾਰਜ ਸਿੱਖ ਰਹੁ-ਰੀਤੀ ਮਰਿਯਾਦਾ ਅਨੁਸਾਰ ਪਵਿੱਤਰ ਗੁਰਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਚੌਥੇ ਪਾਤਿਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੁਆਰਾ ਰਚਿੱਤ ਚਾਰ ਲਾਵਾਂ ਦੇ ਪਾਠ ਨਾਲ ਅਤੇ ਹਵਨ ਵੇਦੀ ਦੁਆਰਾ ਫੇਰੇ ਲੈ ਕੇ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਦੀ ਬਾਣੀ ਅਨੰਦ ਸਾਹਿਬ ਨਾਲ ਅਨੰਦ ਕਾਰਜ ਸੰਪੰਨ ਹੋਇਆ ਹੋਵੇ। ਇਹ ਇਤਿਹਾਸਿਕ ਕਰਮ ਸੀ ਕਿ ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ

ਪ੍ਰਤਾਪ ਸਿੰਘ ਜੀ ਦਾ ਅਨੰਦ ਕਾਰਜ ਪੂਜਨੀਕ ਮਾਤਾ ਭੁਪਿੰਦਰ ਕੌਰ ਜੀ ਨਾਲ 1914 ਈ. ਨੂੰ ਪਿੰਡ ਗੁਰੂਸਰ (ਗੱਦਾਂ ਡੋਬ) ਜ਼ਿਲ੍ਹਾ ਫਾਜ਼ਿਲਕਾ ਵਿਖੇ ਗੁਰਮਤਿ ਰਹੁ-ਰੀਤੀ ਅਨੁਸਾਰ ਹੋਇਆ ਸੀ। ਏਸੇ ਪੂਜਨੀਕ ਮਾਤਾ ਭੁਪਿੰਦਰ ਕੌਰ ਜੀ ਦੀ ਪਵਿੱਤਰ ਕੁੱਖ ਤੋਂ ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਗ੍ਰਹਿ ਵਿਖੇ ਨਵੰਬਰ 1920 ਈ. ਨੂੰ ਬੇਅੰਤ ਪਾਤਸ਼ਾਹ ਦੇ ਨਾਲ ਨਾਮ ਜਾਣੇ ਜਾਂਦੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਕਾਸ਼ ਹੋਇਆ ਸੀ। ਅਟੱਲ ਪ੍ਰਤਾਪੀ ਜੀ ਦੀ ਦੂਸਰੀ ਸੰਤਾਨ ਦੇ ਰੂਪ ਵਿੱਚ ਮਹਾਰਾਜ ਬੀਰ ਸਿੰਘ ਜੀ ਦਾ ਜਨਮ ਵੀ ਮਾਤਾ ਭੁਪਿੰਦਰ ਕੌਰ ਜੀ ਦੀ ਕੁੱਖ ਤੋਂ 1923 ਈ. ਵਿੱਚ ਹੋਇਆ।

ਆਪਸੀ ਮਿਲਵਰਤਨ, ਪ੍ਰੇਮ ਪਿਆਰ ਅਤੇ ਭਾਈਚਾਰਕ ਸਾਂਝ ਨੂੰ ਮਜ਼ਬੂਤ ਕਰਨ ਲਈ ਜੋ ਕਾਰਜ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਵਲੋਂ ਉਸ ਵੇਲੇ ਸਮੇਂ ਦੀ ਮੁੱਖ ਜ਼ਰੂਰਤ ਨੂੰ ਧਿਆਨ ਵਿੱਚ ਰੱਖਦੇ ਹੋਏ ਕੀਤੇ ਗਏ ਉਸ ਦੀ ਮਿਸਾਲ ਕਿਧਰੇ ਵੀ ਨਹੀਂ ਮਿਲਦੀ। ਸ੍ਰੀ ਭੈਣੀ ਸਾਹਿਬ ਨਾਮਧਾਰੀ ਪੰਥ ਦੇ ਮੁੱਖ ਕੇਂਦਰ ਵਿਖੇ 1934 ਈ. ਵਿੱਚ ਕੀਤੀ ਗਈ 'ਸ੍ਰੀ ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫਰੰਸ' ਇੱਕ ਮੀਲ ਪੱਥਰ ਸਾਬਤ ਹੋਈ, ਜਿਸ ਦੀ ਉਸ ਵੇਲੇ ਸਖਤ ਲੋੜ ਸੀ। ਜਿਸ ਵੇਲੇ ਸਮੁੱਚਾ ਸਿੱਖ ਪੰਥ ਛੋਟੀਆਂ ਛੋਟੀਆਂ ਟੁਕੜੀਆਂ ਦੇ ਰੂਪ ਵਿੱਚ ਵੰਡਿਆ ਹੋਇਆ ਸੀ, ਆਪਣੇ ਮੁੱਖ ਕੇਂਦਰ ਵਿਖੇ ਇੱਕੋ ਮੰਚ ਤੇ ਨਿਰਮਲੇ ਸੰਪ੍ਰਦਾਇ, ਉਦਾਸੀ ਸੰਪ੍ਰਦਾਇ, ਨਿਹੰਗ ਜਥੇਬੰਦੀਆਂ, ਰਾਧਾ ਸਵਾਮੀ ਸੰਪ੍ਰਦਾਇ ਨਾਲ ਸੰਬੰਧਤ, ਅਕਾਲੀ ਅਤੇ ਹੋਰ ਕਿੰਨੀਆਂ ਹੀ ਗੁਰੂ ਨਾਨਕ ਪ੍ਰਤੀ ਆਪਣੀ ਆਸਥਾ ਰੱਖਣ ਵਾਲੀਆਂ ਸ਼ਾਖਾਵਾਂ ਨੂੰ ਇੱਕ ਮੰਚ ਤੇ ਇਕੱਠੇ ਕਰਕੇ ਗੁਰੂ ਨਾਨਕ ਦੇਵ ਦੇ ਸਿਧਾਂਤ 'ਮੰਦਾ ਕਿਸੈ ਨ ਆਖੀਐ' ਤੇ ਆਪ ਪਹਿਰਾ ਦਿੱਤਾ ਅਤੇ ਦੂਸਰਿਆਂ ਨੂੰ ਇਸ ਤੇ ਪਰਪੱਕ ਹੋਣ ਲਈ ਆਖਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਕਾਰਜ ਕਾਲ ਸਮੇਂ ਅਨੇਕਾਂ ਹੀ ਅਜਿਹੇ ਕਾਰਜ ਸਫਲਤਾ ਪੂਰਵਕ ਨੇਪਰੇ ਚਾੜ੍ਹੇ ਗਏ, ਜਿਨ੍ਹਾਂ ਵਿੱਚ ਨਫਰਤ ਨੂੰ ਮਾਰ ਕੇ ਆਪਸੀ ਮਿਲਵਰਤਨ ਅਤੇ ਪਿਆਰ ਗਲਵੱਕੜੀ ਦਾ ਅਹਿਸਾਸ ਕਰਵਾਉਂਦੇ ਹੋਏ ਸ੍ਰੀ ਗੁਰੂ ਅਰਜਨ ਦੇਵ ਜੀ ਦੀਆਂ ਇਹਨਾਂ ਪੰਗਤੀਆਂ ਨੂੰ ਰੂਪਮਾਨ ਕੀਤਾ ਗਿਆ-

'ਏਕੁ ਪਿਤਾ ਏਕਸ ਕੇ ਹਮ ਬਾਰਿਕ॥'

ਇੱਕ ਨਹੀਂ ਅਨੇਕਾਂ ਹੀ ਅਜਿਹੇ ਕਾਰਜ ਜਿਹੜੇ ਗਿਣਤੀਆਂ ਮਿਣਤੀਆਂ ਤੋਂ ਬਾਹਰ ਦੀ ਗੱਲ ਹਨ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ਉਚੇਚੇ ਯਤਨਾਂ ਕਰਕੇ ਹੀ ਰੂਪਮਾਨ ਹੋ ਸਕੇ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ਸ੍ਰੀ ਭੈਣੀ ਸਾਹਿਬ ਵਿਖੇ ਹੀ ਕੀਤੀ ਗਈ ਹਿੰਦੂ ਸਿੱਖ ਮਿਲਾਪ ਕਾਨਫਰੰਸ ਕਰਨਾ ਅਤੇ ਉਸ ਵਕਤ ਦੇ ਭਾਰਤ ਦੇ ਧਨਾਢ ਅਤੇ ਅਮੀਰ ਸ਼ਖਸੀਅਤ ਸ਼੍ਰੀ ਜੁਗਲ ਕਿਸ਼ੋਰ ਬਿਰਲਾ ਦਾ ਉਸ ਕਾਨਫਰੰਸ ਦਾ ਹਿੱਸਾ ਬਨਣਾ ਇੱਕ ਵੱਡੀ ਗੱਲ ਸੀ। ਜਿਸ ਸਮੇਂ ਸਮੁੱਚੇ ਭਾਰਤ ਵਿੱਚ ਹਿੰਦੂ ਅਤੇ ਸਿੱਖ ਭਾਈਚਾਰੇ ਨੂੰ ਵੱਖ ਵੱਖ ਕਰਕੇ ਵੇਖਿਆ ਜਾ ਰਿਹਾ ਸੀ ਅਤੇ ਇੱਕ ਦੂਸਰੇ ਪ੍ਰਤੀ ਨਫਰਤ ਦੇ ਬੀਜ ਬੀਜੇ ਜਾ ਰਹੇ ਸਨ। ਉਸ ਵਕਤ ਇੱਕ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਰਚਿਤ ਗੁਰਬਾਣੀ ਦੀ ਪੰਗਤੀ 'ਨਾ ਕੋ ਬੈਰੀ ਨਹੀ ਬਿਗਾਨਾ' ਦਾ ਹੋਕਾ ਉੱਚੀ ਬਾਂਹ ਕਰਕੇ ਜੇਕਰ ਕਿਸੇ ਨੇ ਦੇਣ ਦੀ ਹਿੰਮਤ ਕੀਤੀ ਤਾਂ ਉਹ ਕੇਵਲ ਨਾਮਧਾਰੀ ਪੰਥ ਦੇ ਮੁੱਖ ਕੇਂਦਰ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਵਲੋਂ ਹੀ ਕੀਤੀ ਗਈ। ਉਸ ਸਮੇਂ ਇਤਨੀ ਵੱਡੀ ਰਕਮ ਇਸ ਕਾਰਜ ਤੇ ਖਰਚ ਕਰਕੇ ਹਿੰਦੂ-ਸਿੱਖ ਭਾਈਚਾਰੇ ਦੀ ਆਪਸੀ ਸਾਂਝ ਨੂੰ ਮਜ਼ਬੂਤ ਕਰਨ ਦਾ ਉਪਰਾਲਾ ਸ੍ਰੀ ਸਤਿਗੁਰੂ ਜੀ ਵਲੋਂ ਕਰਨਾ ਸਮੁੱਚੀ ਮਾਨਵਤਾ ਲਈ ਕੀਤਾ ਗਿਆ ਇੱਕ ਬਹੁਤ ਵੱਡਾ ਪਰਉਪਕਾਰ ਸੀ। ਇਹ ਸ੍ਰੀ ਸਤਿਗੁਰੂ ਜੀ ਸਨ, ਜਿਨ੍ਹਾਂ ਉਸ ਵਕਤ ਨਫਰਤ ਦੀਆਂ ਦੀਵਾਰਾਂ ਨੂੰ ਤੋੜਦੇ ਹੋਏ ਮਨੁੱਖੀ ਕਦਰਾਂ ਕੀਮਤਾਂ ਦੀ ਗੱਲ ਕਰਦੇ ਹੋਏ ਹਿੰਦੂ ਅਤੇ ਸਿੱਖ ਭਾਈਚਾਰੇ ਦੀਆਂ ਪਿਆਰ ਭਰੀਆਂ ਤੰਦਾਂ ਨੂੰ ਹੋਰ ਮਜ਼ਬੂਤ ਕਰਨ ਦੇ ਉਦੇਸ਼ ਨਾਲ ਗੁਰਬਾਣੀ ਦੀਆਂ ਇਨ੍ਹਾਂ ਪੰਗਤੀਆਂ ਨੂੰ ਯਾਦ ਕਰਵਾਇਆ-

'ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥'

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ਕੀਤੇ ਗਏ ਵੱਡ ਅਕਾਰੀ ਕਾਰਜਾਂ ਨੂੰ ਸ਼ਬਦਾਂ ਵਿੱਚ ਬਿਆਨ ਕਰਨਾ ਕਠਿਨ ਹੀ ਨਹੀਂ ਸਗੋਂ ਨਾਮੁਮਕਿਨ ਹੈ। ਸ੍ਰੀ ਸਤਿਗੁਰੂ ਜੀ ਦੇ ਕਾਰਜ ਕਾਲ ਸਮੇਂ ਦੇਸ਼ ਵੰਡ ਭਾਵ ਪਾਕਿਸਤਾਨ ਅਤੇ ਹਿੰਦੁਸਤਾਨ ਦੀ ਆਪਸੀ ਖਿੱਚੀ ਗਈ ਲਕੀਰ ਅਨੇਕਾਂ ਚੁਣੌਤੀਆਂ ਨਾਲ ਲੈ ਕੇ ਆਈ। ਦੇਸ਼ ਦੀ ਵੰਡ ਬਾਰੇ ਅਗਾਊਂ ਸੂਚਿਤ ਕਰਨਾ ਅਤੇ ਨਾਮਧਾਰੀ ਪੰਥ ਦੇ ਇਤਿਹਾਸਿਕ ਪੁਰਬ ਹੋਲੇ ਮਹੱਲੇ ਸਮੇਂ ਮਾਰਚ 1947 ਨੂੰ ਜਨਤਕ ਤੌਰ ਤੇ ਐਲਾਨ ਕਰਨਾ ਕਿ ਤੁਸੀਂ ਰਾਵੀ ਤੋਂ ਪਾਰ ਹੋ ਜਾਓ, ਆਪਣੀ ਕੌਮ ਅਤੇ ਮਾਨਵਤਾ ਪ੍ਰਤੀ ਇੱਕ ਵੱਡਾ ਪਰਉਪਕਾਰ ਸ੍ਰੀ ਸਤਿਗੁਰੂ ਜੀ ਨੇ ਕੀਤਾ। ਆਪਣੀ ਦੂਰ ਅੰਦੇਸ਼ੀ ਦਾ ਸਬੂਤ ਦੇਂਦੇ ਹੋਏ ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਜੀ ਵਲੋਂ ਭਾਰਤ ਪਾਕਿਸਤਾਨ ਦੀ ਵੰਡ ਤੋਂ ਪਹਿਲਾਂ ਜ਼ਿਲ੍ਹਾ ਸਿਰਸਾ ਦੇ ਇਲਾਕਾ ਜੀਵਨ ਨਗਰ 'ਚ ਕਈ ਪਿੰਡਾਂ ਦੀ ਖਰੀਦੀ ਧਰਤੀ ਇਸ ਗੱਲ ਦੀ ਗਵਾਹੀ ਭਰਦੀ

ਰਹੇਗੀ ਕਿ ਸ੍ਰੀ ਸਤਿਗੁਰੂ ਜੀ ਨੇ ਸਮੁੱਚੇ ਨਾਮਧਾਰੀ ਪੰਥ ਦੇ ਪਰਿਵਾਰਾਂ ਨੂੰ ਆਪਣੇ ਬੱਚਿਆਂ ਵਾਂਗ ਮੁੜ ਵਸਾਉਣ ਦੇ ਜਤਨ ਕਿਤਨਾ ਚਿਰ ਪਹਿਲਾਂ ਹੀ ਸ਼ੁਰੂ ਕਰ ਦਿੱਤੇ ਸਨ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦਿਲੀ ਇੱਛਾ ਸੀ ਕਿ ਨਾਮਧਾਰੀ ਪੰਥ ਨੂੰ ਦੇਸ਼ ਵੰਡ ਸਮੇਂ ਕਿਸੇ ਵੀ ਕਿਸਮ ਦੇ ਸੰਕਟ ਜਾਂ ਖ਼ੂਨ ਖਰਾਬੇ ਦਾ ਸਾਹਮਣਾ ਨਾ ਕਰਨਾ ਪਵੇ। ਇਸ ਕਾਰਜ ਨੂੰ ਕਰਨ ਲਈ ਕਿੰਨੀ ਵੱਡੀ ਵਿਉਂਤਬੰਦੀ ਕਰਨਾ ਅਤੇ ਫਿਰ ਏਨੀ ਵੱਡੀ ਰਕਮ ਦਾ ਪ੍ਰਬੰਧ ਕਰਨਾ ਅਤੇ ਇਸ ਵਿਉਂਤਬੰਦੀ ਕਰਕੇ ਕਈ ਪਿੰਡਾਂ ਦੀ ਇਕੱਠੀ ਜ਼ਮੀਨ ਖਰੀਦਣਾ, ਅਜਿਹੇ ਕਾਰਜ ਸਹਿਜ ਸੁਭਾ ਹੀ ਨੇਪਰੇ ਨਹੀਂ ਚੜ੍ਹੇ, ਸਗੋਂ ਸ੍ਰੀ ਸਤਿਗੁਰੂ ਜੀ ਵਲੋਂ ਆਪਣੀ ਕੌਮ ਪ੍ਰਤੀ ਕੀਤਾ ਵੱਡਾ ਪਰਉਪਕਾਰ ਸੀ ਕਿ ਉਸ ਸਮੇਂ ਦੀ ਚੁਣੌਤੀ ਨੂੰ ਕਬੂਲਦੇ ਹੋਏ ਸਰਕਾਰ ਤੋਂ ਇਸ ਗੱਲ ਦੀ ਮਨਜ਼ੂਰੀ ਲਈ ਕਿ ਕਿਸੇ ਵੀ ਜ਼ਿਲ੍ਹੇ ਦਾ ਆਇਆ ਨਾਮਧਾਰੀ ਪਰਿਵਾਰ ਇਲਾਕਾ ਜੀਵਨ ਨਗਰ ਵਿਖੇ ਜ਼ਮੀਨ ਅਲਾਟ ਕਰਵਾ ਸਕਦਾ ਹੈ। ਇਸ ਖਰੀਦੀ ਹੋਈ ਜ਼ਮੀਨ ਨੂੰ ਅਬਾਦ ਕਰਨਾ ਅਤੇ ਅਬਾਦ ਕਰਨ ਤੋਂ ਬਾਅਦ ਇਸਦੀ ਤਰਤੀਬ ਵਾਰ ਵੰਡ ਕਰਨਾ ਇੱਕ ਕਠਨ ਤਪੱਸਿਆ ਤੋਂ ਘੱਟ ਨਹੀਂ ਸੀ। ਦੇਸ਼ ਅਜ਼ਾਦ ਹੋਣ ਉਪਰੰਤ ਆਪ ਨੇ ਸਿੱਖਾਂ ਨੂੰ ਮੁੜ ਵਸਾਉਣਾ ਅਤੇ ਭੁੱਖਿਆਂ ਢਿੱਡਾਂ ਲਈ ਅਨਾਜ ਦਾ ਪ੍ਰਬੰਧ ਕਰਨਾ, ਉੱਜੜ ਕੇ ਆਏ ਲੋਕਾਂ ਲਈ ਮੁੜ ਵਸੇਬੇ ਦੀਆਂ ਜ਼ਰੂਰਤਾਂ ਨੂੰ ਪੂਰਾ ਕਰਨਾ, ਸੋਚਿਆ ਵੀ ਨਹੀਂ ਜਾ ਸਕਦਾ ਕਿ ਇਸ ਔਕੜਾਂ ਭਰੇ ਸਮੇਂ ਦਾ ਕਿੰਨੇ ਸਹਿਜ, ਨਿਮਰ, ਨਿਰਮਾਣਤਾ ਅਤੇ ਠਰ੍ਹੰਮੇ ਨਾਲ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਾਹਮਣਾ ਕੀਤਾ ਹੋਵੇਗਾ।

ਪਾਕਿਸਤਾਨ ਤੋਂ ਉੱਜੜ ਕੇ ਆਏ ਲੋਕਾਂ ਨੂੰ ਮੁੜ ਵਸਾਉਣ ਸਮੇਂ ਉਨ੍ਹਾਂ ਦੇ ਬੱਚਿਆਂ ਨੂੰ ਵਿੱਦਿਆ ਦੀ ਦਾਤ ਦੇਣ ਲਈ ਆਪਣੇ ਪਿਤਾ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਨਾਮ ਤੇ 'ਗੁਰੂ ਹਰੀ ਸਿੰਘ ਮਹਾਂ ਵਿਦਿਆਲਾ' ਦੀ ਸਥਾਪਨਾ ਕੀਤੀ। ਇਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦੂਰ ਅੰਦੇਸ਼ੀ ਕਾਰਨ ਹੀ ਹੋ ਸਕਿਆ ਕਿ ਅੱਜ ਉਸ ਅਸਥਾਨ ਤੇ ਬੱਚਿਆਂ ਨੂੰ ਸਮੇਂ ਦੇ ਹਾਣੀ ਬਣਾਉਣ ਲਈ ਅਤੇ ਉਚੇਰੀ ਸਿੱਖਿਆ ਦੀ ਦਾਤ ਲਈ ਗੁਰੂ ਹਰੀ ਸਿੰਘ ਕਾਲਜ ਸਫਲਤਾ ਪੂਰਵਕ ਚੱਲ ਰਿਹਾ ਹੈ। ਜਿਸ ਗੁਰੂ ਹਰੀ ਸਿੰਘ ਕਾਲਜ ਦੀ ਗਰਾਊਂਡ ਨੇ ਖੇਡ ਮੈਦਾਨ ਵਿੱਚ ਮੱਲ੍ਹਾਂ ਮਾਰਦੇ ਹੋਏ ਅਨੇਕਾਂ ਹੀ ਰਾਸ਼ਟਰੀ ਅਤੇ ਅੰਤਰ ਰਾਸ਼ਟਰੀ ਖਿਡਾਰੀ ਪੈਦਾ ਕੀਤੇ ਹਨ। ਨੌਜਵਾਨ ਪੀੜ੍ਹੀ ਉੱਪਰ ਕੀਤੇ ਗਏ ਇਸ ਪਰਉਪਕਾਰ ਅੱਗੇ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਦਾ ਸਿਰ ਹਮੇਸ਼ਾ ਸ਼ਰਧਾ ਅਤੇ ਸਤਿਕਾਰ ਸਹਿਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿੱਚ ਝੁਕਦਾ ਰਹੇਗਾ।

ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਵਲੋਂ ਵਿਸ਼ਵ ਸ਼ਾਂਤੀ ਅਤੇ ਸਰਬੱਤ ਦੇ ਭਲੇ ਲਈ ਕੀਤੇ ਅਨੇਕਾਂ ਕਾਰਜਾਂ ਨੂੰ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ। ਨਾਮ ਸਿਮਰਨ ਜਪ ਪ੍ਰਯੋਗ ਦੀ ਅਰੰਭਤਾ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਿਤ ਬਾਣੀ ਚੰਡੀ ਦੀ ਵਾਰ ਦੇ ਕੀਤੇ ਗਏ ਹਵਨ ਯੱਗ ਇਸ ਗੱਲ ਦੀ ਗਵਾਹੀ ਭਰਦੇ ਹਨ। ਚੰਡੀ ਦੀ ਵਾਰ ਦੇ ਸਵਾ ਲੱਖ ਪਾਠਾਂ ਦਾ ਜਾਪ ਅਤੇ ਘਿਰਤ ਸਮੱਗਰੀ ਸਹਿਤ ਹਵਨ ਯੱਗ ਲਗਾਤਾਰ ਕਈ ਕਈ ਦਿਨਾਂ ਤੱਕ ਜਾਰੀ ਰਹੇ। ਇਹ ਨਿਰੰਤਰ ਨਿਰਵਿਘਨਤਾ ਸਹਿਤ ਸੰਪੂਰਨ ਹੋਏ ਹਵਨ ਯੱਗ ਸਮੇਂ ਵਿਸ਼ਵ ਸ਼ਾਂਤੀ ਅਤੇ ਸਰਬੱਤ ਦੇ ਭਲੇ ਲਈ ਕੀਤੀ ਗਈ ਅਰਦਾਸ ਇਸ ਗੱਲ ਦੀ ਗਵਾਹੀ ਭਰਦੀ ਹੈ ਜਿਸ ਨੂੰ ਗੁਰੂ ਰਾਮ ਦਾਸ ਜੀ ਨੇ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਕੀਤਾ ਹੈ ਕਿ 'ਸਤਿਗੁਰੁ ਸਭਨਾ ਦਾ ਭਲਾ ਮਨਾਇਦਾ'। ਸੁੱਚ ਸੋਧ ਮਰਿਯਾਦਾ ਦੇ ਧਾਰਨੀ ਹੋ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਵਿੱਤਰ ਬਾਣੀ ਦੇ ਅਖੰਡ ਪਾਠਾਂ, ਸਧਾਰਨ (ਸਹਿਜ) ਪਾਠਾਂ ਦੀ ਗਿਣਤੀ ਲੱਖਾਂ ਵਿੱਚ ਹੈ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਸਫਲਤਾ ਪੂਰਵਕ ਨੇਪਰੇ ਚਾੜ੍ਹੇ ਗਏ ਕਾਰਜਾਂ ਨੂੰ ਗਿਣਤੀਆਂ ਵਿੱਚ ਬਿਆਨ ਨਹੀਂ ਕੀਤਾ ਜਾ ਸਕਦਾ। ਇੱਕ ਇੱਕ ਵਿਸ਼ੇ ਤੇ ਲੱਖਾਂ ਸ਼ਬਦਾਂ ਵਿੱਚ ਹਜ਼ਾਰਾਂ ਸਤਰਾਂ ਲਿਖੀਆਂ ਜਾ ਸਕਦੀਆਂ ਹਨ। ਜੇਕਰ ਗੱਲ ਕੀਤੀ ਜਾਵੇ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਗਊਆਂ ਦੀ ਸੰਭਾਲ, ਨਸਲ ਸੁਧਾਰ ਅਤੇ ਗਊ ਰੱਖਿਆ ਦੀ, ਦੇਸ਼ ਆਜ਼ਾਦੀ ਦੀ ਪ੍ਰਾਪਤੀ ਲਈ ਅਰੰਭੇ ਸੰਘਰਸ਼, ਆਪਸੀ ਭਾਈਚਾਰਕ ਸਾਂਝ ਨੂੰ ਮਜ਼ਬੂਤ ਕਰਨ, ਗਰੀਬ ਅਤੇ ਲੋੜਵੰਦ ਸਿੱਖਾਂ ਨੂੰ ਦਾਨ ਕੀਤੀ ਗਈ ਜ਼ਮੀਨ ਦੀ, ਹਵਨ ਯੱਗ ਅਤੇ ਗੁਰਬਾਣੀ ਦੇ ਪਾਠਾਂ, ਮਾਂ ਬੋਲੀ ਪੰਜਾਬੀ ਦੀ ਉੱਨਤੀ ਲਈ ਅਤੇ ਨੌਜਵਾਨ ਪੀੜ੍ਹੀ ਨੂੰ ਗੁਰਮੁਖੀ ਅੱਖਰਾਂ ਨਾਲ ਜੋੜਨ ਅਤੇ ਹੋਰ ਅਨੇਕਾਂ ਅਜਿਹੇ ਕਾਰਜ ਹਨ, ਜੋ ਕਿਸੇ ਵੀ ਸਧਾਰਨ ਮਨੁੱਖ ਦੀ ਦ੍ਰਿਸ਼ਟੀ ਤੋਂ ਦੂਰ ਦੀ ਗੱਲ ਹਨ। ਇਹਨਾਂ ਸਾਰੇ ਕੀਤੇ ਕਾਰਜਾਂ ਕਰਕੇ ਇਕੱਲਾ ਸਿੱਖ ਜਗਤ ਜਾਂ ਨਾਮਧਾਰੀ ਪੰਥ ਹੀ ਨਹੀਂ, ਸਗੋਂ ਸਮੁੱਚੀ ਮਾਨਵਤਾ ਦਾ ਸਿਰ ਸ਼ਰਧਾ ਅਤੇ ਸਤਿਕਾਰ ਨਾਲ ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿੱਚ ਝੁਕਦਾ ਰਹੇਗਾ।

ਸੰਪਰਕ : 98154-04225

# 1947 ਦੀ ਖ਼ੂਨੀ ਵੰਡ ਦੀ ਸੱਚੀ ਇਤਿਹਾਸਕ ਵਾਰਤਾ ਉਜਾੜੇ ਤੋਂ ਪਹਿਲਾਂ ਹੀ ਵਸਾ ਦੇਣ ਵਾਲਾ ਵੱਡ ਪ੍ਰਤਾਪੀ ਸਤਿਗੁਰੂ



-ਡਾ. ਲਖਵੀਰ ਸਿੰਘ 'ਨਾਮਧਾਰੀ'

ਅਗਸਤ 1947 ਦਾ ਕਿੰਨਾ ਦਰਦਨਾਕ ਸੀ ਉਹ ਸਮਾਂ ਜਦੋਂ ਆਪਣੇ ਪਰਿਵਾਰਾਂ ਵਿੱਚ ਘੁੱਗ ਵੱਸਦੇ 82 ਲੱਖ ਲੋਕਾਂ ਤੇ ਉਜਾੜੇ ਦੀ ਤਲਵਾਰ ਆ ਡਿਗੀ। ਲੋਕਾਂ ਨੂੰ ਆਪਣੇ ਘਰ-ਬਾਰ, ਜਮੀਨਾਂ-ਜਾਇਦਾਦਾਂ, ਮਾਲ-ਡੰਗਰ ਅਤੇ ਵੱਡੇ-ਛੋਟੇ ਕਾਰੋਬਾਰਾਂ ਕਾਰਖਾਨਿਆਂ ਨੂੰ ਲਾਵਾਰਸ ਛੱਡ ਕੇ ਸਰਹੱਦ ਪਾਰ ਕਰਨੀ ਪਈ। ਹੋਰ ਵੀ ਦੁੱਖ ਦੀ ਗੱਲ ਇਹ ਸੀ ਕਿ ਪਤਾ ਨਹੀਂ ਇਹਨਾਂ ਵਿਚਾਰੇ ਲੱਖਾਂ ਲੋਕਾਂ ਨੇ ਜਾਣਾ ਕਿੱਥੇ ਹੈ? ਰਹਿਣਾ ਕਿੱਥੇ ਹੈ ਅਤੇ ਕੁੱਛੜ ਚੁੱਕੇ ਭੁੱਖਣ-ਭਾਣੇ ਨਿੱਕੇ-ਨਿੱਕੇ ਬੱਚਿਆਂ ਨੂੰ ਕੀ ਖਵਾਉਣਾ ਹੈ? ... ਕਿੱਥੋਂ ਖਵਾਉਣਾ ਹੈ...? ਢਿੱਡ ਭਰਨ ਲਈ ਕੁਝ ਮਿਲੇਗਾ ਵੀ ਕਿ ਨਹੀਂ? ਉਪਰੋਂ ਇਹ ਵੀ ਪਤਾ ਨਹੀਂ ਕਦੋਂ ਕੋਈ ਹਮਲਾਵਰ ਲੋਟੂ ਟੋਲਾ ਹਮਲਾ ਕਰ ਦੇਵੇ, ਲੁੱਟ-ਪੁੱਟ ਲਵੇ ਅਤੇ ਪਰਿਵਾਰਿਕ ਮੁਖੀਆਂ ਦੇ ਕਤਲ ਕਰ ਕੇ ਬਹੂ-ਬੇਟੀਆਂ ਨੂੰ ਧਰੂ ਕੇ ਲੈ ਜਾਵੇ। ਇਕ ਪਾਸੇ ਪੂਰੇ ਦੇਸ਼ ਵਿੱਚ ਆਜ਼ਾਦੀ ਦੇ ਜਸ਼ਨ ਮਨਾਏ ਜਾ ਰਹੇ ਸਨ ਪਰ ਦੂਸਰੇ ਪਾਸੇ ਘੁੱਗ ਵੱਸਦਾ ਪੰਜਾਬ ਸੀਨੇ ਨੂੰ ਚੀਰਦੀ ਵੰਡ ਦੀ ਖ਼ੂਨੀ ਲਕੀਰ ਨਾਲ ਤੜਪ ਰਿਹਾ ਸੀ। ਇਸ ਹੌਲਨਾਕ ਵੰਡ ਨਾਲ 38 ਲੱਖ ਹਿੰਦੂ-ਸਿੱਖ ਲੋਕ ਘਰ-ਬਾਰ ਛੱਡ ਕੇ ਇਧਰ ਪੂਰਬੀ ਪੰਜਾਬ ਵੱਲ ਆ ਰਹੇ ਸਨ ਅਤੇ ਇਧਰ ਵੱਸਦੇ 44 ਲੱਖ ਮੁਸਲਮਾਨ ਪੰਜਾਬੀ ਪੱਛਮੀ ਪੰਜਾਬ ਪਾਕਿਸਤਾਨ ਵੱਲ ਜਾ ਰਹੇ ਸਨ। ਘੁੱਗ ਵੱਸਦੇ ਪੰਜਾਬ ਦੇ ਕਰੋੜਾਂ ਲੋਕਾਂ ਨੂੰ ਇਸ ਖ਼ੂਨੀ ਵੰਡ ਨੇ ਇਕ ਦੂਸਰੇ ਦੇ ਦੁਸ਼ਮਣ ਬਣਾ ਦਿੱਤਾ। ਲੁੱਟਾਂ, ਖੋਹਾਂ, ਬਦਲਿਆਂ ਅਤੇ ਉਧਾਲਿਆਂ ਦੀ ਅੱਗ ਭਾਵੇਂ 2 ਮਹੀਨੇ ਪਹਿਲਾਂ ਹੀ ਬਲ ਚੁੱਕੀ ਸੀ ਪਰ 11-12 ਅਗਸਤ 1947 ਨੂੰ ਜਦੋਂ ਲਹੌਰ ਵਿਖੇ ਹਿੰਦੂ-ਸਿੱਖਾਂ ਦੀ ਭਰੀ ਰੇਲ ਦੀ ਗੱਡੀ ਵਿੱਚ ਬੈਠੇ ਲੋਕਾਂ ਨੂੰ ਕਤਲ ਕਰ ਦਿੱਤਾ ਗਿਆ ਅਤੇ ਲਾਸ਼ਾਂ ਦੀ ਭਰੀ ਗੱਡੀ ਇਧਰਲੇ ਪੰਜਾਬ ਵਿੱਚ ਆਈ ਤਾਂ ਪੰਜਾਬ ਵਿੱਚ ਹਾਹਾਕਾਰ ਮੱਚ ਗਈ। ਪੂਰਬੀ ਪੱਛਮੀ ਪੰਜਾਬ ਵਿੱਚ ਫਿਰ ਕਤਲੇਆਮ ਦੀ ਜੰਗ ਸ਼ੁਰੂ ਹੋ ਗਈ। ਪਿੰਡ-ਪਿੰਡ, ਸ਼ਹਿਰ-ਸ਼ਹਿਰ ਭਰਾਵਾਂ ਵਾਂਗ ਵੱਸਦੇ ਲੋਕ ਇਕ ਦੂਸਰੇ ਦੇ ਜਾਨੀ ਦੁਸ਼ਮਣ ਅਤੇ ਕਾਤਲ ਬਣ ਗਏ। ਔਰਤਾਂ, ਲੜਕੀਆਂ ਦੀਆਂ ਇੱਜਤਾਂ ਨੂੰ ਮਿੱਟੀ ਵਿੱਚ ਰੋਲਿਆ ਗਿਆ। ਪੰਜਾਬ ਦੀ ਧਰਤੀ ਮਨੁੱਖੀ ਲਾਸ਼ਾਂ ਦਾ ਢੇਰ ਬਣ ਗਈ। ਨਦੀਆਂ, ਨਾਲੇ, ਨਹਿਰਾਂ, ਦਰਿਆ ਲਾਲ ਰੱਤੇ ਲਾਸ਼ਾਂ ਨਾਲ ਭਰੇ ਵਗ ਰਹੇ ਸਨ। 18 ਅਗਸਤ ਨੂੰ ਜਦੋਂ ਰੇਡੀਓ ਤੋਂ ਪਾਕਿਸਤਾਨ ਅਤੇ ਹਿੰਦੋਸਤਾਨ ਦੀਆਂ ਹੱਦਾਂ ਦਾ ਐਲਾਨ ਹੋਇਆ ਤਾਂ ਕੱਟ ਵੱਢ ਦੀ ਕੋਈ ਹੱਦ ਹੀ ਨਾ ਰਹੀ। ਸੰਸਾਰ ਭਰ ਦੇ ਪਿਛਲੇ ਇਤਿਹਾਸ ਤੇ ਨਜ਼ਰ ਮਾਰੀਏ ਤਾਂ ਏਨੇ ਦਰਦਨਾਕ ਅਤੇ ਹੌਲਨਾਕ ਵਾਕਿਆ ਦਾ ਪਰਛਾਵਾਂ ਮਾਤਰ ਵੀ ਨਹੀਂ ਮਿਲਦਾ ਜਦੋਂ ਭਰਾਵਾਂ ਵਾਂਗ ਵੱਸਦੇ ਲੋਕਾਂ ਨੇ ਆਪਣੇ ਮਿੱਤਰ ਗਾਜਰਾਂ-ਮੂਲੀਆਂ ਵਾਂਗ ਵੱਢ ਦਿੱਤੇ ਹੋਣ। ਹਾਲਤ ਪੈਦਾ ਹੋਣ ਕਾਰਨ ਵੰਡ ਭਾਵੇਂ ਰੋਕਣੀ ਅਸੰਭਵ ਹੋ ਗਈ ਸੀ ਪਰ ਸਰਕਾਰਾਂ ਸੁਹਿਰਦ ਹੁੰਦੀਆਂ ਤਾਂ 10 ਲੱਖ ਕਤਲ ਹੋਏ ਲੋਕ ਬਚਾਏ ਜਾ ਸਕਦੇ ਸਨ ਅਤੇ ਇਕ ਲੱਖ ਧੀਆਂ ਭੈਣਾਂ ਦੇ ਉਧਾਲੇ ਅਤੇ ਇੱਜਤਾਂ ਨੂੰ ਮਿੱਟੀ ਵਿੱਚ ਰੁਲਣੋਂ ਬਚਾਇਆ ਜਾ ਸਕਦਾ ਸੀ ਪਰ ਦੁੱਖ ਦੀ ਗੱਲ ਹੈ ਕਿ ਅੰਗਰੇਜ਼ ਹੁਕਮਰਾਨ ਅਤੇ ਭਾਰਤੀ ਸਿਆਸਤਦਾਨਾਂ ਨੇ ਵੰਡ ਦੌਰਾਨ ਹੋਣ ਵਾਲੇ ਖ਼ੂਨੀ ਕਤਲੇਆਮ ਨੂੰ



*ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਪੰਡਿਤ ਜਵਾਹਰ ਲਾਲ ਨਹਿਰੂ, ਮੌਲਾਨਾ ਹਬੀਬੁੱਲਾ, ਮਾ. ਤਾਰਾ ਸਿੰਘ ਅਤੇ ਡਾ. ਸੈਫੂਦੀਨ ਕਿਚਲੂ ਵਿਚਾਰ ਵਟਾਂਦਰਾ ਕਰਦੇ ਹੋਏ।*

ਗੰਭੀਰਤਾ ਨਾਲ ਨਹੀਂ ਲਿਆ।

1940 ਈਸਵੀ ਵਿੱਚ ਲਹੌਰ ਦੇ ਮਤੇ ਸਮੇਂ ਬਟਵਾਰੇ ਦਾ ਮੁੱਢ ਉਦੋਂ ਬੱਝਿਆ ਜਦੋਂ ਮੁਹੰਮਦ ਅਲੀ ਜਿਨਾਹ ਨੇ ਮੁਸਲਮਾਨਾਂ ਲਈ ਵੱਖਰੀਆਂ ਸੰਵੈਧਾਨਿਕ ਰਿਆਇਤਾਂ ਦੀ ਮੰਗ ਕੀਤੀ। ਇਸ ਮੰਗ ਤੋਂ ਹੀ ਇਕਮੁੱਠਤਾ ਨਾਲ ਅੰਗ੍ਰੇਜ਼ ਵਿਰੁੱਧ ਲੜ ਰਹੀਆਂ ਮੁਸਲਿਮ ਲੀਗ ਅਤੇ ਕਾਂਗਰਸ ਪਾਰਟੀਆਂ ਵਿੱਚ ਦੁਫੇੜ ਪੈਣੀ ਸ਼ੁਰੂ ਹੋ ਗਈ। ਭਾਰਤ ਦੇ ਤਤਕਾਲੀ ਵਾਇਸਰਾਏ ਲਾਰਡ ਵੇਵਲ ਦੀ ਅਗਵਾਈ ਵਿੱਚ 25 ਜੂਨ 1945 ਈਸਵੀ ਨੂੰ ਭਾਰਤ ਦੇ ਧਾਰਮਿਕ ਅਤੇ ਰਾਜਨੀਤਿਕ 21 ਪ੍ਰਤੀਨਿਧਾਂ ਦੀ ਸ਼ਿਮਲਾ ਵਿਖੇ ਹੋਈ ਕਾਨਫਰੰਸ ਵਿੱਚ ਵੀ ਇਹ ਗੱਲ ਉਭਰ ਕੇ ਸਾਹਮਣੇ ਆਈ ਕਿ ਲਾਰਡ ਵੇਵਲ ਦੀ ਸ਼ਹਿ ਤੇ ਅਤੇ ਮਿੱਥੀ ਯੋਜਨਾ ਤਹਿਤ ਮੁਹੰਮਦ ਅਲੀ ਜਿਨਾਹ ਵੱਖਰੇ ਰਾਜ ਦੀ ਮੰਗ ਕਰ ਰਿਹਾ ਸੀ ਪਰ ਇਹ ਯੋਜਨਾ ਪ੍ਰਵਾਨ ਨਾ ਹੋਈ। ਕਿਉਂਕਿ ਮੁਸਲਮਾਨ, ਸਿੱਖ ਅਤੇ ਸਾਰੇ ਪੰਜਾਬੀ ਹੀ ਹਾਹੁੰਦੇ ਸਨ ਵੰਡ ਨਾ ਹੋਵੇ। ਵੰਡ ਹੋ ਗਈ ਤਾਂ ਪੰਜਾਬ ਬਰਬਾਦ ਹੋ ਜਾਵੇਗਾ। ਪੰਜਾਬ ਨੂੰ ਬਚਾਉਣ ਲਈ ਇਸ ਕਾਨਫਰੰਸ ਵਿੱਚ ਮਾਸਟਰ ਤਾਰਾ ਸਿੰਘ ਨੇ ਵੀ ਆਜ਼ਾਦ ਸਿੱਖ ਸਟੇਟ ਦੀ ਮੰਗ ਰੱਖੀ ਜੋ ਸਿਰੇ ਨਾ ਚੜ੍ਹ ਸਕੀ। ਸ਼ਿਮਲਾ ਕਾਨਫਰੰਸ ਸਮੇਂ ਵਡਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਵੀ ਸ਼ਿਮਲੇ ਠਹਿਰੇ ਹੋਏ ਸਨ। ਇਸ ਸਮੇਂ ਪੰਡਿਤ ਜਵਾਹਰ ਲਾਲ ਨਹਿਰੂ ਅਤੇ ਸਤਿਗੁਰੂ ਪ੍ਰਤਾਪ ਸਿੰਘ ਦੀ ਆਜ਼ਾਦੀ ਸਬੰਧੀ ਲੰਮੀ ਵਾਰਤਾ ਹੋਈ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸ ਗੱਲ ਤੇ ਜ਼ੋਰ ਦਿੱਤਾ ਕਿ ਆਜ਼ਾਦੀ ਵੀ ਪ੍ਰਾਪਤ ਕਰਨੀ ਹੈ ਅਤੇ ਭਾਈਚਾਰਕ ਸਾਂਝ ਵਿੱਚ ਵੀ ਦੁਫੇੜ ਨਾ ਪਵੇ। ਅਸੀਂ ਤੁਹਾਡੇ ਨਾਲ ਹਾਂ।

ਅਸਲ ਵੰਡ ਦਾ ਮੀਲ ਪੱਥਰ ਉਦੋਂ ਗੱਡਿਆ ਗਿਆ ਜਦੋਂ 1946 ਦੀਆਂ ਪੰਜਾਬ ਅਸੈਂਬਲੀ ਚੋਣਾਂ ਵਿੱਚ ਮੁਸਲਿਮ ਲੀਗ ਪਾਰਟੀ ਨੇ 175 ਸੀਟਾਂ ਵਿੱਚੋਂ 75 ਸੀਟਾਂ ਜਿੱਤ ਕੇ ਸਾਰੀਆਂ ਪਾਰਟੀਆਂ ਨਾਲੋਂ ਵੱਡੀ ਲੀਡ ਪ੍ਰਾਪਤ ਕੀਤੀ। ਪਰ ਇਸ ਸਮੇਂ ਯੂਨੀਅਨਿਸਟ ਪਾਰਟੀ ਦੇ ਆਗੂ ਸਰ ਖਿਜ਼ਰ ਹਯਾਤ ਨੇ ਆਪਣੇ 20, ਕਾਂਗਰਸ ਦੇ 51 ਅਤੇ ਆਜ਼ਾਦ ਉਮੀਦਵਾਰਾਂ ਦੇ ਗੱਠਜੋੜ ਨਾਲ ਆਪਣੀ ਸਰਕਾਰ ਕਾਇਮ ਕਰ ਲਈ। (ਇਹਨਾਂ ਚੋਣਾਂ ਵਿੱਚ ਅਕਾਲੀਆਂ ਦੇ 21 ਉਮੀਦਵਾਰ ਜਿੱਤੇ ਸਨ)। ਇਸ ਗੱਠਜੋੜ ਦੀ ਸਰਕਾਰ ਬਨਣ ਨਾਲ ਮੁਸਲਿਮ ਲੀਗ ਨੂੰ ਬਹੁਤ ਵੱਡਾ ਝਟਕਾ ਲੱਗਿਆ ਕਿਉਂਕਿ ਸਭ ਤੋਂ ਵੱਡੀ ਲੀਡ ਪ੍ਰਾਪਤ ਕਰਨ ਦੇ ਬਾਵਜੂਦ ਉਹ ਸਰਕਾਰ ਨਹੀਂ ਸੀ ਬਣਾ ਸਕੀ। ਅਜਿਹੀ ਨਿਰਾਸ਼ਾ ਵਿੱਚੋਂ ਹੀ ਮੁਸਲਿਮ ਲੀਗ ਨੇ ਵੱਖਰੇ ਦੇਸ਼ ਦੀ ਮੰਗ ਨੂੰ ਉਭਾਰਿਆ ਅਤੇ ਦੇਸ਼ ਨੂੰ ਫਿਰਕੂ ਲੀਹਾਂ ਤੇ ਪਾ ਦਿੱਤਾ। ਥਾਂ-ਥਾਂ ਮੁਜ਼ਾਹਰੇ ਹੋਣ ਲੱਗੇ ਅਤੇ ਪਾਕਿਸਤਾਨ ਦੀ ਮੰਗ ਜ਼ੋਰ ਫੜਨ ਲੱਗੀ। ਪੰਜਾਬ ਵਿੱਚ ਵੱਡੇ ਪੱਧਰ ਤੇ ਫਿਰਕੂ-ਫਸਾਦ, ਲੁੱਟਾਂ-ਖੋਹਾਂ ਹੋਣ ਲੱਗੀਆਂ ਅਤੇ ਅਰਾਜਕਤਾ ਫੈਲਣ ਲੱਗੀ। ਇਸ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਪੰਡਿਤ ਜਵਾਹਰ ਲਾਲ ਨਹਿਰੂ, ਮੁਸਲਿਮ ਆਗੂਆਂ, ਕਾਂਗਰਸੀਆਂ ਅਤੇ ਅਕਾਲੀ ਨੇਤਾਵਾਂ ਨਾਲ ਦੇਸ਼ ਨੂੰ ਬਰਬਾਦੀ ਤੋਂ ਬਚਾਉਣ ਲਈ ਸਾਰਥਕ ਯੋਜਨਾਵਾਂ ਉਲੀਕਣ ਲਈ ਵਿਚਾਰ ਵਿਟਾਂਦਰਾ ਕਰਦੇ ਰਹੇ। ਇਕ ਵਾਰ ਆਪ ਉਚੇਚਾ ਜਾ ਕੇ ਬਾਲਮੀਕੀ ਮੰਦਰ ਵਿੱਚ ਮਹਾਤਮਾ ਗਾਂਧੀ ਨੂੰ ਮਿਲੇ ਅਤੇ ਬਟਵਾਰਾ ਰੋਕਣ ਤੇ ਜ਼ੋਰ ਦਿੱਤਾ। ਵੰਡ ਦੌਰਾਨ ਪੰਜਾਬ ਦੇ ਲੋਕਾਂ ਦੇ ਜਾਨੀ, ਮਾਲੀ ਪਰਿਵਾਰਿਕ ਨੁਕਸਾਨ ਪ੍ਰਤੀ ਲਾਪ੍ਰਵਾਹੀ ਵਰਤਦਿਆਂ ਸਤਿਗੁਰੂ ਪ੍ਰਤਾਪ ਸਿੰਘ ਦੇ ਸਵਾਲ ਦੇ ਜਵਾਬ 'ਚ ਮਹਾਤਮਾ ਗਾਂਧੀ ਨੇ ਆਖਿਆ—"ਸਮਾਂ ਗੁਜ਼ਰ ਜਾਨੇ ਸੇ ਸਭੀ ਠੀਕ ਹੋ ਜਾਵੇਗਾ" ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਰੋਅ ਵਿੱਚ ਆ ਕੇ ਦੋਬਾਰਾ ਆਖਿਆ—"ਤੁਸੀਂ ਜਿੰਨ੍ਹਾਂ ਲੜਕੀਆਂ ਦੇ ਮੋਢਿਆਂ 'ਤੇ ਹੱਥ ਧਰ ਕੇ ਤੁਰੇ ਫਿਰਦੇ ਹੋ ਜਦ ਇਹਨਾਂ ਲੜਕੀਆਂ ਦੀ ਇੱਜ਼ਤ ਨੂੰ ਕੋਈ ਹੱਥ ਪਾਵੇਗਾ ਫਿਰ ਕੀ ਕਰੋਗੇ?" ਮਹਾਤਮਾ ਗਾਂਧੀ ਜੀ ਨੇ ਨਿਰੁੱਤਰ ਜਿਹੇ ਹੋ ਕੇ ਆਖਿਆ—"ਫਿਰ ਤੋ ਸੋਚਨਾ ਪੜੇਗਾ।"

(ਤਵਾਰੀਖ ਸੰਤ ਖਾਲਸਾ—ਭਾਗ ਦੂਜਾ)
—ਕਿਰਪਾਲ ਸਿੰਘ ਕਸੇਲ

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਸੀ ਭਾਈਚਾਰਕ ਸਾਂਝ, ਮਨੁੱਖੀ ਪਿਆਰ, ਦੇਸ਼ ਦੀ ਆਜ਼ਾਦੀ ਅਤੇ ਅਖੰਡਤਾ ਲਈ ਵੱਖ-ਵੱਖ ਸਮੇਂ ਦੇਸ਼ ਦੇ ਪ੍ਰਮੁੱਖ ਰਾਜਨੀਤਿਕ ਅਤੇ ਧਾਰਮਿਕ ਆਗੂਆਂ ਦਾ ਸਮੁੱਚਾ ਇਕੱਠ ਕਰਕੇ ਪੂਰਬੀ ਅਤੇ ਪੱਛਮੀ ਪੰਜਾਬ ਵਿੱਚ ਸਰਬ ਧਰਮ ਸੰਮੇਲਨ, ਸਰਬ ਸੰਪਰਦਾਇ ਕਾਨਫਰੰਸਾਂ, ਗੁਰੂ ਨਾਨਕ ਨਾਮ ਲੇਵਾ ਕਾਨਫਰੰਸਾਂ, ਹਿੰਦੂ-ਸਿੱਖ ਮਿਲਾਪ ਕਾਨਫਰੰਸਾਂ ਅਤੇ ਹੋਰ ਸਾਂਝੀਵਾਲਤਾ ਦੇ ਭਾਰੀ ਇਕੱਠ ਕੀਤੇ ਜਿਸ ਵਿੱਚ ਦੇਸ਼ ਦੇ ਚੰਗੇਰੇ ਭਵਿੱਖ ਲਈ ਸਿਰ ਜੋੜ ਕੇ ਵਿਚਾਰਾਂ ਹੁੰਦੀਆਂ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਗੱਲਾਂਬਾਤਾਂ ਅਤੇ ਰਾਜਨੀਤਿਕ ਵਿਚਾਰਾਂ ਤੋਂ ਆਪਣੀ ਦੂਰਦਰਸ਼ੀ ਨਜ਼ਰ ਨਾਲ ਦੇਸ਼ ਦੇ ਮਾੜੇ ਭਵਿੱਖ ਨੂੰ ਪਹਿਲਾਂ ਹੀ ਭਾਂਪ ਲਿਆ ਸੀ। ਨਾਮਧਾਰੀ ਸੰਗਤ ਬਹੁਤ ਵੱਡੀ ਗਿਣਤੀ ਵਿੱਚ ਪੱਛਮੀ ਪੰਜਾਬ ਵਿੱਚ ਵੱਸਦੀ ਸੀ ਜਿਸਦਾ ਅੰਦਾਜ਼ਾ 1906 ਈਸਵੀ ਤੋਂ

1946 ਈਸਵੀ ਤੱਕ ਪੱਛਮੀ ਪੰਜਾਬ ਵਿੱਚ ਹੋਏ 19 ਹੋਲੇ ਮਹੱਲਿਆਂ ਤੋਂ ਲਗਾਇਆ ਜਾ ਸਕਦਾ ਹੈ ਜਿਹੜੇ ਵੱਖ-ਵੱਖ ਸਮੇਂ ਗੁਜ਼ਰਾਂਵਾਲਾ, ਸ਼ੇਖੂਪੁਰਾ ਬਾਦਾਦ, ਜ਼ਿਲ੍ਹਾ ਗੁਜਰਾਤ, ਸਰਗੋਧਾ, ਲਹੌਰ, ਰਾਵਲਪਿੰਡੀ, ਲਾਇਲਪੁਰ, ਵਲਟੋਹਾ ਅਤੇ ਸਿਆਲਕੋਟ ਵਿੱਚ ਹੋਏ। ਸਰਕਾਰਾਂ ਸੁਹਿਰਦ ਨਾ ਹੋਣ ਕਰ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮਧਾਰੀ ਸਿੱਖਾਂ ਅਤੇ ਉਹਨਾਂ ਦੀ ਗੱਲ ਮੰਨਣ ਵਾਲਿਆਂ ਦੇ ਚੰਗੇਰੇ ਭਵਿੱਖ ਲਈ ਇਕੱਲਿਆਂ ਨੇ ਹੀ ਠੋਸ ਕਦਮ ਚੁੱਕੇ।

ਉਹਨਾਂ ਮਾਰਚ 1946 ਦੇ ਸ਼ੇਖੂਪੁਰਾ ਬਾਦਾਦ ਵਿੱਚ ਹੋਲੇ ਮਹੱਲੇ ਦੀ ਸਮਾਪਤੀ ਸਮੇਂ ਭਾਰੀ ਜਨਤਕ ਇਕੱਠ ਨੂੰ ਸੰਬੋਧਨ ਕਰਦਿਆਂ ਵੰਡ ਦੀ ਅਟੱਲ ਸਚਾਈ ਨੂੰ ਇਹਨਾਂ ਸ਼ਬਦਾਂ ਵਿੱਚ ਸਪੱਸ਼ਟ ਕਰ ਦਿੱਤਾ ਸੀ—

"ਕੋਈ ਆਦਮੀ ਇਹ ਨਾ ਕਹੇ ਕਿ ਕਿਸੇ ਨੂੰ ਪਤਾ ਨਹੀਂ ਦਿੱਤਾ, ਜੇਕਰ ਭਲਾ ਚਾਹੁੰਦੇ ਹੋ ਤਾਂ ਅੱਬਲ ਤਾਂ ਬਿਆਸ ਤੋਂ ਪਾਰ ਹੋ ਜਾਉ ਨਹੀਂ ਤਾਂ ਰਾਵੀਓਂ ਪਾਰ ਜ਼ਰੂਰ ਹੋ ਜਾਉ ਜਿਸ ਬਚਣਾ ਹੈ। ਜੋ ਥੋੜ੍ਹਾ ਉਦਮ ਵੀ ਕਰੇ ਉਹ ਬਾਲ, ਬੱਚਾ, ਬਿਰਧ, ਮਾਲ ਤਾਂ ਜਰੂਰ ਹੀ ਸਾਂਭ ਲਹੌਰ ਦੇ ਜ਼ਿਲ੍ਹੇ ਤੋਂ ਪਾਰ ਕਰ ਲੈਣ।"

(ਜਸ ਜੀਵਨ—ਭਾਗ ਚੌਥਾ—ਤਰਨ ਸਿੰਘ ਵਹਿਮੀ)

ਆਪਸੀ ਭਾਈਚਾਰਕ ਸਾਂਝ ਬਣਾਈ ਰੱਖਣ ਲਈ ਸਮੁੱਚੇ ਪੰਜਾਬ ਦੇ ਨਾਮਧਾਰੀਆਂ ਨੂੰ ਇਹ ਹਦਾਇਤ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕੀਤੀ—

"ਨਾ ਤਾਂ ਉਹ ਮੁਸਲਮਾਨਾਂ ਉਪਰ ਹੱਲਾ ਬੋਲਣ, ਨਾ ਕਿਸੇ ਨੂੰ ਕਤਲ ਕਰਨ ਭਾਵੇਂ ਦੁਸ਼ਮਣ ਵੀ ਹੋਵੇ ਅਤੇ ਨਾ ਹੀ ਕਿਸੇ ਇਸਤਰੀ ਦਾ ਅਪਮਾਨ ਕਰਨ। ਸਗੋਂ ਵਾਹ ਲੱਗਦੀ ਪਾਕਿਸਤਾਨ ਨੂੰ ਜਾਣ ਵਾਲੇ ਮੁਸਲਮਾਨਾਂ ਨੂੰ ਲੰਗਰ ਛਕਣ ਲਈ ਦੇਣ।"

(ਜਸ ਜੀਵਨ—ਭਾਗ ਚੌਥਾ—ਤਰਨ ਸਿੰਘ ਵਹਿਮੀ)

ਸਤਿਗੁਰੂ ਪ੍ਰਤਾਪ ਸਿੰਘ ਜੀ ਪੱਛਮੀ ਪੰਜਾਬ ਵਿੱਚ ਵੱਸਦੇ ਨਾਮਧਾਰੀ ਸਿੱਖਾਂ ਲਈ ਪੂਰਬੀ ਪੰਜਾਬ ਵੱਲ ਆਉਣ ਦਾ ਐਲਾਨ ਕਰ ਕੇ ਹੀ ਸੁਰਖਰੂ ਨਹੀਂ ਹੋ ਗਏ ਸਗੋਂ ਉਹਨਾਂ ਨੇ ਹਿਸਾਰ ਜ਼ਿਲ੍ਹੇ ਦੀ ਸਰਸਾ ਤਹਿਸੀਲ ਵਿੱਚ ਨਾਮਧਾਰੀਆਂ ਲਈ ਓਟੂ ਪਿੰਡ ਨੇੜੇ 12430 ਏਕੜ ਜ਼ਮੀਨ 5500 ਰੁਪਏ ਮੁਰੱਬਾ ਦੇ ਭਾਅ ਨਾਲ ਖਰੀਦ ਲਈ ਅਤੇ ਪੰਜਾਬੀ ਅਖਬਾਰ "ਸਤਿਜੁਗ" ਵਿੱਚ ਇਹ ਇਸ਼ਤਿਹਾਰ ਛਪਵਾ ਦਿੱਤਾ ਕਿ "ਜਿਹੜਾ ਆਦਮੀ ਜਿੰਨੀ ਜਮੀਨ ਖਰੀਦਣਾ ਚਹੁੰਦਾ ਹੈ ਉਹ 31 ਦਸੰਬਰ 1946 ਤੱਕ ਆਪਣੀ ਰਕਮ ਭੈਣੀ ਸਾਹਿਬ ਪਹੁੰਚਾ ਦੇਵੇ। ਇਸ ਤਰ੍ਹਾਂ ਵੱਡੀ ਗਿਣਤੀ ਵਿੱਚ ਨਾਮਧਾਰੀਆਂ ਨੇ ਪੱਛਮੀ ਪੰਜਾਬ ਵਿੱਚੋਂ ਵੇਚ ਵੱਟ ਕੇ ਵੰਡ ਤੋਂ ਚੋਖਾ ਸਮਾਂ ਪਹਿਲਾਂ ਪੂਰਬੀ ਪੰਜਾਬ ਵੱਲ ਵਹੀਰਾਂ ਘੱਤ ਲਈਆਂ। ਜਨਵਰੀ 1947 ਤੱਕ ਪੱਛਮੀ ਪੰਜਾਬ ਦੇ ਇਕ-ਇਕ ਪਰਿਵਾਰ ਦਾ ਮੁਖੀ ਆਪਣੇ ਪਸੂ, ਮਾਲ-ਡੰਗਰ, ਪੈਸਾ-ਟਕਾ ਲੈ ਕੇ ਚੁਚਾਲ ਕੋਠੀ (ਸਰਸਾ) ਵਿੱਚ ਖਰੀਦੀ ਜਮੀਨ ਵਿੱਚ ਸਥਾਪਤ ਹੋ ਗਿਆ ਸੀ।

ਜੂਨ-ਜੁਲਾਈ 1947 ਵਿੱਚ ਸਮੁੱਚੇ ਪੰਜਾਬ ਵਿੱਚ ਫਿਰਕੂ ਫਸਾਦ ਵੱਧ ਗਏ। ਲੁੱਟਾਂ, ਖੋਹਾਂ, ਡਾਕੇ, ਚੋਰੀਆਂ, ਔਰਤਾਂ ਦੇ ਉਧਾਲੇ ਅਤੇ ਬੇ-ਪਤੀਆਂ ਹੋਣ ਕਾਰਨ ਪੱਛਮੀ ਪੰਜਾਬ ਵਿੱਚ ਰਹਿ ਗਏ ਨਾਮਧਾਰੀਆਂ ਪ੍ਰਤੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਚਿੰਤਾ ਵੱਧਣ ਲੱਗੀ ਤਾਂ ਸਤਿਗੁਰੂ ਜੀ ਆਪ ਬਲਦੀ ਅੱਗ ਵਿੱਚ ਪੱਛਮੀ ਪੰਜਾਬ ਵਿੱਚ ਗਏ ਅਤੇ ਘਰ-ਘਰ ਨਾਮਧਾਰੀਆਂ ਨੂੰ ਜਾ ਕੇ ਆਖਿਆ—

"ਘਰ-ਬਾਰ, ਜਾਇਦਾਦਾਂ ਦਾ ਲਾਲਚ ਛੱਡ ਕੇ ਲਹੌਰ ਤੋਂ ਪਾਰ ਆ ਜਾਉ। ਹੋਰ ਨਹੀਂ ਤਾਂ ਮੇਰੇ ਤੇ ਹੀ ਤਰਸ ਕਰ ਲਉ। ਜੇਕਰ ਵੰਡ ਦੀ ਗੱਲ ਝੂਠੀ ਹੋਈ ਤਾਂ ਫਿਰ ਵਾਪਸ ਆ ਜਾਇਓ।"

(ਤਵਾਰੀਖ ਸੰਤ ਖਾਲਸਾ—ਭਾਗ ਦੂਜਾ—ਕਸੇਲ)

ਇੱਥੇ ਹੀ ਬਸ ਨਹੀਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਗਸਤ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਖੂਨ ਖਰਾਬੇ ਦੌਰਾਨ ਦੁਬਾਰਾ ਫਿਰ ਪੱਛਮੀ ਪੰਜਾਬ ਵਿੱਚ ਰਹਿ ਗਏ ਨਾਮਧਾਰੀਆਂ ਨੂੰ ਇਧਰ ਲਿਆਉਣ ਲਈ ਭੇਜਿਆ।

ਪੱਛਮੀ ਪੰਜਾਬ ਤੋਂ ਆ ਰਹੇ ਲੋਕਾਂ ਲਈ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅੰਮ੍ਰਿਤਸਰ ਦੀ ਨਾਮਧਾਰੀ ਧਰਮਸ਼ਾਲਾ ਵਿੱਚ ਲੰਗਰ ਦਾ ਪ੍ਰਵਾਹ ਚਲਾਇਆ। ਉੱਥੋਂ ਨਾਮਧਾਰੀ ਪ੍ਰਸ਼ਾਦਾ ਛਕ ਕੇ ਚੁਚਾਲ ਕੋਠੀ (ਸਰਸਾ) ਜਾਂ ਭੈਣੀ ਸਾਹਿਬ ਲਈ ਰਵਾਨਾ ਹੋ ਜਾਂਦੇ ਜਿੱਥੇ ਪਹਿਲਾਂ ਹੀ ਜਮੀਨ ਖਰੀਦੀ ਹੋਈ ਸੀ। ਹਜਾਰਾਂ ਦੀ ਗਿਣਤੀ ਵਿੱਚ ਪਰਿਵਾਰ ਚੁਚਾਲ ਕੋਠੀ ਪਹੁੰਚ ਗਏ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉੱਥੇ ਵੀ ਸੰਗਤ ਲਈ ਲੰਗਰ ਦੇ ਖੁਲ੍ਹੇ ਭੰਡਾਰੇ ਖੋਲ੍ਹ ਦਿੱਤੇ। ਇੱਥੇ ਗੁਰੂ ਕੇ ਲੰਗਰ ਵਿੱਚ 40 ਮਣ ਅੰਨ ਰੋਜ਼ ਪੱਕਦਾ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਗਰੀਬ ਅਤੇ ਥੁੜੇ, ਸਿੱਖਾਂ ਲਈ ਸਰਕਾਰ ਪਾਸੋਂ ਗਊਆਂ, ਮੱਝਾਂ ਅਤੇ ਬੈਲ ਨਿਲਾਮੀ ਵਿੱਚ ਲੈ ਕੇ ਵੰਡੇ। ਘਰਾਂ ਦੀਆਂ ਉਸਾਰੀਆਂ ਲਈ ਆਰਥਿਕ ਸਹਿਯੋਗ ਦੇ ਭੰਡਾਰੇ ਖੋਲ੍ਹੀ ਰੱਖੇ। ਬੇ-ਜਮੀਨੇ ਹਰੀਜਨ 90 ਪਰਿਵਾਰਾਂ ਨੂੰ ਨਾਭੇ ਦੀ ਬੀੜ ਵਿੱਚ ਜਮੀਨਾਂ ਦੇ ਕੇ ਵਸਾਇਆ। ਚੁਚਾਲ ਕੋਠੀ ਜਿਸ ਦਾ ਨਾਂਅ ਬਦਲ ਕੇ ਜੀਵਨ ਨਗਰ ਰੱਖ

ਦਿੱਤਾ ਗਿਆ ਵਿਖੇ ਬੱਚਿਆਂ ਦੀ ਪੜ੍ਹਾਈ ਲਈ ਸਤਿਗੁਰੂ ਹਰੀ ਸਿੰਘ ਮਹਾਂ ਵਿਦਿਆਲਾ ਖੋਲ੍ਹ ਦਿੱਤਾ। 15 ਅਗਸਤ 1947 ਤੋਂ ਪਿੱਛੋਂ ਸਤਿਗੁਰੂ ਪ੍ਰਤਾਪ ਸਿੰਘ ਨੇ ਸਰਕਾਰ ਨਾਲ ਗੱਲਬਾਤ ਕਰ ਕੇ ਜੀਵਨ ਨਗਰ ਦੇ ਆਸੇ-ਪਾਸੇ ਦੀ 10 ਪਿੰਡਾਂ ਦੀ ਜ਼ਮੀਨ ਜੋ ਮੁਸਲਮਾਨ ਛੱਡ ਕੇ ਗਏ ਸਨ ਨਾਮਧਾਰੀਆਂ ਲਈ ਰਾਖਵੀਂ ਕਰਵਾ ਲਈ। ਰਾਵਲਪਿੰਡੀ ਦੇ ਸ। ਆਤਮਾ ਸਿੰਘ ਰਾਈਸ ਅਤੇ ਬੀਬੀ ਲੀਲਾਵੰਤੀ ਵੱਲੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਸੈਕੜੇ ਏਕੜ ਜ਼ਮੀਨ ਦਿੱਲੀ ਵਿਖੇ ਦਾਨ ਕਰ ਦਿੱਤੀ। ਉਹ ਸਾਰੀ ਜ਼ਮੀਨ ਵੀ ਸਤਿਗੁਰ ਪ੍ਰਤਾਪ ਸਿੰਘ ਜੀ ਨੇ ਨਾਮਧਾਰੀ ਸਿੱਖਾਂ ਦੇ ਵਸੇਬੇ ਲਈ ਵੰਡ ਦਿੱਤੀ ਜੋ ਅੱਜਕੱਲ੍ਹ ਨਵੀਂ ਦਿੱਲੀ ਪ੍ਰਤਾਪ ਬਾਗ ਦੇ ਨਾਂਅ ਨਾਲ ਜਾਣੀ ਜਾਂਦੀ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੰਡੀ ਦੇ ਰਾਜਾ ਜੋਗਿੰਦਰ ਸੇਨ ਨਾਲ ਗੱਲਬਾਤ ਕਰ ਕੇ ਸੈਕੜੇ ਨਾਮਧਾਰੀ ਪਰਿਵਾਰਾਂ ਨੂੰ ਮੰਡੀ ਹਿਮਾਚਲ ਪ੍ਰਦੇਸ਼ ਵਿੱਚ ਵਸਾਇਆ।

ਪੱਛਮੀ ਪੰਜਾਬ ਵਿੱਚ 67 ਲੱਖ ਏਕੜ ਜ਼ਮੀਨ ਹਿੰਦੂ-ਸਿੱਖ ਪਰਿਵਾਰ ਓਧਰ ਛੱਡ ਕੇ ਆਏ ਸਨ ਅਤੇ ਇਧਰਲੇ ਪੰਜਾਬ ਵਿੱਚ ਮੁਸਲਮਾਨ 47 ਲੱਖ ਏਕੜ ਜ਼ਮੀਨ ਛੱਡ ਕੇ ਗਏ। ਇਸੇ ਪੈਮਾਨੇ ਨਾਲ ਉਧਰੋਂ ਆਏ ਪਰਿਵਾਰਾਂ ਵਿੱਚ ਇਧਰਲੇ ਪਾਸੇ ਜ਼ਮੀਨ ਦੀ ਅਲਾਟਮੈਂਟ ਹੋ ਗਈ। ਨਾਮਧਾਰੀ ਪਰਿਵਾਰਾਂ ਦੀਆਂ ਅਲਾਟਮੈਂਟਾਂ ਪਹਿਲਾਂ ਹੀ ਮਿਥੇ ਇਲਾਕਿਆਂ ਵਿੱਚ ਹੋ ਗਈਆਂ। ਸਮੇਂ ਤੋਂ ਪਹਿਲਾਂ ਸੁਚੇਤ ਹੋਣ ਕਾਰਨ ਕਿਸੇ ਵੀ ਨਾਮਧਾਰੀ ਦਾ ਕੋਈ ਵੱਡਾ ਨੁਕਸਾਨ ਨਹੀਂ ਹੋਇਆ ਜਿਸ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਆਖਿਆ ਮੰਨ ਲਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੁਹਿਰਦ ਯਤਨਾਂ ਸਦਕਾ ਜੀਵਨ ਨਗਰ ਵਿੱਚ ਅਜਿਹੇ ਇਕੱਠੇ 24 ਪਿੰਡ ਘੁੱਗ ਵੱਸਦੇ ਹਨ ਜੋ ਉਜੜਨ ਤੋਂ ਪਹਿਲਾਂ ਹੀ ਵੱਸ ਗਏ ਸਨ। ਇਹਨਾਂ ਤੱਥਾਂ ਤੋਂ ਸਪਸ਼ਟ ਹੁੰਦਾ ਹੈ ਕਿ ਵੰਡ ਅਟੱਲ ਸੀ, ਸਰਕਾਰਾਂ ਨੂੰ ਪਹਿਲਾਂ ਹੀ ਸਭ ਕੁਝ ਪਤਾ ਸੀ, ਜੇਕਰ ਸਰਕਾਰਾਂ ਸੁਹਿਰਦ ਹੁੰਦੀਆਂ ਤਾਂ ਪੰਜਾਬ ਨੂੰ ਲਹੂ ਲੁਹਾਣ ਹੋਣ ਤੋਂ ਬਚਾਇਆ ਜਾ ਸਕਦਾ ਸੀ। 1947 ਈ। ਦੀ ਭਾਰਤ ਦੀ ਇਸ ਖੂਨੀ ਇਤਿਹਾਸਿਕ ਵੰਡ ਵਿੱਚ ਇਤਿਹਾਸ ਵਿੱਚੋਂ ਇਕੱਲੇ ਵਡਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੀ ਜਿਕਰ ਮਿਲਦਾ ਹੈ ਜਿੰਨ੍ਹਾਂ ਨੇ ਨਾਮਧਾਰੀਆਂ ਨੂੰ ਅਤੇ ਉਹਨਾਂ ਦਾ ਹੁਕਮ ਮੰਨਣ ਵਾਲੇ ਸੁਹਿਰਦ ਆਵਾਮ ਨੂੰ ਉਜਾੜੇ ਤੋਂ ਪਹਿਲਾਂ ਹੀ ਆਪਣੀ ਕ੍ਰਿਪਾ ਬਖਸ਼ਿਸ਼ ਦੀ ਛਾਂ ਹੇਠ ਸੁਰੱਖਿਅਤ ਵਸਾ ਲਿਆ ਸੀ।

ਸੰਪਰਕ: 9876850680

## ਪੰਜਾਬੀ ਬੋਲੀ

-ਰੁਪਿੰਦਰ ਸਿੰਘ ਦਿਓਲ, ਕੈਲਗਰੀ

ਵੱਡਾ ਜੇਰਾ ਰੱਖ ਪੰਜਾਬੀ ਬੋਲੀ ਲਈ।
ਹੋ ਦੁਨੀਆਂ ਤੋਂ ਵੱਖ ਪੰਜਾਬੀ ਬੋਲੀ ਲਈ।

ਸੁਰਖੀ ਪਉਡਰ ਲਾਉਣੇ ਸਾਰੇ ਛੱਡ ਪਰ੍ਹੇ
ਮਲ਼ ਬੁੱਲਾਂ ਤੇ ਸੱਕ ਪੰਜਾਬੀ ਬੋਲੀ ਲਈ।

ਊਣੇ ਭਾਂਡੇ ਵਾਂਗੂੰ ਐਵੇਂ ਛਲਕੀਂ ਨਾ
ਭਰ ਜਾ ਨੱਕੋਂ-ਨੱਕ ਪੰਜਾਬੀ ਬੋਲੀ ਲਈ।

ਲਾਲਚ ਦੇ ਵਿੱਚ ਆ ਕੇ ਸਾਰੀ ਵੇਚੀਂ ਨਾ
ਵਿੱਘਾ, ਮਰਲਾ ਰੱਖ ਪੰਜਾਬੀ ਬੋਲੀ ਲਈ।

ਪੈਂਟ, ਪੈਨ ਤੂੰ ਧਰ ਦੇ ਸਾਰੇ ਇੱਕ ਪਾਸੇ
ਕੁੱਜੇ, ਬਠਲ਼ੇ ਚੱਕ ਪੰਜਾਬੀ ਬੋਲੀ ਲਈ।

ਸ਼ਹਿਦ ਚਟਾ ਕੇ ਪਾਲ਼ੇ ਜੋ ਪੰਜਾਬੀ ਨੇ
ਉਹ ਕਿਉਂ ਕੌੜੇ ਅੱਕ ਪੰਜਾਬੀ ਬੋਲੀ ਲਈ।

ਮਹਿਲਾਂ ਉੱਤੇ ਕਬਜ਼ਾ ਹਾਲੇ ਹੋਰਾਂ ਦਾ
ਖੂਹ ਤੇ ਬੇਲੇ ਲੱਖ ਪੰਜਾਬੀ ਬੋਲੀ ਲਈ।

ਮੈਂ ਵੀ ਜਾ ਕੇ ਆਖਾਂਗਾ ਸਰਕਾਰਾਂ ਨੂੰ
ਤੂੰ ਵੀ ਗੇੜਾ ਰੱਖ ਪੰਜਾਬੀ ਬੋਲੀ ਲਈ।

ਜੇ ਹੋਏ ਤਾਂ ਸਾਡੇ ਸਭ ਦੇ ਰਹਿ ਜਾਂਣੇ
ਸਾਡੇ ਪੱਲੇ ਕੱਖ ਪੰਜਾਬੀ ਬੋਲੀ ਲਈ।

ਹੋਰਾਂ ਦੇ ਲਈ ਟੁਕੜੇ ਟੁਕੜੇ ਵੰਡਿਆ ਮੈਂ
ਕੱਠਾ ਇੱਕੋ ਟੱਕ ਪੰਜਾਬੀ ਬੋਲੀ ਲਈ।

ਵੱਡਾ ਜੇਰਾ ਰੱਖ ਪੰਜਾਬੀ ਬੋਲੀ ਲਈ।
ਹੋ ਦੁਨੀਆਂ ਤੋਂ ਵੱਖ ਪੰਜਾਬੀ ਬੋਲੀ ਲਈ।

# ਸਤਿਗੁਰੂ ਪ੍ਰਤਾਪ ਸਿੰਘ ਜੀ ਸਿਮਰੀਐ



-ਸੁਖਵਿੰਦਰ ਸਿੰਘ ਲਾਇਲ



ਕੁਝ ਦਿਨ ਪਹਿਲੋਂ ਭੈਣ ਡਾ ਰਜਵੰਤ ਕੌਰ ਦਾ ਇਕ ਮੈਸੇਜ ਮਿਲਿਆ ਕਿ "ਵਰਿਆਮ" ਆਪਣਾ ਅਗਲਾ ਅੰਕ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਨੂੰ ਸਮਰਪਿਤ ਕਰਨ ਜਾ ਰਿਹਾ ਹੈ ਕੋਈ ਲੇਖ ਇਸ ਦੇ ਸਬੰਧ ਵਿੱਚ ਜਰੂਰ ਭੇਜੋ।ਮੈਂ ਸਹਿਜ ਸੁਭਾਅ ਹੀ ਹਾਂ ਕਰ ਦਿੱਤੀ ਤੇ ਉਸੇ ਦਿਨ ਤੋਂ ਸੋਚਣਾ ਸ਼ੁਰੂ ਕਰ ਦਿੱਤਾ ਕਿ ਦੇਹ ਕਰਕੇ ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਤਾਂ ਭਾਵੇਂ ਨਹੀਂ ਕੀਤੇ ਪਰ ਜਿਸ ਸਤਿਗੁਰੂ ਪਿਆਰੇ ਦਾ ਪਿਆਰ ਮਾਣਿਆ ਉਸਨੇ ਹਮੇਸ਼ਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਸਾਧ ਸੰਗਤ ਵਿੱਚ ਕਿਸੇ ਨਾ ਕਿਸੇ ਰੂਪ ਵਿੱਚ ਹਮੇਸ਼ਾਂ ਤਾਜ਼ਾ ਕਰੀ ਰੱਖੀ।ਅਗਰ ਕੋਈ ਆਪਣੇ ਕਿਸੇ ਦੁਖ ਸੁਖ ਦੀ ਅਰਜ਼ ਕਰਦਾ ਤਾਂ ਹਜ਼ੂਰ ਫਰਮਾਉਂਦੇ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿੱਚ ਅਰਦਾਸ ਕਰੋ ਕਿਰਪਾ ਹੋਵੇਗੀ।ਜੇ ਕੋਈ ਵੱਡਾ ਕਾਰਜ਼ ਕਰਦੇ ਤਾਂ ਬੜੀ ਹੀ ਨਿਰਮਾਣਤਾ ਨਾਲ ਬਚਨ ਕਰਦੇ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਿਰਪਾ ਕਰਕੇ ਇਹ ਕਾਰਜ ਮੈਥੋਂ ਕਰਵਾ ਲਿਆ ਹੈ।

ਮੇਰੇ ਬਾਲ ਵਰੇਸ ਮਨ ਦੀਆਂ ਯਾਦਾਂ ਅੰਦਰ ਅੱਜ ਵੀ ਉਹ ਮੰਜ਼ਰ ਹਮੇਸ਼ਾਂ ਤਾਜ਼ਾ ਰਹਿੰਦਾ ਹੈ ਜਦ ਭੈਣੀ ਸਾਹਿਬ ਹਾਲੇ ਬਹੁਤਾ ਕੱਖਾਂ ਕਾਨਿਆਂ ਦੀਆਂ ਛੱਤਾਂ ਵਾਲਾ ਹੀ ਹੁੰਦਾ ਸੀ।ਹਰੀ ਮੰਦਰ ਦੀ ਕਾਨਿਆਂ ਦੀ ਛੱਤ,ਸਫਾਂ ਦੀ ਵਿਛਾਈ,ਗਰਮੀ ਦੇ ਦਿਨ,ਨਾਮ ਸਿਮਰਨ ਕਰਦੀ ਸੰਗਤ ਨੂੰ ਸੁੱਖ ਦੇਣ ਵਾਸਤੇ ਵੱਡੀਆਂ ਵੱਡੀਆਂ ਪੱਖੀਆਂ ਝੱਲਦੇ ਸੇਵਾਦਾਰ,ਸੰਗਤ ਦੇ ਸਾਹਮਣੇ ਬੈਠੀ ਮੋਹਣੀ ਮੂਰਤ ਸਤਿਗੁਰੂ ਜਗਜੀਤ ਸਿੰਘ ਜੀ,ਨੂਰੀ,ਸ਼ਾਂਤ ਤੇ ਗੰਭੀਰ ਚਿਹਰਾ,ਹੱਥ ਵਿੱਚ ਫਿਰਦੀ ਮਾਲ਼ਾ, ਰੱਬੀ ਸਿਮਰਨ ਵਿੱਚ ਫੜਕਦੀਆਂ ਬੁੱਲੀਆਂ ,ਸੀਸ ਤੇ ਝੁੱਲਦਾ ਚਉਰ ਤੇ ਪਾਸ ਹੀ ਪਿਆ ਇਕ ਟੇਪ ਰਿਕਾਰਡਰ ਜਿਸ ਤੇ ਚਲਦਾ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪਵਿੱਤਰ ਕਲਿਆਣਕਾਰੀ ਉਪਦੇਸ਼।

ਉਪਦੇਸ਼ ਚੱਲਣ ਤੋਂ ਪਹਿਲਾਂ ਰਿਕਾਰਡਡ ਇਕ ਆਵਾਜ਼ ਦੇ ਇਹ ਬੋਲ ਸਾਨੂੰ ਸਾਰਿਆਂ ਨੂੰ ਯਾਦ ਹੋ ਗਏ ਸਨ, "ਇਹ ਪਵਿੱਤਰ ਉਪਦੇਸ਼ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਾਧ ਸੰਗਤ ਦੇ ਭਲੇ ਵਾਸਤੇ ਬੰਕੌਕ ਵਿਖੇ ਫਲਾਣੀ ਤਾਰੀਖ ਫਲਾਣੇ ਸਾਲ ਨੂੰ ਉਚਾਰਣ ਕੀਤੇ।" ਸਤਿਗੁਰੂ ਜੀ ਦਾ ਉਪਦੇਸ਼ ਸ਼ੁਰੂ ਹੁੰਦਿਆਂ ਹੀ ਸਾਧ ਸੰਗਤ ਨਾਮ ਸਿਮਰਨ ਵਿਚ ਮਗਨ ਹੋ ਜਾਂਦੀ। ਮੈਂ ਕਈ ਵਾਰ ਸੰਗਤ ਵਿੱਚ ਬੈਠੇ ਬਹੁਤ ਸਾਰੇ ਬਜ਼ੁਰਗਾਂ ਨੂੰ ਨੀਵੀਂ ਪਾਈ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬੋਲ ਸੁਣ ਉਹਨਾਂ ਦੇ ਵੈਰਾਗ ਵਿੱਚ ਸਿਸਕੀਆਂ ਭਰਦੇ ਵੇਖਿਆ।ਆਪ ਜੀ ਦੇ ਉਪਦੇਸ਼ ਸੁਣਦਿਆਂ ਸਾਨੂੰ ਅੰਤਾਂ ਦੀ ਰੂਹਾਨੀਅਤ,ਦਾਰਸ਼ਨਿਕਤਾ, ਗੁਰਬਾਣੀ ਦਾ ਪ੍ਰਵਾਹ,ਪ੍ਰੇਮਾ ਭਗਤੀ,ਵੈਰਾਗ,ਬੀਰ ਰਸ,ਚੰਗੀ ਮਨੁੱਖਾ ਜੀਵਨ ਜਾਚ,ਮਰਯਾਦਾ,ਦੇਸ਼ ਭਗਤੀ,ਕਵਿਤਾਵਾਂ ਵਾਰਾਂ,ਸਾਖੀਆਂ ਕਬਿੱਤ,ਭਾਈ ਨੰਦ ਲਾਲ ਜੀ ਦੇ ਫਾਰਸੀ ਸ਼ੇਅਰ ਅਦਿਕ ਅਜਿਹੇ

ਪ੍ਰਵਾਹ ਨਾਲ ਸੁਣਨ ਨੂੰ ਮਿਲਦੇ ਹਨ ਕਿ ਸੱਚਮੁਚ ਉਹਨਾਂ ਦੀ ਸ਼ਖਸੀਅਤ ਅੱਗੇ ਵਾਰ ਵਾਰ ਸਿਰ ਝੁਕਦਾ ਹੈ।ਇਕ ਦਿਨ ਗੁਰੂ ਨਾਨਕ ਇੰਜਨੀਅਰਿੰਗ ਕਾਲਜ ਲੁਧਿਆਣਾ ਦੇ ਰਿਟਾਇਰ ਪ੍ਰਿੰਸੀਪਲ ਹਰੀ ਸਿੰਘ ਜੀ ਭੈਣੀ ਸਾਹਿਬ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨ ਆਏ।ਨਿਤਨੇਮ ਚੱਲ ਰਿਹਾ ਸੀ ਉਹਨਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ ਸਰਵਣ ਕੀਤੇ ਤੇ ਮੇਰੇ ਤਾਇਆ ਜੀ ਅਜੀਤ ਸਿੰਘ ਲਾਇਲ ਹੋਰਾਂ ਨੂੰ ਬਾਅਦ ਵਿੱਚ ਆਖਣ ਲੱਗੇ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਚਨਾਂ ਵਿੱਚ ਜੋ ਨਿਰੰਤਰਤਾ ਤੇ ਕਮਾਲ ਦੀ ਰਵਾਨਗੀ ਹੈ ਅਜਿਹੀ ਕਿਸੇ ਵੱਡੇ ਤੋਂ ਵੱਡੇ ਯੂਨੀਵਰਸਿਟੀਆਂ ਚ ਪੜ੍ਹੇ ਵਿਦਵਾਨ ਜਾਂ ਲੈਕਚਰਾਰ ਦੀ ਵੀ ਕਦੇ ਨਹੀਂ ਹੋ ਸਕਦੀ। ਏਨੀ ਯਾਦਦਾਸ਼ਤ ਤੇ ਏਨੀ ਸਰਲਤਾ ਨਾਲ ਹਰ ਵਿਸ਼ੇ ਤੇ ਪਕੜ,ਪ੍ਰਮਾਣ ਜਿਵੇਂ ਉਹ ਉਪਦੇਸ਼ ਕਰਦੇ ਹਨ ਇਸ ਤੇ ਕਈ ਪੀ ਐਚ ਡੀਆਂ ਹੋ ਸਕਦੀਆਂ ਹਨ।

ਅੱਜ ਵੀ ਜਦੋਂ ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਿਸ਼ਾਹ ਜੀ ਦਾ ਉਪਦੇਸ਼ ਸਰਵਣ ਕਰਦੇ ਹਾਂ ਤਾਂ ਇਉਂ ਮਹਿਸੂਸ ਹੁੰਦੇ ਜਿਵੇਂ ਸਤਿਗੁਰੂ ਜਗਜੀਤ ਸਿੰਘ ਜੀ ਸਾਡੇ ਸਾਹਵੇਂ ਪ੍ਰਤੱਖ ਬੈਠੇ ਹੋਣ। ਸੰਸਾਰ ਵਿੱਚ ਬਹੁਤ ਸਾਰੇ ਧਰਮ ਗਰੰਥ ਤੇ ਪੁਸਤਕਾਂ ਉਪਲਬਧ ਹਨ ਜਿਨਾਂ ਵਿੱਚ ਧਰਮ ਸ਼ਾਸਤਰੀਆਂ ਜਾਂ ਧਾਰਮਿਕ ਮੁਖੀਆਂ ਦੇ ਅਨੁਯਾਈਆਂ ਨੇ ਉਹਨਾਂ ਦੀ ਕ੍ਰਿਤ ਨੂੰ ਸੰਪਾਦਨ ਕੀਤਾ ਜਾਂ ਉਹਨਾਂ ਤੋਂ ਸੁਣ ਕੇ ਆਪਣੇ ਸ਼ਬਦਾਂ ਵਿੱਚ ਲਿਖਿਆ ਹੈ ਪਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸ੍ਰੀ ਮੁੱਖ ਵਾਕਾਂ ਨੂੰ ਜਿਉਂ ਦੀ ਤਿਉਂ ਜਿਵੇਂ ਉਨਾਂ ਉਚਾਰਨ ਕੀਤਾ,ਜਿੰਨੀ ਕੁ ਰਿਕਾਰਡਿੰਗ ਉਹਨਾਂ ਦੀ ਉਪਲਬਧ ਹੋ ਸਕੀ ਉਸ ਨੂੰ 'ਲਾਲ ਏਹਿ ਰਤਨ' ਨਾਮੀ ਗ੍ਰੰਥਾਂ ਵਿੱਚ ਪ੍ਰਿੰਸੀਪਲ ਬੇਅੰਤ ਕੌਰ ਜੀ ਨੂੰ ਉੱਦਮ ਦੇ ਕੇ ਛਪਵਾਇਆ ਤੇ ਸੰਭਾਲਿਆ।ਪ੍ਰਿੰਸੀਪਲ ਬੇਅੰਤ ਕੌਰ ਜੀ ਇਸ ਗ੍ਰੰਥ ਦੀ ਭੂਮਿਕਾ ਵਿੱਚ ਜ਼ਿਕਰ ਕਰਦੇ ਹਨ ਕਿ ਕਿਵੇਂ ਸੱਚੇ ਪਾਤਸ਼ਾਹ ਆਪ ਸਭ ਤੋਂ ਪਹਿਲਾਂ ਮੰਡੀ ਵਿਖੇ ਲਿਖਣ ਦੀ ਸ਼ੁਰੂਆਤ ਕੀਤੀ। ਆਪ ਜੀ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਾਰੇ ਉਪਦੇਸ਼ ਕਿਸ ਤਰ੍ਹਾਂ ਜ਼ੁਬਾਨੀ ਯਾਦ ਸਨ। ਸੰਤ ਤਰਨ ਸਿੰਘ 'ਵਹਿਮੀ'ਜੀ ਦੀ ਲਿਖਤ ਜਸ-ਜੀਵਨ ਵੀ ਆਪ ਜੀ ਨੇ ਛਪਵਾਇਆ ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਦਰਸ਼ਨ ਦਾ ਇੱਕ ਅਣਮੁੱਲਾ ਖਜ਼ਾਨਾ ਹੈ। ਇਸ ਗ੍ਰੰਥ ਦੀ ਕਥਾ ਵੀ ਸਾਧ ਸੰਗਤ ਵਿੱਚ ਜਥੇਦਾਰ ਤੇ ਪ੍ਰਚਾਰਕ ਕਰਦੇ ਹਨ।

ਵੈਸੇ ਤਾਂ ਸਤਿਗੁਰੂ ਜੀ ਦਾ ਜਸ ਲਿਖਣ ਵਾਸਤੇ ਕਿਸੇ ਲਿਖਾਰੀ ਪਾਸ ਉਹਨਾਂ ਦੀ ਸ਼ਖਸੀਅਤ ਨਾਲ ਮੇਲ ਖਾਂਦੇ ਸ਼ਬਦ ਹੋ ਹੀ ਨਹੀਂ ਸਕਦੇ। ਕਬੀਰ ਜੀ ਦਾ ਸਲੋਕ ਹੈ

"ਕਬੀਰ ਸਾਤ ਸਮੁੰਦਹਿ ਮਸੁ
ਕਰਉ ਕਲਮ ਕਰਉ ਬਨਰਾਇ॥
ਬਸੁਧਾ ਕਾਗਦੁ ਜਉ ਕਰਉ
ਹਰਿ ਜਸੁ ਲਿਖਨੁ ਨ ਜਾਇ॥"

ਪਰ ਸ਼ਰਧਾ ਤੇ ਭਾਵਨਾ ਨਾਲ ਅਪਣੇ ਮਹਿਬੂਬ ਵਾਸਤੇ ਸੰਜੋਏ ਸ਼ਬਦ ਗੁਰੂ ਦਰ ਪ੍ਰਵਾਨ ਹੋ ਹੀ ਜਾਂਦੇ ਹਨ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਿੱਖੀ ਨੂੰ ਮੁੜ ਸੁਰਜੀਤ ਕਰ ਉੱਚੀ ਸੁੱਚੀ ਮਰਯਾਦਾ ਨੂੰ ਕਾਇਮ ਕਰ ਨਾਮ ਬਾਣੀ ਦੇ ਰਸੀਏ ਨਾਮਧਾਰੀ ਪੰਥ ਦੀ ਨੀਂਹ ਰੱਖੀ, ਦੇਸ਼ ਨੂੰ ਅਜ਼ਾਦ ਕਰਵਾਉਣ ਲਈ ਸੁਤੰਤਰਤਾ ਸੰਗਰਾਮ ਦਾ ਮੁੱਢ ਬੰਨਿਆ ਤੇ ਉੱਚ ਕਿਰਦਾਰਾਂ ਵਾਲੇ ਨਾਮ ਦੇ ਰਸੀਏ ਮਰਜੀਵੜੇ ਸਿੱਖ ਤਿਆਰ ਕੀਤੇ ਜਿਨਾਂ ਦੇਸ਼ ਧਰਮ ਤੇ ਗਊ ਰੱਖਿਆ ਹਿੱਤ ਸ਼ਹਾਦਤਾਂ ਦੇ ਜਾਮ ਪੀਤੇ ਪਰ ਧਰਮ ਨਹੀਂ ਹਾਰਿਆ।ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਜਲਾਵਤਨੀ ਤੋਂ ਬਾਅਦ ਸਤਿਗੁਰੂ ਹਰੀ ਸਿੰਘ ਜੀ ਨੇ ਭਾਰੀ ਔਕੜਾਂ ਦਾ ਸਾਹਮਣਾ ਕਰਦਿਆਂ ਸਿੱਖੀ ਨੂੰ ਹਰੀ ਰੱਖਿਆ,ਜਦੋਂ ਭੈਣੀ ਸਾਹਿਬ 50 ਸਾਲ ਜੇਲ੍ਹ ਚ ਤਬਦੀਲ ਰਿਹਾ। ਸਤਿਗੁਰੂ ਹਰੀ ਸਿੰਘ ਜੀ ਵੀ ਬਿਨਾਂ ਸਰਕਾਰ ਦੀ ਆਗਿਆ ਕਿਤੇ ਆ ਜਾ ਨਹੀਂ ਸਨ ਸਕਦੇ ਸਿੱਖ, ਦਰਸ਼ਨ ਕਰਨ ਨਹੀਂ ਸਨ ਆ ਸਕਦੇ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਕਾਸ਼ ਹੁੰਦਿਆਂ ਇਹ ਔਕੜਾਂ ਖਤਮ ਹੋਣੀਆਂ ਸ਼ੁਰੂ ਹੋ ਗਈਆਂ।ਆਪ ਜੀ ਨੇ 16 ਸਾਲ ਦੀ ਉਮਰ ਵਿੱਚ ਗੁਰਗੱਦੀ ਤੇ ਬੈਠਦਿਆਂ ਹੀ ਆਪਣੇ ਗੁਰੂ ਕਾਲ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੀ ਮਰਯਾਦਾ ਨੂੰ, ਉਹਨਾਂ ਦੇ ਉੱਚੇ ਅਸੂਲਾਂ ਨੂੰ ਹੋਰ ਵੀ ਪ੍ਰਚਾਰਿਆ ਪ੍ਰਸਾਰਿਆ।ਅਧਿਆਤਮਕਤਾ ਦੀ ਉੱਚਤਾ ਤੋਂ ਇਲਾਵਾ ਦੇਸ਼ ਭਗਤੀ ਤੇ ਆਜ਼ਾਦੀ ਦੀ ਲੜਾਈ ਵਿੱਚ ਹਰ ਤਰ੍ਹਾਂ ਦਾ ਸਹਿਯੋਗ ਅਗਲਵਾਂਡੀ ਹੋ ਕੇ ਦਿੱਤਾ। ਬਹੁਤ ਸਾਰੇ ਦੇਸ਼ ਭਗਤਾਂ,ਗਦਰੀ ਬਾਬਿਆਂ,ਕੌਮੀ ਯੋਧਿਆਂ ਦੀ ਠਾਹਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸ਼ਰਨ ਭੈਣੀ ਸਾਹਿਬ ਹੀ ਹੋਇਆ ਕਰਦੀ ਸੀ।ਆਪ ਜੀ ਦੀ ਦੂਰ ਅੰਦੇਸ਼ੀ ਦਾ ਅੰਦਾਜ਼ਾ ਇਸ ਗੱਲ ਤੋਂ ਲਗਾਇਆ ਜਾ ਸਕਦਾ ਹੈ ਕਿ ਜਦੋਂ ਦੇਸ਼ ਦੇ ਵੱਡੇ ਲੀਡਰ ਇਹ ਗੱਲ ਨਹੀਂ ਸੀ ਮੰਨ ਰਹੇ ਤਾਂ ਆਪ ਜੀ ਨੇ ਦੇਸ਼ ਦੀ ਵੰਡ ਦੀ ਭਵਿੱਖਬਾਣੀ ਕਰ ਆਪਣੇ ਸਿੱਖਾਂ ਨੂੰ ਪਹਿਲੋਂ ਹੀ ਰਾਵੀਓਂ ਪਾਰ ਜਲਦ ਆ ਜਾਣ ਨੂੰ ਆਖ ਦਿੱਤਾ ਸੀ। ਵੰਡੋਂ ਬਾਅਦ ਜਿਹੜੇ ਰਹਿ ਗਏ ਜਿਨਾਂ ਪਹਿਲੋਂ ਹੁਕਮ ਨਹੀਂ ਸੀ ਮੰਨਿਆਂ ਉਹਨਾਂ ਨੂੰ ਵੀ ਵਰ੍ਹਦੀਆਂ ਗੋਲੀਆਂ ਵਿੱਚੋਂ ਆਪਣੇ ਸਾਹਿਬਜ਼ਾਦੇ (ਸਤਿਗੁਰੂ) ਬਾਬਾ ਜਗਜੀਤ ਸਿੰਘ ਜੀ ਤੇ ਹੋਰ ਸਿੱਖਾਂ ਨੂੰ ਭੇਜ ਕੇ ਕੱਢ ਕੱਢ ਕੇ ਲਿਆਂਦਾ। ਏਨਾ ਹੀ ਨਹੀਂ ਜੀਵਨ ਨਗਰ ਇਲਾਕੇ ਦੀ ਜ਼ਮੀਨ ਖਰੀਦੀ ਤੇ ਸਿੱਖਾਂ ਦਾ ਮੁੜ ਵਸੇਬਾ

ਕਰਵਾਇਆ,ਗਰੀਬਾਂ ਨਿਥਾਵਿਆਂ ਨੂੰ ਵੀ ਜ਼ਮੀਨਾਂ ਬਖਸ਼ੀਆਂ।ਆਪ ਜੀ ਨੇ ਨਾਮ ਅਭਿਆਸ ਤੇ ਉੱਚੇ ਧਾਰਮਿਕ ਜੀਵਨ ਤੋਂ ਇਲਾਵਾ ਆਪਣੇ ਸਿੱਖਾਂ ਨੂੰ ਹਰ ਖੇਤਰ ਵਿੱਚ ਸਮੇਂ ਦੇ ਹਾਣੀ ਬਣਾਉਣ ਵਾਸਤੇ ਸਮਾਜਿਕ,ਰਾਜਨੀਤਕ,ਖੇਡਾਂ,ਘੋੜ ਸਵਾਰੀ,ਪਸ਼ੂ ਧਨ,ਖੇਤੀਬਾੜੀ,ਬਾਗਬਾਨੀ, ਗਊਆਂ ਦੀ ਨਸਲ ਸੰਭਾਲ,ਸ਼ਾਸਤਰੀ ਸੰਗੀਤ ਆਦਿ ਦੇ ਖੇਤਰਾਂ ਵਿੱਚ ਵੱਡੇ ਕੀਰਤੀਮਾਨ ਸਥਾਪਿਤ ਕੀਤੇ। ਆਪ ਜੀ ਨੇ ਹਿੰਦੂ ਸਿੱਖ ਮਿਲਾਪ ਕਾਨਫਰੰਸ,ਗੁਰੂ ਨਾਨਕ ਨਾਮ ਲੇਵਾ ਕਾਨਫਰੰਸਾਂ ਸ੍ਰੀ ਭੈਣੀ ਸਾਹਿਬ ਦੀ ਧਰਤੀ ਤੇ ਕਰ ਕੇ ਵਿਸ਼ਵ ਵਿੱਚ ਪਿਆਰ ਤੇ ਸਾਂਝੀਵਾਲਤਾ ਦਾ ਸੁਨੇਹਾ ਪਹੁੰਚਾਇਆ।ਆਪ ਫਿਰਕੂ ਕੱਟੜਵਾਦ ਦੇ ਵਿਰੁੱਧ ਸਨ। ਸਭ ਨੂੰ ਆਪਸੀ ਭਾਈਚਾਰਕ ਸਾਂਝ ਤੇ ਪ੍ਰੇਮ ਭਾਵ ਨਾਲ ਰਹਿਣ ਦਾ ਸੰਦੇਸ਼ ਦੇਂਦੇ। ਹਰ ਪਾਰਟੀ,ਹਰ ਧਰਮ ਹਰ ਵਰਗ ਤੇ ਹਰ ਭੇਖ ਦਾ ਕੋਈ ਵੀ ਸ਼ਖਸ ਆਪ ਜੀ ਪਾਸ ਆਉਂਦਾ ਤਾਂ ਆਪ ਜੀ ਦੀ ਮਿਕਨਾਤੀਸੀ ਸ਼ਖਸੀਅਤ ਦੇ ਮੋਹ ਪਾਸ਼ ਵਿੱਚ ਬੰਨਿਆਂ ਜਾਂਦਾ। ਆਪ ਜੀ ਨੇ ਅੰਗਰੇਜ਼ਾਂ ਦੇ ਪਾਏ ਪਾਟਕ ਕਾਰਨ ਨਾਮਧਾਰੀਆਂ ਦਾ ਕੱਟੜ ਵਿਰੋਧ ਕਰਨ ਵਾਲਿਆਂ ਨਾਲ ਵੀ ਕਦੇ ਕੋਈ ਵਿਤਕਰਾ ਨਹੀਂ ਕੀਤਾ ਸਗੋਂ ਉਹਨਾਂ ਨੂੰ ਵੀ ਪਿਆਰ ਨਾਲ ਗਲ ਲਾਇਆ।ਰੱਬ ਦੀ ਹੋਂਦ ਨੂੰ ਨਾ ਮੰਨਣ ਵਾਲਿਆਂ ਨੇ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਰਬ ਪੱਖੀ ਸ਼ਖਸੀਅਤ, ਦਰਿਆਦਿਲੀ, ਨਿਡਰਤਾ, ਨਿਰਭੈਤਾ, ਦੂਰ ਅੰਦੇਸ਼ੀ, ਪ੍ਰੇਮ ਭਾਵਨਾ ਤੇ ਦਿਆਲਤਾ ਦਾ ਸਿੱਕਾ ਮੰਨਿਆ ਤੇ ਸਤਿਕਾਰ ਵਿਅਕਤ ਕੀਤਾ।

ਆਪ ਜੀ ਨੇ ਜਿੱਥੇ ਗੁਰੂ ਘਰ ਦੀ ਗੁਰਮਤ ਸੰਗੀਤ ਦੀ ਪਰੰਪਰਾ ਨੂੰ ਸੰਭਾਲਿਆ ਓਥੇ ਅੰਮ੍ਰਿਤਸਰ ਦੇ ਪੁਰਾਤਨ ਰਬਾਬੀਆਂ ਨੂੰ ਮਾਣ ਬਖਸ਼ਿਆ। ਉਹਨਾਂ ਤੋਂ ਗੁਰਮਤ ਸੰਗੀਤ ਆਪਣੇ ਸਾਹਿਬਜ਼ਾਦਿਆਂ ਤੇ ਸਿੱਖਾਂ ਨੂੰ ਸਿਖਾਇਆ ਤੇ ਸੰਭਾਲਿਆ। ਆਪ ਜੀ ਖੁਦ ਦਿਲਰੁਬਾ ਵਾਦਨ ਕਰਦੇ ਤੇ ਕੀਰਤਨ ਦੀ ਅਗਵਾਈ ਕਰਦੇ। ਵੱਡੇ ਸੰਗੀਤਕਾਰਾਂ ਤੇ ਕੀਰਤਨੀਆਂ ਨੂੰ ਬੁਲਾਉਂਦੇ, ਸਤਿਕਾਰ ਦੇਂਦੇ, ਉਹਨਾਂ ਤੋਂ ਸੁਣਦੇ ਤੇ ਇਨਾਮ ਦੇਂਦੇ। ਗੁਰਬਾਣੀ ਦਾ ਸ਼ੁੱਧ ਪਾਠ ਕਰਨ ਵਾਲੇ ਪਾਠੀਆਂ ਨੂੰ ਵਿਸ਼ੇਸ਼ ਸਤਿਕਾਰ ਬਖਸ਼ਿਆ। ਸ਼ੁੱਧ ਗੁਰਬਾਣੀ ਉਚਾਰਨ ਤੇ ਸਿੱਖਾਂ ਨੂੰ ਪ੍ਰੇਰਿਆ ਤੇ ਸੰਥਿਆ ਦਿੱਤੀ। ਪੰਜਾਬੀ ਮਾਂ ਬੋਲੀ ਵਾਸਤੇ ਵੱਡੇ ਉਪਰਾਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਆਰੰਭ ਕੀਤੇ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਵਤਾਰ ਸ਼ਤਾਬਦੀ ਵਰ੍ਹੇ ਦੌਰਾਨ ਉਹਨਾਂ ਦੀ ਕੀਰਤੀ ਤੇ ਜਸ ਨੂੰ ਸੰਭਾਲਣ ਵਾਸਤੇ ਉਹਨਾਂ ਜੋ ਵੱਡੇ ਕਾਰਜ ਸਮਾਜ ਤੇ ਦੇਸ਼ ਕਲਿਆਣ ਲਈ ਕੀਤੇ ਉਹਨਾ ਦੇ ਸੰਪਰਕ ਵਿੱਚ ਆਏ ਵੱਡੇ ਵਿਦਵਾਨ ਲਿਖਾਰੀਆਂ ਤੋਂ ਲੇਖਾਂ ਦੇ ਰੂਪ ਵਿੱਚ ਸੰਗ੍ਰਹਿ ਕਰਵਾ ਕੇ ਪੁਸਤਕਾਂ ਦੇ ਵਿਚ ਸੰਭਾਲ ਨਾਮਧਾਰੀ ਸਾਹਿਤ ਦੇ ਇਕ ਸੁਨਿਹਰੇ ਦੌਰ ਦੀ ਆਰੰਭਤਾ ਕੀਤੀ।

ਇਸ ਦੌਰਾਨ ਵੱਖੋ ਵੱਖਰੇ ਪੰਜਾਬੀ ਦੇ ਵੱਡੇ ਸਾਹਿਤਕਾਰਾਂ, ਇਤਿਹਾਸਕਾਰਾਂ, ਰਾਜਨੀਤਕ ਲੀਡਰਾਂ, ਕੀਰਤਨੀਆਂ ਆਦਿ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਉਹਨਾਂ ਦੇ ਆਪਣੇ ਨਿਜੀ ਅਨੁਭਵਾਂ ਨੂੰ ਕਲਮਬਧ ਕੀਤਾ। ਡਾ ਕਰਮ ਸਿੰਘ ਕਪੂਰ,ਗੁਰਬਖਸ਼ ਸਿੰਘ ਪ੍ਰੀਤਲੜੀ, ਡਾ ਹਰਿਭਜਨ ਸਿੰਘ,ਦਵਿੰਦਰ ਸਤਿਆਰਥੀ,ਅਮਰ ਭਾਰਤੀ,ਡਾ ਕਰਮ ਸਿੰਘ ਕਪੂਰ,ਪੀ ਐਨ ਨੰਦਾ,ਹਰਕ੍ਰਿਸ਼ਨ ਸਿੰਘ ਸੁਰਜੀਤ ਆਦਿ ਨਾਮਵਰ ਲੇਖਕਾਂ ਨੇ ਆਪਣੀ ਕਲਮ ਦੁਆਰਾ ਸਤਿਗੁਰੂ ਪਰਤਾਪ ਸਿੰਘ ਜੀ ਦਾ ਜਸ ਲਿਖਿਆ। ਬਡ ਪ੍ਰਤਾਪੁ ਸੁਨਿਓ ਪ੍ਰਭੁ ਤੁਮਰੋ,ਵਮਹਾਂ ਨੂਰ,ਜਸ ਜੀਵਨ,ਲਾਲ ਏਹਿ ਰਤਨ, ਸਾਹਿਬ ਗੁਣੀ ਗਹੇਰਾ, ਸਤਿਗੁਰੂ ਪ੍ਰਤਾਪ ਸਿੰਘ ਇਕ ਮਹਾਨ ਸਤਿਗੁਰੂ, ਵਡ ਪ੍ਰਤਾਪ ਅਚਰਜ ਰੂਪ,ਪ੍ਰਤਾਪ ਸਦਾ ਗੁਰ ਕਾ ਘਟਿ ਘਟਿ ਆਦਿਕ ਅਨੇਕਾਂ ਹੀ ਪ੍ਰਕਾਸ਼ਨਾਵਾਂ ਸਾਹਮਣੇ ਆਈਆਂ ਓਥੇ ਨਾਮਧਾਰੀ ਲੇਖਕਾਂ,ਕਵੀਆਂ ਤੇ ਇਤਿਹਾਸਕਾਰਾਂ ਦੀ ਵੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇੱਕ ਲੰਮੀ ਕਤਾਰ ਖੜ੍ਹੀ ਕਰ ਦਿੱਤੀ। ਪ੍ਰੀਤਮ ਸਿੰਘ ਕਵੀ,ਰਜਿੰਦਰ ਸਿੰਘ ਗੁਰੂਸਰ,ਮਾਸਟਰ ਅਜੀਤ ਸਿੰਘ ਚੀਮਾ,ਪ੍ਰੋ ਤਾਰਾ ਸਿੰਘ ਅਣਜਾਣ, ਜਗਦੀਸ਼ ਸਿੰਘ ਵਰਿਆਮ,ਹਰਵਿੰਦਰ ਸਿੰਘ ਹੰਸਪਾਲ ,ਦੇਵਿੰਦਰ ਸਿੰਘ ਗਿੱਲ ਜੀਆ ਨੱਥਾ,ਜਸਵਿੰਦਰ ਸਿੰਘ ਆਦਿਕ ਨਾਮਧਾਰੀ ਲੇਖਕਾਂ ਤੇ ਕਵੀਆਂ ਤੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜੱਸ ਲਿਖਵਾ ਕੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਭਾਲਿਆ।ਆਪ ਜੀ ਦਾ ਮਨੋਰਥ ਆਉਣ ਵਾਲੀ ਪੀੜ੍ਹੀ ਨੂੰ ਵੱਡ ਪ੍ਰਤਾਪੀ ਸਤਿਗੁਰੂ ਜੀ ਦੇ ਕੀਤੇ ਪਰਉਪਕਾਰਾਂ ਤੇ ਬਖਸ਼ਿਸ਼ਾਂ ਤੋਂ ਜਾਣੂ ਕਰਵਾ ਉਨਾਂ ਦੇ ਜੀਵਨ ਨੂੰ ਗੁਰਮੁਖ ਗਾਡੀ ਰਾਹ ਚਲਾਉਣਾ ਹੀ ਸੀ। ਸਤਿਗੁਰੂ ਪ੍ਰਤਾਪ ਸਿੰਘ ਸਿਮਰਤੀ ਮੰਦਰ, ਸਤਿਗੁਰੂ ਪਰਤਾਪ ਸਿੰਘ ਅਕੈਡਮੀ, ਸਤਿਗੁਰੂ ਪ੍ਰਤਾਪ ਸਿੰਘ ਹਸਪਤਾਲ ਆਦਿ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪਿਤਾ ਸਤਿਗੁਰੂ ਜੀ ਦੀ ਯਾਦ ਵਿੱਚ ਬਣਵਾਏ।

ਮੈਂ ਇਕ ਕੋਸ਼ਿਸ਼ ਕੀਤੀ ਹੈ ਕਿ ਕੁਝ ਕੁ ਮਹਾਨ ਸਾਹਿਤਕਾਰਾਂ ਤੇ ਲੇਖਕਾਂ ਦੀਆਂ ਚੁਨਿੰਦਾ ਸਤਰਾਂ ਪਾਠਕਾਂ ਨਾਲ ਸਾਂਝੀਆਂ ਕਰਾਂ ਜੋ ਉਹਨਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸ਼ਖਸੀਅਤ ਬਾਰੇ ਆਪਣੇ ਲੇਖਾਂ ਵਿੱਚ ਕਲਮਬਧ ਕੀਤੀਆਂ ਤੇ ਸਤਿਗੁਰੂ ਜਗਜੀਤ ਸਿੰਘ ਜੀ ਉਹਨਾਂ ਨੂੰ ਮਾਣ ਬਖਸ਼ਿਆ।

– ਮਹਾਰਾਜ ਪ੍ਰਤਾਪ ਸਿੰਘ ਹਰ ਅਗਾਂਹਵਧੂ ਤਹਿਰੀਕ ਨੂੰ ਆਪਣਾ ਰਸੂਖ ਦੇਣ ਦਾ ਮੌਕਾ ਨਹੀਂ ਸਨ ਗੁਆਉਂਦੇ।

ਮਹਾਰਾਜ ਪ੍ਰਤਾਪ ਸਿੰਘ ਏਸ ਵੱਡੀ ਸਿਫਤ ਵਿੱਚ ਲਗਭਗ ਲਾਸਾਨੀ ਗਿਣੇ ਜਾਣਗੇ ਕਿ ਉਹਨਾਂ ਨੇ ਆਪਣੀ ਧਾਰਮਿਕ ਸੰਸਥਾ ਨੂੰ ਹਮੇਸ਼ਾਂ ਸਾਮਰਾਜ ਦਾ ਵਿਰੋਧੀ ਰੱਖਿਆ।(ਗੁਰਬਖਸ਼ ਸਿੰਘ ਪ੍ਰੀਤਲੜੀ)

– ਮਹਾਰਾਜ ਦਾ ਦਰਸ਼ਨ ਲਾਭ ਮੇਰੇ ਲਈ ਤੁਰਦਾ ਫਿਰਦਾ ਆਸ਼ੀਰਵਾਦ ਸਿੱਧ ਹੋਇਆ। (ਦੇਵਿੰਦਰ ਸਤਿਆਰਥੀ)

– ਹਿੰਦੂ ਸਿੱਖ ਏਕਤਾ ਦਾ ਜ਼ਜ਼ਬਾ ਉਹਨਾਂ ਅੰਦਰੋਂ ਫੁੱਟ ਫੁੱਟ ਨਿਕਲਦਾ ਸੀ ਅਤੇ ਉਹ ਫਿਰਕੂ ਖਿਚੋਤਾਣ ਤੋਂ ਬੜੇ ਦੁਖੀ ਸਨ। (ਹਰਕ੍ਰਿਸ਼ਨ ਸਿੰਘ ਸੁਰਜੀਤ)

– ਉਹ ਬੜੇ ਅਣਖ ਵਾਲੇ ਵਡ ਪੁਰਖ ਸਨ। ਉਹਨਾਂ ਨੇ ਸਭ ਉੱਚੀਆ ਤੇ ਸੁੱਚੀਆਂ ਰਵਾਇਤਾਂ ਮਹਾਰਾਜ ਰਾਮ ਸਿੰਘ ਜੀ ਤੋਂ ਪ੍ਰਾਪਤ ਕੀਤੀਆਂ ਸਨ ਅਤੇ ਉਹਨਾਂ ਨੇ ਇਹਨਾਂ ਉੱਚੀਆਂ ਤੇ ਸੁੱਚੀਆਂ ਰਵਾਇਤਾਂ ਦਾ ਝੰਡਾ ਹਮੇਸ਼ਾਂ ਆਪਣੇ ਮਜ਼ਬੂਤ ਮੋਢਿਆਂ ਉੱਤੇ ਚੁੱਕੀ ਰੱਖਿਆ।(ਸੋਹਣ ਸਿੰਘ ਜੋਸ਼)

– ਸਤਿਗੁਰੂ ਪ੍ਰਤਾਪ ਸਿੰਘ ਜੀ ਵਿੱਚ ਜੋ ਮਿੱਠਤ ਹੈ ਅਤੇ ਕਸ਼ਿਸ਼ ਹੈ ਉਸ ਦਾ ਕਾਰਨ ਕੀ ਹੈ-ਇਕ ਅਨੂਪਮ ਭਗਤੀ,ਅਨੂਪਮ ਤਿਆਗ, ਅਨਪਮ ਪਿਆਰ। (ਰਣਬੀਰ ਜੀ)

– ਰਾਜਨੀਤੀ ਅਤੇ ਧਰਮ ਦਾ ਜੋ ਸੁਮੇਲ ਵੀਹਵੀਂ ਸਦੀ ਦੇ ਨਾਮਧਾਰੀਆਂ ਵਿੱਚ ਵਿਖਾਈ ਦੇਂਦਾ ਹੈ ਉਹ ਹੋਰ ਥਾਂ ਦੁਰਲਭ ਹੈ।ਇਸ ਸੁਮੇਲ ਦੇ ਆਗੂ ਸਨ ਸਤਿਗੁਰੂ ਪ੍ਰਤਾਪ ਸਿੰਘ ਜੀ। (ਡਾ ਹਰਿਭਜਨ ਸਿੰਘ)

– ਮਹਾਰਾਜ ਪ੍ਰਤਾਪ ਸਿੰਘ ਜੀ ਜਾਣਦੇ ਸਨ ਕਿ ਮੂਲ ਮਨੁੱਖੀ ਕਦਰਾਂ ਕੀਮਤਾਂ ਦੀ ਰਾਖੀ ਤੋਂ ਬਿਨਾਂ ਵਿਅਕਤੀਆਂ ਤੇ ਸੰਸਥਾਵਾਂ ਦਾ ਆਤਮਕ ਬਲ ਕਾਇਮ ਨਹੀਂ ਰਹਿ ਸਕਦਾ,ਅਤੇ ਆਤਮਕ ਬਲ ਤੋਂ ਬਿਨਾਂ ਕੋਈ ਸੰਗਰਾਮ ਲੰਮੇ ਚਿਰ ਤਕ ਲੜਿਆ ਨਹੀਂ ਜਾ ਸਕਦਾ; ਸੋ ਜਿੱਥੇ ਨਾਮਧਾਰੀਆਂ ਨੂੰ ਨਾਮ ਜਪਣ,ਵੰਡ ਛਕਣ ਤੇ ਸਾਦ ਮੁਰਾਦਾ ਜੀਵਣ ਜਿਊਣ ਲਈ ਪ੍ਰੇਰਿਆ ਗਿਆ,ਉਥੇ ਮੂਲ਼ ਮਨੁੱਖੀ ਕਦਰਾਂ ਦਾ ਵੀ ਸੰਚਾਰ ਕੀਤਾ ਗਿਆ। (ਪਿਆਰਾ ਸਿੰਘ ਸਹਿਰਾਈ)

– ਮਹਾਰਾਜ ਪ੍ਰਤਾਪ ਸਿੰਘ ਜੀ ਸੰਗੀਤ ਦੇ ਰਸੀਏ ਹੀ ਨਹੀਂ,ਆਪ ਇਕ ਉੱਚ ਕੋਟੀ ਦੇ ਸੰਗੀਤਕਾਰ ਅਤੇ ਸੰਗੀਤ ਸ਼ਾਸਤਰੀ ਵੀ ਸਨ।ਉਹਨਾਂ ਦੀ ਸ਼ਖਸੀਅਤ ਦੇ ਹੋਰ ਅਨੇਕਾਂ ਪੱਖ ਹਨ ਜਿੰਨ੍ਹਾਂ ਤੋਂ ਮਾਨਵ ਸਮਾਜ ਦੀ ਸੇਵਾ ਹਿਤ ਪ੍ਰੇਰਨਾ ਲਈ ਜਾ ਸਕਦੀ ਹੈ। (ਡਾ ਕਰਨਜੀਤ ਸਿੰਘ)

– ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਨੇ ਸਿੱਖਾਂ ਨੂੰ ਅਮਲੀ ਜ਼ਿੰਦਗੀ ਦੀ ਸ਼ਾਹਰਾਹ ਤੋਂ ਜਾਣੂ ਕਰਵਾਇਆ ਤੇ ਉਹਨਾਂ ਲੋਕਾਂ ਦਾ ਜਿਉਂਦਿਆਂ ਹੀ ਕਲਿਆਣ ਕੀਤਾ।(ਪ੍ਰੀਤਮ ਸਿੰਘ ਪੰਛੀ)

– ਮਹਾਰਾਜ ਪ੍ਰਤਾਪ ਸਿੰਘ ਜੀ ਆਪ ਕਸਰਤ ਕਰਦੇ ਅਤੇ ਸਾਥੀਆਂ ਨੂੰ ਵੀ ਨਾਲ ਲੈ ਲੈਂਦੇ।ਉਹ ਇਸ ਰਹੱਸ ਤੋਂ ਭਲੀ ਭਾਂਤੀ ਜਾਣੂ ਸਨ ਕਿ ਦੇਹ ਦੇ ਨਰੋਏ ਹੋਇਆਂ ਬਾਝੋਂ ਨਾ ਕੋਈ ਵਿਅਕਤੀ ਆਪਣਾ ਧਰਮ ਕਰਮ ਪੂਰਾ ਕਰ ਸਕਦਾ ਹੈ ਅਤੇ ਨਾ ਹੀ ਦੂਜੇ ਲੋੜਵੰਦਾਂ ਦੀ ਸੇਵਾ ਵਿੱਚ ਹਿੱਸਾ ਲੈ ਸਕਦਾ ਹੈ।(ਡਾ ਸਵਿੰਦਰ ਸਿੰਘ ਉੱਪਲ)

– ਇਸ ਮਹਾਨ ਜ਼ਜ਼ਬੇ ਕੋ ਔਰ ਜਦੋ ਜ਼ਹਿਦ ਕੋ ਉਨਕੇ (ਸਤਿਗੁਰੂ ਰਾਮ ਸਿੰਘ ਜੀ) ਜਾਨਸ਼ੀਨ ਮਹਾਰਾਜ ਪ੍ਰਤਾਪ ਸਿੰਘ ਜੀ ਨੇ ਏਕ ਲਮਹੇ ਕੇ ਲੀਏ ਭੀ ਕਮਜ਼ੋਰ ਨਹੀਂ ਹੋਨੇ ਦੀਆ। ਮੁਲਕ ਕੀ ਜਦੋ ਜ਼ਹਿਦ ਆਜ਼ਾਦੀ ਮੇਂ ਹਰ ਵਕਤ ਦੇਸ਼ ਭਗਤੋਂ ਕੇ ਸਾਥ ਰਹੇ।ਗਾਂਧੀ ਜੀ ਨੇ ਸਿਵਲ ਨਾ ਫੁਰਮਾਨੀ ਕੀ ਤਹਿਰੀਖ ਸ਼ੁਰੂ ਕੀ ਤੋ ਮਹਾਰਾਜ ਪ੍ਰਤਾਪ ਸਿੰਘ ਅਪਨੇ ਲਾਖੋਂ ਨਾਮਧਾਰੀਓਂ ਕੇ ਸਾਥ ਉਠਕੇ ਹਮਨਵਾ ਥੇ। ਅਗਰ ਵੁਹ ਚਾਹਤੇ ਤੋ ਅੰਗਰੇਜ਼ੋਂ ਕੇ ਸਾਥ ਸੌਦਾ ਕਰਕੇ ਕੋਈ ਬੜੀ ਪੋਜ਼ੀਸ਼ਨ ਹਾਸਲ ਕਰ ਸਕਤੇ ਥੇ।ਲੇਕਿਨ ਐਸੀ ਬਾਤ ਉਨੋਂ ਨੇ ਕਭੀ ਸੋਚੀ ਭੀ ਨਹੀਂ ਥੀ। (ਸ੍ਰੀ ਰਣਬੀਰ ਐਡੀਟਰ ਮਿਲਾਪ)

– ਮਹਾਰਾਜ ਪ੍ਰਤਾਪ ਸਿੰਘ ਜੀ ਤੇ ਉਹਨਾ ਦੇ ਸਪੁੱਤਰਾਂ ਨੇ ਜ਼ਿੰਦਗੀ ਦੀਆਂ ਆਧੁਨਿਕ ਲੋੜਾਂ ਨੂੰ ਠੁਕਰਾ ਦਿੱਤਾ ਜੋ ਕਿ ਅੰਗਰੇਜ਼ ਹਕੂਮਤ ਵੱਲੋਂ ਆਪ ਨੂੰ ਮਿਲਣੀਆਂ ਸਨ। (ਜੀ,ਏ ਛਾਬੜਾ, ਐਡਵਾਂਸ ਹਿਸਟਰੀ ਆਫ ਪੰਜਾਬ ਪੇਜ 398)

– ਸਤਿਗੁਰੂ ਪ੍ਰਤਾਪ ਸਿੰਘ ਜੀ ਲਾਸਾਨੀ ਪ੍ਰਤਿਭਾ ਦੇ ਸੁਆਮੀ ਸਨ। ਉਨ੍ਹਾਂ ਦੀ ਸ਼ਖਸੀਅਤ ਹੀ ਐਸੀ ਜ਼ੋਰਦਾਰ ਸੀ ਕਿ ਜਿੱਥੇ ਜਾ ਬਹਿੰਦੇ ਸਥਾਨ ਸ਼ੋਭਾਵਾਨ ਹੋ ਜਾਂਦਾ,ਜਿੱਥੋਂ ਉੱਠ ਆਉਂਦੇ ਭਰੀ ਸਭਾ ਖਾਲੀ ਖਾਲੀ ਲਗਦੀ। ਚੰਗੇ ਵਕਤਾ,ਵਧੀਆ ਵੈਦ,ਅਛੇ ਮਹੀਪਾਲ,ਉਮਦਾ ਦੌੜਾਕ,ਸ਼ਾਹ ਅਸਵਾਰ,ਕੁਸ਼ਲ ਪ੍ਰਬੰਧਕ,ਮੁਮਤਾਜ਼ ਆਗੂ,ਪਰਮ ਭਗਤ,ਮਹਾਂ ਪ੍ਰੇਮੀ,ਸ਼ਾਹੀ ਸਰੋਤੇ,ਬਾਰੀਕ ਬੁਧ ਜਾਣਕਾਰ,ਠੇਠ ਕਿਸਾਨ,ਉਨ੍ਹਾਂ ਦੀਆਂ ਕਿੰਨੀਆਂ ਕੁ ਸਿਫਤਾਂ ਗਿਣੀਏ।(ਕਵੀ ਪ੍ਰੀਤਮ ਸਿੰਘ)

– ਪਰਮ ਪੂਜਨੀਕ ਮਹਾਰਾਜ ਪ੍ਰਤਾਪ ਸਿੰਘ ਜੀ ਸਾਰੀ ਉਮਰ ਗੁਰੂ ਸਾਹਿਬਾਨ ਦੇ ਵਕਤ ਤੋਂ ਚਲ ਰਹੀ ਕੀਰਤਨ ਦੀ ਪਰੰਪਰਾ ਨੂੰ ਕਾਇਮ ਰੱਖਣ ਲਈ,ਗੁਰਮਤ ਕੀਰਤਨ ਦੀ ਜੋ ਆਪਣੀ ਵੱਖਰੀ ਸ਼ੈਲੀ ਹੈ,ਨੂੰ ਸੰਭਾਲਣ ਦੇ ਉਪਰਾਲੇ ਕਰਦੇ ਰਹੇ ਹਨ। (ਭਾਈ ਗੁਰਚਰਨ ਸਿੰਘ ਕੰਵਲ)

– ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਦੋਂ ਨਾਮਧਾਰੀਆਂ ਨੂੰ ਹੋਲੇ ਮੇਲਿਆਂ ਵਿੱਚ ਆਪਣੇ ਬੱਚਿਆਂ ਦੇ ਅਨੰਦ ਕਾਰਜ ਕਰਨ ਨੂੰ ਕਿਹਾ ਤਾਂ ਰੌਲਾ ਪਿਆ ਸੀ।ਲੋਕਾਂ ਨੇ ਇਸ ਗੱਲ ਦੀ ਮੁਖਾਲਫਤ ਕੀਤੀ ਤੇ ਬੇਨਤੀਆਂ ਕੀਤੀਆਂ, " ਗਰੀਬ ਨਿਵਾਜ਼ ਜੀ, ਸਾਡੀਆਂ ਰੀਝਾਂ ਨਹੀਂ ਲਹਿੰਦੀਆਂ" ਪਰ ਸਤਿਗੁਰੂ ਜੀ ਜਾਣਦੇ ਸਨ ਕਿ ਇਨਾਂ ਰੀਝਾਂ ਪਿੱਛੇ ਇਕ ਵੱਡੀ ਤੇ ਤਬਾਹਕੁਨ ਬਿਮਾਰੀ ਲੁਕੀ ਹੋਈ ਹੈ,ਜਿਹੜੀ ਨਾ ਸਿਰਫ ਕੂਕਿਆਂ ਨੂੰ ਹੀ ਬਰਬਾਦ ਕਰ ਦੇਵੇਗੀ ਸਗੋਂ ਸਾਰੇ ਦੇਸ਼ ਦਾ ਨਾਸ ਕਰ ਦੇਵੇਗੀ।ਸਤਿਗੁਰੂ ਜੀ ਮਹਾਰਾਜ ਦੀ ਚਲਾਈ ਇਸ ਪ੍ਰਥਾ ਦੇ ਪ੍ਰਤੀਕਰਮ ਦਾ ਅੱਜ ਉਹਨਾਂ ਲੋਕਾਂ ਨੂੰ ਅਹਿਸਾਸ ਹੋ ਰਿਹਾ ਹੈ ਜਿਹੜੇ ਕਦੀਂ ਇਸਦੀ ਵਿਰੋਧਤਾ ਕਰਦੇ ਸਨ।(ਬੂਟਾ ਸਿੰਘ)

– ਸਤਿਗੁਰਾਂ ਨੇ ਇਕ ਹੋਰ ਕਦਮ ਚੁਕਿਆ ਤੇ ਐਲਾਨ ਕਰ ਦਿੱਤਾ ਕਿ ਹੁਣ ਅਨੰਦ ਘਰੇ ਨਹੀਂ ਹੋਇਆ ਕਰਨਗੇ।ਨਾ ਜੰਞਾਂ ਚੜ੍ਹਨਗੀਆਂ ਨਾ ਮਿਲਣੀਆਂ ਹੋਣਗੀਆਂ।ਵਿਆਹ ਮੇਲਿਆਂ ਵਿਚ ਹੋਇਆ ਕਰਨਗੇ।( ਨਿਰੰਜਣ ਸਿੰਘ ਜਯੋਤੀ)

– ਕਿਨ੍ਹਾਂ ਸ਼ਬਦਾਂ ਨਾਲ ਸ਼ਲਾਘਾ ਕਰੀਏ ਬਾਬਾ ਪ੍ਰਤਾਪ ਸਿੰਘ ਜੀ ਦੀ ਜਿਨ੍ਹਾਂ ਆਪਣੇ ਜੀਵਨ ਦਾ ਕਾਫੀ ਸਮਾਂ ਕੀਰਤਨ ਕੀਤਾ,ਕੀਰਤਨ ਸੁਣਿਆਂ,ਬੱਚਿਆਂ ਨੂੰ ਸਿਖਾਉਣ ਦਾ ਪ੍ਰਬੰਧ ਕੀਤਾ,ਕੀਰਤਨ ਦਰਬਾਰ ਲਾਏ,ਰਾਗੀ ਰਬਾਬੀ ਸਨਮਾਨੇ ਤੇ ਮਾਇਆ ਨਾਲ ਨਿਹਾਲ ਕੀਤੇ।( ਸ।ਸ ਅਮੋਲ)

ਪ੍ਰੋਫੈਸਰ ਹਰਪਾਲ ਸਿੰਘ ਪੰਨੂ ਅਕਸਰ ਆਪਣੇ ਭਾਸ਼ਣਾਂ ਵਿੱਚ ਇਸ ਗੱਲ ਦਾ ਜਿਕਰ ਕਰਦੇ ਹਨ ਕਿ ਆਪਣੇ ਵਡੇਰਿਆਂ ਦੀ ਵਡਿਆਈ ਜਾਂ ਨਿੰਦਾ ਕਰਨ ਨਾਲ ਉਹਨਾਂ ਨੇ ਵੱਡੇ ਛੋਟੇ ਨਹੀਂ ਹੋਣਾ। ਹਾਂ ਜੇਕਰ ਅਸੀਂ ਉਹਨਾਂ ਦੀ ਉਸਤਤ ਜਾਂ ਉਪਮਾ ਕਰਾਂਗੇ ਤਾਂ ਸਾਡਾ ਆਪਣਾ ਕੱਦ ਹੀ ਉੱਚਾ ਹੋਏਗਾ। ਸੋ ਮੈਂ ਸਮਝਦਾ ਹਾਂ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਵਡਿਆਈ ਕਰਦੀਆਂ ਇਹਨਾਂ ਲਿਖਾਰੀਆਂ ਦੀਆਂ ਉਪਰੋਕਤ ਸਤਰਾਂ ਨਾਲ ਉਹਨਾਂ ਦਾ ਆਪਣਾ ਕੱਦ ਉੱਚਾ ਹੋਇਆ ਹੈ ਤੇ ਨਾਲ ਹੀ ਵਰਿਆਮ ਵੀ ਹੋਰ ਕੱਦਾਵਰ ਜਾਪ ਰਿਹਾ ਹੈ।

ਸਤਿਗੁਰੁ ਵਡਾ ਕਰਿ ਸਾਲਾਹੀਐ
ਜਿਸੁ ਵਿਚਿ ਵਡੀਆ ਵਡਿਆਈਆ॥

ਸੰਪਰਕ– 98153–77811



## ਗ਼ਜ਼ਲ

*-ਗੁਰਭਜਨ ਗਿੱਲ*

ਰਿਸ਼ਤਿਆਂ ਵਿਚ ਗੁਲਕੰਦ ਘੋਲਦੀ ਮਾਂ ਬੋਲੀ।
ਦਿਲ ਦੇ ਗੁੱਝੇ ਭੇਤ ਖੋਲ੍ਹਦੀ ਮਾਂ ਬੋਲੀ।

ਦੂਰ ਦੇਸ ਪਰਦੇਸ ਗੁਆਚੇ ਬੱਚਿਆਂ ਨੂੰ,
ਫਿਰਦੀ ਦਿਨ ਤੇ ਰਾਤ ਟੋਲਦੀ ਮਾਂ ਬੋਲੀ।

ਲੋਰੀ ਤੋਂ ਵੈਣਾਂ ਤੱਕ ਇਹ ਹੀ ਨਿਭਦੀ ਹੈ,
ਲੰਘੇ ਖਹਿ ਕੇ ਰੂਹ ਕੋਲ ਦੀ ਮਾਂ ਬੋਲੀ।

ਨਾ ਥਿੜਕੇ ਨਾ ਥਿੜਕਣ ਦੇਵੇ ਪੁੱਤਰਾਂ ਨੂੰ,
ਜੋਤ ਅਲਾਹੀ ਨਹੀਂ ਡੋਲਦੀ ਮਾਂ ਬੋਲੀ।

ਪੰਜ ਦਰਿਆਵਾਂ ਇਸ ਨੂੰ ਲੋਰੀਆਂ ਦਿੱਤੀਆਂ ਨੇ,
ਗੀਤ ਅਗੰਮੀ ਰਹੇ ਬੋਲਦੀ ਮਾਂ ਬੋਲੀ।

ਧਰਤੀ ਦੀ ਮਰਿਆਦਾ ਸਾਂਭੇ, ਦਏ ਨਿਆਂ,
ਸਦਾ ਰਹੇ ਇਨਸਾਫ਼ ਤੋਲਦੀ ਮਾਂ ਬੋਲੀ।

ਕੁੱਲ ਦੁਨੀਆਂ ਦਾ ਦੁਖ ਸੁਖ ਸਾਂਭੇ ਬੁੱਕਲ 'ਚ,
ਧਰਮ ਭੈਣ ਹੈ, ਧਰਮ ਧੌਲ ਦੀ ਮਾਂ ਬੋਲੀ।

ਪਰਦੇਸਾਂ ਵਿਚ ਬਣੇ ਸਹਾਰਾ ਕੱਲ੍ਹਿਆਂ ਦਾ,
ਸਾਂਭੇ ਦਿਲ ਦੀ ਲਾਟ ਡੋਲਦੀ ਮਾਂ ਬੋਲੀ।

ਸਦੀਆਂ ਲੰਮੀ ਅਗਨ ਪ੍ਰੀਖਿਆ ਦੇ ਕੇ ਵੀ,
ਜੰਗਲਾਂ ਵਿਚੋਂ ਰਾਮ ਟੋਲਦੀ ਮਾਂ ਬੋਲੀ।

ਸੰਪਰਕ– 98726–31199

# ਸਾਡੇ ਉੱਤੇ ਹੈ ਕਰਨ ਉਪਕਾਰ ਆਏ



-ਕਰਨੈਲ ਸਿੰਘ ਅਸਪਾਲ

ਕੀਤਾ ਜਲਾਵਤਨੀ ਚੀਨੀ ਵਾਲੜੇ ਨੂੰ,
ਪਿੱਛੇ ਗੋਰੇ ਨੇ ਕਹਿਰ ਕਮਾਇਆ ਐਸਾ,
ਪੁਲਿਸ ਚੌਂਕੀ ਬਿਠਾਈ ਸੀ ਭੈਣੀ ਅੱਗੇ,
ਸਿੱਖਾਂ ਕੂਕਿਆਂ ਤਾਂਈ ਸਤਾਇਆ ਐਸਾ।

ਖੋਹ ਲਈਆਂ ਜਮੀਨਾਂ ਦੀ ਕਰੀ ਕੁਰਕੀ,
ਬੱਦਲ ਗ਼ਮਾਂ ਦਾ ਇਹਨਾਂ ਤੇ ਛਾਇਆ ਐਸਾ,
ਪਾਠ ਪੂਜਾ ਤੇ ਬਿੱਲੇ ਨੇ ਰੋਕ ਲਾਈ,
ਸਾਹ ਸੌਖਾ ਨਾ ਕਦੇ ਵੀ ਆਇਆ ਐਸਾ।

ਸੁਣੀ ਪੁਕਾਰ ਦਾਤਾਰ ਨੇ ਘੱਲ ਮਾਲਿਕ,
ਗੁਰੂ ਘਰ ਦੇ ਕਾਰ ਮੁਖਤਿਆਰ ਆਏ,
ਨੂਰੋ ਨੂਰ ਸੀ ਭੈਣੀ ਦਰਬਾਰ ਹੋਇਆ,
ਸਾਡੇ ਉੱਤੇ ਹੈ ਕਰਨ ਉਪਕਾਰ ਆਏ।

ਮੀਂਹ ਬਰਸਿਆ ਭੈਣੀ ਦੀ ਧਰਤ ਉੱਤੇ,
ਨਿਮੀ ਨਿਮੀ ਸੀ ਨਾਲ ਫ਼ੁਹਾਰ ਹੋਈ,
ਆਮਦ ਹੋਈ ਸੀ ਗੁਰੂ ਪ੍ਰਤਾਪ ਜੀ ਦੀ,
ਵਿੱਚ ਖਿਜ਼ਾ ਦੇ ਜਿਉਂ ਬਹਾਰ ਹੋਈ।

ਵੱਡੇ ਪ੍ਰਤਾਪ ਵਾਲੇ ਕਿਹਾ ਪਿਤਾ ਜੀ ਨੇ,
ਪੁਲਿਸ ਚੌਂਕੀ ਜੋ ਬੂਹੇ ਤੋਂ ਬਾਹਰ ਹੋਈ,
ਸੁਭਾਗਾ ਸਮਾ ਸੀ ਸੰਗਤਾਂ ਗਾ ਮੰਗਲ,
ਖੁਸ਼ੀ ਸਭਨਾਂ ਨੂੰ ਸੀ ਬੇਸ਼ੁਮਾਰ ਹੋਈ।

ਵਦੀ ਤੀਜ ਮਹੀਨਾ ਸੀ ਚੇਤ ਦਾ ਜੋ,
ਉੱਨੀ ਸੌ ਤੇ ਛਿਆਲੀ ਵਿਚਕਾਰ ਆਏ,
ਮਾਤਾ ਜੀਵਨ ਕੌਰ ਦੀ ਗੋਦ ਨੂੰ ਭਾਗ ਲਾਏ,
ਸਾਡੇ ਉੱਤੇ ਹੈ ਕਰਨ ਉਪਕਾਰ ਆਏ।

ਕਰ ਤਪੱਸਿਆ ਨੀਲੋਂ ਦੇ ਨਹਿਰ ਕੰਢੇ,
ਭਗਤੀ ਭਾਵਨਾ ਪੂਰਾ ਅਭਿਆਸ ਕੀਤਾ,
ਕੀਤਾ ਚਾਲ਼ੀਆ ਜੱਪ ਪ੍ਰਯੋਗ ਕੀਤੇ,
ਭਜਨ ਬਾਣੀ ਸੀ ਸੁਆਸ ਸੁਆਸ ਕੀਤਾ।

ਚੀਨੀ ਵਾਲੇ ਦਾ ਪੂਰਾ ਧਿਆਨ ਧਰ ਕੇ,
ਰਿਦੈ ਅੰਦਰ ਸੀ ਪੱਕਾ ਵਿਸ਼ਵਾਸ ਕੀਤਾ,
ਆਜਾਦੀ ਲਹਿਰ ਮਸ਼ਾਲ ਨਾ ਬੁਝਣ ਦਿੱਤੀ,
ਸਾਰੇ ਬੈਠ ਕੇ ਮਤਾ ਇਹ ਪਾਸ ਕੀਤਾ।

ਦੇਸ਼ ਭਗਤ ਜੋ ਆਪ ਨੇ ਨਾਲ ਜੋੜੇ,
ਹਿੰਦੂ ਬੇੜੇ ਦੇ ਬਣ ਪਤਵਾਰ ਆਏ,
ਬੇਸ਼ਕ ਵੈਰੀ ਸਰਕਾਰ ਸੀ ਕੂਕਿਆਂ ਦੀ,
ਸਾਡੇ ਉੱਤੇ ਹੈ ਕਰਨ ਉਪਕਾਰ ਆਏ।

ਕੀਤੀ ਕਾਨਫਰੰਸ ਸੀ ਭੈਣੀ ਅੰਦਰ
ਸੰਪ੍ਰਦਾਵਾਂ ਨੂੰ ਗੁਰਾਂ ਬੁਲਾਇਆ ਹੈ ਸੀ,
ਨਾਨਕ ਨਾਮ ਲੇਵਾ ਸੱਭੇ ਸਿੱਖਾਂ ਤਾਈਂ
ਇੱਕ ਮੰਚ ਤੇ ਆਪ ਬਠਾਇਆ ਹੈ ਸੀ।

ਦਲ ਦੋਨੋਂ ਅਕਾਲੀ ਤੇ ਬੁੱਢਾ ਦਲ ਵੀ,
ਰਾਧਾ ਸੁਆਮੀਆਂ ਤਾਈਂ ਮਿਆਇਆ ਹੈ ਸੀ,
ਅੱਡਣ ਸ਼ਾਹੀ ਵੀ ਮੰਡਨ ਦੇ ਵਿੱਚ ਆਏ,
ਮੇਲ ਮਿਲਾਪ ਦਾ ਰਾਗ ਅਲਾਇਆ ਹੈ ਸੀ।

ਸਦ ਭਾਵਨਾ ਸਹਿਤ ਇਕੱਠ ਹੋਇਆ,
ਕਿਹਾ ਗੁਰਾਂ ਨੇ ਇੱਕੋ ਵਿਚਾਰ ਆਏ,
ਮੇਰੇ ਦੇਸ਼ ਚੋਂ ਗੋਰਾ ਇਹ ਬਾਹਰ ਹੋਏ,
ਸਾਡੇ ਉੱਤੇ ਹੈ ਕਰਨ ਉਪਕਾਰ ਆਏ।

ਗੋਰਾ ਦੇਸ਼ ਚੋਂ ਬੇਸ਼ਕ ਬਾਹਰ ਹੋਇਆ,
ਜਾਂਦੇ ਜਾਂਦੇ ਉਸ ਤੋੜ ਤੀ ਕੰਡ ਸਾਡੀ,
ਸਿਆਸਤ ਦਾਰਾਂ ਨੇ ਚੌਧਰਾਂ ਮਾਣੀਆਂ ਨੇ,
ਲਾਹੀ ਮਿਲ ਕੇ ਦੋਹਾਂ ਨੇ ਡੰਡ ਸਾਡੀ।

ਲਹੂ ਸਾਡੇ ਹੀ ਹੋਏ ਸਫੈਦ ਪੂਰੇ,
ਕੱਟ ਵੱਡ ਸਾਡੀ ਸਿਰ ਤੇ ਪੰਡ ਸਾਡੀ,
ਧੀਆਂ ਸੁੱਟੀਆਂ ਆਪੇ ਹੀ ਖੂਹਾਂ ਅੰਦਰ,
ਐਸੀ ਹੋਈ ਸੀ ਵੇਖ ਲਓ ਵੰਡ ਸਾਡੀ।

ਹਿੰਦ-ਪਾਕ ਦੇ ਰੌਲੇ ਚੋਂ ਸਿੱਖ ਕੱਢ ਕੇ,
ਦੁੱਖੀ ਦਰਦੀਆਂ ਦੇ ਦੁੱਖ ਨਿਵਾਰ ਆਏ,
ਪਾਕਿਸਤਾਨ ਵਿੱਚ ਹੋਣਾ ਸੀ ਹਾਲ ਮੰਦਾ,
ਸਾਡੇ ਉੱਤੇ ਹੈ ਕਰਨ ਉਪਕਾਰ ਆਏ।

ਚੁਚਾਲ ਕੋਠੀ ਖਰੀਦ ਕੇ ਭੋਂਇ ਦਿੱਤੀ,
ਵਸਾ ਕੇ ਸਿੱਖਾਂ ਦਾ ਦੁੱਖੜਾ ਹਰ ਦਿੱਤਾ,
ਜੀਵਨ ਕੌਰ ਜੀ ਮਾਤਾ ਦੇ ਨਾਮ ਉੱਤੇ,
ਜੀਵਨ ਨਗਰ ਹੈ ਨਾਮ ਜੋ ਧਰ ਦਿੱਤਾ।

ਮੁਰੱਬਾ ਪੰਜ ਸੌ ਇੱਥੇ ਜਮੀਨ ਲੈ ਕੇ,
ਭੋਂਇ ਵੰਡੀਆਂ ਕਿਸੇ ਨੂੰ ਘਰ ਦਿੱਤਾ,
ਕਥਾ ਕੀਰਤਨ ਨਾਮ ਦੀ ਦਾਤ ਦੇ ਕੇ,
ਸਭ ਸੰਗਤਾਂ ਨੂੰ ਕਰ ਅਮਰ ਦਿੱਤਾ।

ਜਿਹੜਾ ਬਾਪ ਦਾ ਫ਼ਰਜ਼ ਸੀ ਕਰ ਪੂਰਾ,
ਸੁਣ ਕੇ ਸਿੱਖਾਂ ਦੀ ਸੱਚੀ ਪੁਕਾਰ ਆਏ,
ਹੋਇਆ ਕਵੀ ਅਸਪਾਲ ਨਿਹਾਲ ਪੂਰਾ,
ਸਾਡੇ ਉੱਤੇ ਹੈ ਕਰਨ ਉਪਕਾਰ ਆਏ।

ਸੰਪਰਕ: 9416727810



# ਗੁਰੂ ਪ੍ਰਤਾਪ ਸਿੰਘ ਸਭ ਦਾ ਪਿਆਰਾ ਸੀ

-ਵਰਿਆਮ ਸਿੰਘ ਪਿਆਸਾ

ਉਹਦੇ ਦਰਬਾਰ ਦੀ ਮੈਂ ਸ਼ਾਨ ਕੀ ਬਿਆਨ ਕਰਾਂ,
ਉਹਦੇ ਦਰਬਾਰ ਦਾ ਤੇ ਅਜਬ ਨਜ਼ਾਰਾ ਸੀ।
ਹਿੰਦੂ ਸਿੱਖ ਮੁਸਲਮਾਨ ਚਾਹੇ ਕੋਈ ਇਸਾਈ ਹੈਸੀ,
ਸਭ ਦੇ ਹੀ ਨਾਲ ਇੱਕੋ ਜਿਹਾ ਵਰਤਾਰਾ ਸੀ।
ਕਿਸੇ ਨੂੰ ਨਾ ਹੈਸੀ ਉਸ ਕਦੇ ਦੁਰਕਾਰਿਆ ਵੀ,
ਭਾਵੇਂ ਕੋਈ ਅਮੀਰ ਤੇ ਗਰੀਬ ਵੀ ਵੀਚਾਰਾ ਸੀ।
ਚੰਨ ਨਾਲੋਂ ਵੱਧ ਸੋਭਾ ਪਾਂਵਦੇ ਸੀ ਸੰਗਤਾਂ 'ਚ,
ਚਾਰ ਵਜੇ ਉੱਠ ਜਦੋਂ ਲਾਂਦੇ ਆਸਾ ਦਾ ਵਾਰਾ ਸੀ।
ਕਾਲ ਜਦੋਂ ਪਿਆ ਤੇ ਨਢਾਲ ਹੋਏ ਬੁੱਢੇ ਬਾਲ,
ਓਸ ਸਮੇਂ ਗੁਰਾਂ ਖੋਹਲ ਛੱਡਿਆ ਭੰਡਾਰਾ ਸੀ।
ਜਿਸ ਫਰਿਆਦੀ ਨੇ ਵੀ ਆਣ ਫਰਿਆਦ ਕੀਤੀ,
ਕੀਤਾ ਉਹਦਾ ਕੰਮ ਲਾਇਆ ਮੂਲ ਹੀ ਨਾ ਲਾਰਾ ਸੀ।
ਜੀ ਆਇਆਂ ਉਸ ਨੂੰ ਵੀ ਆਖਿਆ ਸੀ ਗੁਰੂ ਜੀ ਨੇ,
ਭਾਵੇਂ ਕੋਈ ਕੇਡਾ ਬਣ ਆਇਆ ਹਤਿਆਰਾ ਸੀ।
ਜਿਸ ਨੇ ਵੀ ਇੱਕ ਵਾਰ ਕੀਤਾ ਸੀ ਦੀਦਾਰ ਆ ਕੇ,
ਹੋਰ ਦਰ ਜਾਣ ਜੋਗਾ ਰਿਹਾ ਨਾ ਦੁਬਾਰਾ ਸੀ।
ਦਿਲਾਂ ਦੇ ਮਕਾਨਾਂ ਵਿੱਚ ਲੋ ਜਿਹੜਾ ਕਰਨ ਵਾਲਾ,
ਲੋਕਾਂ ਲਈ ਉਹ ਇੱਕ ਚਾਨਣ ਮੁਨਾਰਾ ਸੀ।
ਸਾਰੇ ਸੰਸਾਰ ਤਾਈਂ ਦੇਣ ਰੁਸ਼ਨਾਈ ਵਾਲਾ,
ਉਹਨਾਂ ਅੱਗੇ ਬਣ ਚੁੱਕਾ ਚੰਨ ਵੀ ਨਕਾਰਾ ਸੀ।
ਸੂਰਜ ਵੀ ਵੇਖ ਕੇ ਹੈਸੀ ਸ਼ਰਮਾ ਜਾਂਦਾ,
ਬੰਨ੍ਹ ਲੈਂਦੇ ਸੀਸ ਜਦੋਂ ਸਿੱਧਾ ਦਸਤਾਰਾ ਸੀ।
ਸਭ ਨਾਲੋਂ ਵੱਧ ਚਾਹਵਾਨ ਹੈਸੀ ਏਕਤਾ ਦਾ,
ਮਾਤਾ ਜੀਵਨ ਕੌਰ ਜੀ ਦਾ ਵੀ ਰਾਜ ਦੁਲਾਰਾ ਸੀ।
ਜਿਹੜਾ ਇੱਕ ਵਾਰ ਵੀ ਦਵਾਰੇ ਉਹਦੇ ਆ ਗਿਆ ਸੀ,
ਰਹਿਣ ਨਾ ਦਿੱਤਾ ਉਸ ਉਹ ਵੀ ਦੁਖਿਆਰਾ ਸੀ।
ਉਸ ਵੇਲੇ ਬਾਂਹ ਫੜੀ ਗੁਰੂ ਪ੍ਰਤਾਪ ਸਿੰਘ,
ਬਣ ਚੁੱਕਾ ਜਦੋਂ ਸਾਰਾ ਦੇਸ਼ ਹੀ ਨਕਾਰਾ ਸੀ।
ਹੋਇਆ ਜਦੋਂ ਹਿੰਦ ਅਤੇ ਪਾਕ ਦਾ ਵੰਡਾਰਾ ਵੀਰੋ,
ਉਸ ਵੇਲੇ ਕਿਸੇ ਦਾ ਨਾ ਚੱਲਦਾ ਕੋਈ ਚਾਰਾ ਸੀ।
ਸਾਰੇ ਲੋਕ ਉਦੋਂ ਸ਼ਰਨਾਰਥੀ ਸੀ ਬਣੇ ਹੋਏ,
ਹੋਇਆ ਜਦੋਂ ਹਿੰਦ ਅਤੇ ਪਾਕ ਦਾ ਵੰਡਾਰਾ ਸੀ।
ਸੁੱਖਾਂ ਵੱਲ ਵੇਖ ਅੱਜ ਹਰ ਕੋਈ 'ਪਿਆਸਾ' ਆਖੇ,
ਗੁਰੂ ਪ੍ਰਤਾਪ ਸਿੰਘ ਸਭ ਦਾ ਪਿਆਰਾ ਸੀ।

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਮਹਿਮਾ

-ਹਰਭਜਨ ਸਿੰਘ ਰਾਜ਼ਾ, ਐਲਨਾਬਾਦ



ਵੱਡ ਪ੍ਰਤਾਪ ਜੀਓ ਕਰਾਂ ਕੀ ਸਿੱਫਤ ਤੇਰੀ,
ਤਿੰਨਾਂ ਲੋਕਾਂ ਵਿੱਚ ਪ੍ਰਤਾਪ ਤੇਰਾ ਛਾਇਆ ਸੀ।
ਕੱਟ ਦਿੱਤਾ ਰੋਗ ਉਹਦਾ ਜਨਮ ਜਨਮਾਂਤਰਾਂ ਦਾ,
ਸ਼ਰਧਾ ਦੇ ਨਾਲ ਜੋ ਵੀ ਦਰ ਉੱਤੇ ਆਇਆ ਸੀ।

ਸੁੱਕੀ ਸੜੀ ਧਰਤੀ ਵੀ ਸੋਨੇ ਦੇ ਸਮਾਨ ਹੋਈ,
ਜਿਸ ਧਰਤ ਉੱਤੇ ਤੁਸਾਂ ਚਰਨ ਜਾ ਟਕਾਇਆ ਸੀ।
ਗਊਆਂ ਅਤੇ ਘੋੜਿਆਂ ਦਾ ਪਾਰਖੂ ਸੈਂ ਬਹੁਤ ਵੱਡਾ,
ਜਿੱਤ ਕੇ ਰੇਸ਼ਾਂ ਤੁਸਾਂ ਮਾਨ ਵੱਡਾ ਪਾਇਆ ਸੀ।

ਭਾਈ ਜੋ ਵਜੀਰ ਤੇਰੇ ਤੱਖਤ ਦਾ ਵਜੀਰ ਹੈਸੀ,
ਰਤਨ ਸਿੰਘ ਲਾਂਗਰੀ ਨੇ ਤਨ ਲੇਖੇ ਲਾਇਆ ਸੀ।
ਦਿਲ ਵਿੱਚ ਯਾਦ ਕੀਤਾ ਜਿਸ ਨੇ ਵੀ ਦਿਲੋਂ ਹੋ ਕੇ,
ਪਲਾਂ ਵਿੱਚ ਓਸ ਤਾਈਂ ਦਰਸ ਜਾ ਦਿਖਾਇਆ ਸੀ।

ਤੱਤ ਛਿੱਨ ਉਹਦਾ ਹੰਕਾਰ ਕੀਤਾ ਚੂਰ ਚੂਰ,
ਜੋ ਵੀ ਹੰਕਾਰੀ ਤੁਸਾਂ ਉੱਤੇ ਚੜ੍ਹ ਆਇਆ ਸੀ।
ਮਾੜਿਆਂ ਗਰੀਬਾਂ ਤਾਈਂ ਕਰ ਦਿੱਤਾ ਮਾਲਾਮਾਲ,
ਮਿਹਰਾਂ ਵਾਲਾ ਮੇਘ ਤੁਸਾਂ ਐਸਾ ਵਰਸਾਇਆ ਸੀ।

ਲੋਕ ਪ੍ਰਲੋਕ ਵਿੱਚ ਜਿਸ ਨੇ ਸਹਾਈ ਹੋਣਾ,
ਨਰ ਨਾਰੀ ਕੋਲੋਂ ਐਸਾ ਨਾਮ ਵੀ ਜਪਾਇਆ ਸੀ।
ਮਿੱਠੀਆਂ ਸੁਰਾਂ ਦੇ ਉੱਤੇ ਹੋਂਦੇ ਸੀ ਮਸਤ ਸਭ,
ਅੰਮ੍ਰਿਤ ਵੇਲੇ ਜਦੋਂ ਆਸਾ ਦਾ ਵਾਰਾ ਗਾਇਆ ਸੀ।

ਰਾਜੇ ਮਹਾਂਰਾਜੇ ਸਿਰ ਤੁਸਾਂ ਨੂੰ ਝੁਕਾਂਵਕੇ ਰਹੇ,
ਕਿਸੇ ਅਗੇ ਸੀਸ ਕਦੇ ਤੁਸਾਂ ਨਾ ਝੁਕਾਇਆ ਸੀ।
ਵਿਛੜੇ ਪ੍ਰੀਤਮ ਦੀ ਯਾਦ ਨਾ ਭੁਲਾਈ ਦਿਲੋਂ,
ਰਾਮ ਦੇ ਵਜੋਗ ਵਿੱਚ ਜੀਵਨ ਬਤਾਇਆ ਸੀ।

ਹਰ ਵੇਲੇ ਲੱਛਮੀ ਸੀ ਝੱਸਦੀ ਚਰਨ ਤੇਰੇ,
ਫੇਰ ਵੀ ਨਾ ਉਹਦੇ ਨਾਲ ਪਿਆਰ ਨੂੰ ਵਧਾਇਆ ਸੀ।
ਮੁਕਤੀ ਨੇ ਮੁਕਤੀ ਦਾ ਵਰਦਾਨ ਪਾਣ ਦੇ ਲਈ,
ਤੇਰੇ ਦਰ ਉੱਤੇ ਓਸ ਝਾੜੂ ਆਣ ਲਾਇਆ ਸੀ।

ਵੱਡੇ ਖੱਬੀ ਖਾਨ ਜੋ ਨਾ ਝੁਕਦੇ ਸੀ ਕਿਸੇ ਅੱਗੇ,
ਉਹਨਾਂ ਨੇ ਵੀ ਤੁਸਾਂ ਅੱਗੇ ਸਿਰ ਆ ਨਿਵਾਇਆ ਸੀ।
ਤੇਰੇ ਉਪਕਾਰ ਸ਼ੇਸ਼ ਨਾਗ ਵੀ ਨਾ ਗਿਣ ਸਕੇ,
ਹਰਭਜਨ ਸਿੰਘ ਰਾਜ਼ੇ ਤਾਈਂ ਲਿਖਨਾ ਸਿਖਾਇਆ ਸੀ।

ਸੰਪਰਕ: 9416880763

ਗੀਤ

# ਤਰਸਣ ਨੈਣ ਦੀਦਾਰਾਂ ਨੂੰ



-ਬਲਵੰਤ ਸਿੰਘ ਵਿਰਕ

ਚਿੱਤ ਚੋਂ ਨਹੀਂ ਭੁਲਾ ਸਕਦੇ ਅਸੀਂ ਕੀਤੇ ਪਰ ਉਪਕਾਰਾ ਨੂੰ।
ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤਰਸਣ ਨੈਣ ਦੀਦਾਰਾਂ ਨੂੰ ।

ਵਡ ਪ੍ਰਤਾਪੀ ਪ੍ਰਗਟ ਹੋਏ ਸੰਗਤ ਖੁਸ਼ੀ ਮਨਾਈ
ਸ਼੍ਰੀ ਭੈਣੀ ਸਾਹਿਬ ਤੋਂ ਪੁਲਿਸ ਦੀ ਚੌਂਕੀ ਇਕ ਦਮ ਗਈ ਉਠਾਈ ।
ਗੋਲ ਬਿਸਤਰਾ ਕਰਨਾ ਪੈ ਗਿਆ ਵਕਤ ਦੀਆਂ ਸਰਕਾਰਾਂ ਨੂੰ
ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ-------

ਸ਼੍ਰੀ ਭੈਣੀ ਸਾਹਿਬ ਬੈਕੁੰਠ ਧਾਮ ਜਿੱਥੇ ਨਾਮ ਦੀ ਗੰਗਾ ਵਹਿੰਦੀ
ਦਰਸ਼ ਗੁਰੂ ਪ੍ਰਤਾਪ ਦਾ ਕਰਕੇ ਠੰਡ ਮਨਾਂ ਨੂੰ ਪੈਂਦੀ ।
ਉਸ ਦੇ ਦਰ ਤੇ ਸਿਜਦਾ ਕਰਦਿਆਂ ਤੱਕਿਆ ਕਈ ਹਜਾਰਾਂ ਨੂੰ।
ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ-------

ਕਈਆਂ ਮਾਵਾਂ ਨੂੰ ਪੁੱਤ ਦਿੱਤੇ ਤੇ ਵੀਰ ਦਿੱਤੇ ਕਈ ਭੈਣਾਂ ਨੂੰ
ਦਰਸ਼ ਲਈ ਜੋ ਤਰਸ ਰਹੇ ਸਨ ਠੰਡ ਪਾਈ ਕਈ ਨੈਣਾਂ ਨੂੰ।
ਤੇਰਾ ਚੇਤਾ ਅਜ ਵੀ ਆਵੇ ਕਰੀਏ ਯਾਦ ਬਹਾਰਾਂ ਨੂੰ
ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ-------

ਵਡ ਪ੍ਰਤਾਪੀ ਸਤਿਗੁਰੂ ਤੇਰੀ ਸੋਭਾ ਜਗ ਤੇ ਭਾਰੀ
ਕਹੇ ਕਵੀ ਬਲਵੰਤ ਸਿੰਘ ਤੇਰੀ ਤਕਣੀ ਜਗ ਤੋਂ ਨਿਆਰੀ ।
ਤੁਸੀਂ ਇਕੋ ਜਿਨਾਂ ਪਿਆਰ ਵੰਡਿਆ ਬੱਚੇ ਬੁਢੇ ਨਰ ਨਾਰਾਂ ਨੂੰ
ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ-------
ਸੰਪਰਕ- 94631-43751



# ਵਡ ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ

-ਤੀਰਥ ਸਿੰਘ ਢਿਲੋਂ



ਜਦੋਂ – ਜਦੋਂ ਵੀ ਸੰਸਾਰ ਵਿੱਚ ਅਧਰਮ , ਕੂੜ ਕੁਸੱਤ ਅਤੇ ਪਖੰਡ ਦਾ ਬੋਲਬਾਲਾ ਹੋ ਜਾਂਦਾ ਹੈ , ਪਰਜਾ ਨੂੰ ਅਨਿਆਂ ਸਹਿਣਾ ਪੈਂਦਾ ਹੈ , ਦੁਖੀ ਮਾਨਵਤਾ ਦੀ ਬਹੁੜੀ ਕਰਨ ਵਾਲਾ ਕੋਈ ਨਹੀਂ ਲੱਭਦਾ ਤਾਂ ਉਸ ਵਕਤ ਅਕਾਲ ਪੁਰਖ ਕਿਸੇ ਵਿਸ਼ੇਸ਼ ਰੱਬੀ ਦੂਤ ਨੂੰ ਆਪਣੇ ਨੂਰ ਨਾਲ ਮੁਨੱਵਰ ਕਰਕੇ ਲੋਕਾਈ ਦੇ ਦੁੱਖੜੇ ਹਰਨ ਅਤੇ ਧਰਮ ਦੇ ਪ੍ਰਚਾਰ ਪ੍ਰਸਾਰ ਲਈ ਸੰਸਾਰ ਵਿੱਚ ਭੇਜਦਾ ਹੈ । ਬਿਲਕੁਲ ਅਜਿਹੇ ਹਾਲਾਤ ਵਿੱਚ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸੰਸਾਰ ਵਿੱਚ ਆਗਮਨ ਹੋਇਆ । ਉਹਨਾਂ ਦੇ ਪ੍ਰਕਾਸ਼ ਬਾਰੇ ਸਤਿਗੁਰੂ ਰਾਮ ਸਿੰਘ ਜੀ ਨੇ ਪੇਸ਼ੀਨਗੋਈ ਕੀਤੀ ਸੀ ਕਿ ਉਹਨਾਂ ਦੇ ਛੋਟੇ ਭਾਈ ਸਤਿਗੁਰੂ ਹਰੀ ਸਿੰਘ ਜੀ ਦੇ ਗ੍ਰਹਿ ਵਿਖੇ ਦੈਵੀ ਗੁਣਾਂ ਵਾਲਾ ਵਡ ਪ੍ਰਤਾਪੀ ਮਹਾਂ ਪੁਰਖ ਪੈਦਾ ਹੋਵੇਗਾ । ਸਤਿਗੁਰੂ ਰਾਮ ਸਿੰਘ ਜੀ ਦੇ ਇਲਾਹੀ ਬਚਨਾਂ ਸਦਕਾ ਸਤਿਗੁਰੂ ਹਰੀ ਸਿੰਘ ਜੀ ਦੇ ਗ੍ਰਹਿ ਵਿਖੇ ਵਡ ਪ੍ਰਤਾਪੀ ਬਾਲਕ ਦਾ ਜਨਮ ਮਾਤਾ ਜੀਵਨ ਕੌਰ ਦੀ ਕੁੱਖੋਂ ਸ੍ਰੀ ਭੈਣੀ ਸਾਹਿਬ ਵਿੱਚ ਹੋਇਆ । ਇਹ ਉਹ ਬਿਖੜਾ ਸਮਾਂ ਸੀ ਜਦੋਂ ਕੂਕਿਆਂ ਵੱਲੋਂ ਆਰੰਭੇ ਗਏ ਸੁਤੰਤਰਤਾ ਅੰਦੋਲਨ ਤੋਂ ਭੈਅਭੀਤ ਅੰਗਰੇਜ਼ ਹਕੂਮਤ ਨੇ ਸ੍ਰੀ ਭੈਣੀ ਸਾਹਿਬ ਦੀ ਪੁਲਿਸ ਘੇਰਾਬੰਦੀ ਕੀਤੀ ਹੋਈ ਸੀ ।

ਤੀਖਣ ਬੁੱਧੀ ਦੇ ਮਾਲਕ ਪ੍ਰਤਾਪ ਸਿੰਘ ਜੀ ਨੇ 7 ਸਾਲ ਦੀ ਉਮਰ ਤੱਕ ਬਹੁਤ ਸਾਰੇ ਧਰਮ ਗ੍ਰੰਥਾਂ ਦਾ ਪਠਨ ਪਾਠਨ ਕਰ ਲਿਆ ਸੀ। ਉਹਨਾਂ ਬਾਰੇ ਪ੍ਰਸਿੱਧ ਹੈ ਕਿ ਉਹ ਇੱਕ ਮੀਲ ਦੀ ਘੋੜ ਸਵਾਰੀ ਦੌਰਾਨ ਸੁਖਮਨੀ ਸਾਹਿਬ ਦੀ ਇੱਕ ਅਸ਼ਟਪਦੀ ਯਾਦ ਕਰ ਲੈਂਦੇ ਸਨ ।

**ਗੁਰਗੱਦੀ** : 17 ਮਈ 1906 ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਮਧਾਰੀ ਸਿੱਖਾਂ ਦੇ ਪ੍ਰਮੁੱਖ ਬਣੇ । ਉਦੋਂ ਉਹਨਾਂ ਦੀ ਉਮਰ 16 ਵਰ੍ਹਿਆਂ ਦੀ ਸੀ। ਉਹਨਾਂ ਦੀ ਅਗਵਾਈ ਸਦਕਾ ਨਾਮਧਾਰੀ ਅੰਦੋਲਨ ਨੂੰ ਬਹੁਤ ਬਲ ਮਿਲਿਆ । 1914 ਵਿੱਚ ਉਹਨਾਂ ਦਾ ਵਿਆਹ ਬੀਬੀ ਭੁਪਿੰਦਰ ਕੌਰ ਜੀ ਨਾਲ ਹੋਇਆ ਅਤੇ ਉਹਨਾਂ ਦੇ ਗ੍ਰਹਿ ਵਿਖੇ ਦੋ ਪੁੱਤਰਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੇ ਜਨਮ ਲਿਆ । ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਸ਼ੁਰੂ ਕੀਤੀ ਗਈ ਆਜ਼ਾਦੀ ਲਹਿਰ ਦੀ ਜਵਾਲਾ ਨੂੰ ਓਨਾ ਚਿਰ ਜਗਾਈ ਰੱਖਿਆ ਜਦ ਤੱਕ ਦੇਸ਼ ਨੂੰ ਆਜ਼ਾਦੀ ਨਹੀਂ ਮਿਲ ਗਈ । ਉਹਨਾਂ ਨੇ ਕਾਂਗਰਸ ਪਾਰਟੀ ਨੂੰ ਭਰਪੂਰ ਸਮਰਥਨ ਦਿੱਤਾ ।

ਆਪ ਜੀ ਘੋੜ ਸਵਾਰੀ ਵਿੱਚ ਨਿਪੁੰਨ ਸਨ । ਉਹਨਾਂ ਵੱਲੋਂ ਪਾਲੀਆਂ ਗਊਆਂ ਅਤੇ ਮੱਝਾਂ ਨੇ ਭਾਰਤ ਭਰ ਦੇ ਅਨੇਕ ਮੁਕਾਬਲਿਆਂ ਵਿੱਚ ਕਈ ਪੁਰਸਕਾਰ ਜਿੱਤੇ ਤੇ ਇਸੇ ਤਰ੍ਹਾਂ ਘੋੜ ਸਵਾਰੀ ਦੇ ਖਿੱਤੇ ਵਿੱਚ ਵੀ ਬਹੁਤ ਨਾਮਣਾ ਖੱਟਿਆ ।

**ਸ਼ਾਸਤਰੀ ਸੰਗੀਤ ਦੇ ਮਹਾਨ ਕਦਰਦਾਨ** : ਸਤਿਗੁਰੂ ਪ੍ਰਤਾਪ ਸਿੰਘ ਜੀ ਭਾਰਤੀ ਸ਼ਾਸਤਰੀ ਸੰਗੀਤ ਦੇ ਮਹਾਨ ਪ੍ਰੇਮੀ ਸਨ । ਉਹਨਾਂ ਗੁਰਬਾਣੀ ਨੂੰ ਹਮੇਸ਼ਾਂ ਉਸੇ ਰਾਗ ਵਿੱਚ ਗਾਉਣ ਦਾ ਹੁਕਮ

ਕੀਤਾ ਜਿਸ ਰਾਗ ਵਿੱਚ ਉਹ ਸ਼ਬਦ ਉਚਾਰਨ ਕੀਤਾ ਗਿਆ ਸੀ। ਉਹਨਾਂ ਭੈਣੀ ਸਾਹਿਬ ਵਿੱਚ "ਨਾਮਧਾਰੀ ਸੰਗੀਤ ਵਿਦਿਆਲਾ" ਦੀ ਸਥਾਪਨਾ ਕੀਤੀ। ਇੱਥੇ ਵੱਡੇ ਵੱਡੇ ਉਸਤਾਦ ਰਾਗ ਸੰਗੀਤ ਦੀ ਸਿੱਖਿਆ ਦਿੰਦੇ। ਭੈਣੀ ਸਾਹਿਬ ਵਿਖੇ ਹੀ ਠੁਮਰੀ ਦੇ ਪ੍ਰਸਿੱਧ ਗਾਇਕ ਉਸਤਾਦ ਮਹਿੰਦਰ ਸਿੰਘ, ਗਜ਼ਲ ਸਮਰਾਟ ਜਗਜੀਤ ਸਿੰਘ, ਰਾਗੀ ਹਰਨਾਮ ਸਿੰਘ, ਗੁਰਦੇਵ ਸਿੰਘ ਕੋਇਲ, ਭਾਈ ਬਲਜੀਤ ਸਿੰਘ, ਗੁਰਮੀਤ ਸਿੰਘ ਅਤੇ ਕੌਮਾਂਤਰੀ ਤਬਲਾ ਵਾਦਕ ਉਸਤਾਦ ਸੁਖਵਿੰਦਰ ਸਿੰਘ ਪਿੰਕੀ ਵਰਗੇ ਵੱਡੇ ਕਲਾਕਾਰਾਂ ਨੇ ਤਾਲੀਮ ਲੈ ਕੇ ਦੁਨੀਆ ਭਰ ਵਿੱਚ ਸ਼ੋਹਰਤ ਖੱਟੀ। ਆਪ ਜੀ ਨੇ 1933 ਵਿੱਚ "ਗੁਰਮਤਿ ਸੰਗੀਤ ਸੰਮੇਲਨ" ਕਰਵਾਇਆ ਜਿਸ ਵਿੱਚ ਦੇਸ਼ ਭਰ ਤੋਂ ਪ੍ਰਸਿੱਧ ਗੁਣੀਜਨਾਂ ਨੇ ਹਿੱਸਾ ਲਿਆ। ਸਾਰੇ ਰਾਗੀ ਜਥਿਆਂ ਨੂੰ ਉਹਨਾਂ ਨੇ ਸ਼ਾਨਦਾਰ ਇਨਾਮ ਇਕਰਾਮ ਦੇ ਕੇ ਤੋਰਿਆ। ਉਹਨਾਂ ਨੇ ਆਪਣੇ ਸਪੁੱਤਰ ਬਾਬਾ ਜਗਜੀਤ ਸਿੰਘ ਜੀ ਅੰਦਰ ਲੁਕੀ ਅਥਾਹ ਸੰਗੀਤ ਪ੍ਰਤਿਭਾ ਨੂੰ ਪਛਾਣਦਿਆਂ ਉਹਨਾਂ ਨੂੰ ਵੱਡੇ ਵੱਡੇ ਉਸਤਾਦਾਂ ਕੋਲੋਂ ਸ਼ਾਸਤਰੀ ਸੰਗੀਤ ਦੀ ਉਚੇਰੀ ਤਾਲੀਮ ਦਿਵਾਈ। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਜੀਵਨਕਾਲ ਦੌਰਾਨ ਗੁਰਮਤਿ ਸੰਗੀਤ ਅਤੇ ਭਾਰਤੀ ਸ਼ਾਸਤਰੀ ਸੰਗੀਤ ਨੂੰ ਉਤਸ਼ਾਹਿਤ ਕਰਨ ਲਈ ਬਹੁਤ ਸ਼ਲਾਘਾਯੋਗ ਉਪਰਾਲੇ ਕੀਤੇ। ਨਾਮਧਾਰੀ ਪੰਥ ਦੀ ਗੁਰਮਤਿ ਸੰਗੀਤ ਨੂੰ ਦੇਣ ਸੁਨਹਿਰੀ ਅੱਖਰਾਂ ਵਿੱਚ ਲਿਖਣ ਯੋਗ ਹੈ। ਸਾਰੇ ਰਾਗੀ ਜੱਥੇ ਗੁਰੂ ਪਰੰਪਰਾ ਮੁਤਾਬਿਕ ਤੰਤੀ ਸਾਜ਼ਾਂ ਨਾਲ ਰਾਗਾਤਮਕ ਕੀਰਤਨ ਕਰਕੇ ਸਮਾਂ ਬੰਨ੍ਹ ਦਿੰਦੇ ਹਨ।

ਉਹ ਇੰਨੇ ਦੂਰ ਦ੍ਰਿਸ਼ਟੀ ਵਾਲੇ ਸਨ ਕਿ ਦੇਸ਼ ਦੀ ਵੰਡ ਤੋਂ ਪਹਿਲਾਂ ਹੀ ਉਹਨਾਂ ਨੇ ਜਨਵਰੀ 1947 ਵਿੱਚ ਸਿਰਸਾ ਜ਼ਿਲ੍ਹੇ ਵਿੱਚ 19,890 ਏਕੜ ਜ਼ਮੀਨ ਖਰੀਦ ਲਈ ਜਿੱਥੇ ਪਾਕਿਸਤਾਨ ਤੋਂ ਉਜੜ ਕੇ ਆਏ ਰਾਹਗੀਰਾਂ ਨੂੰ ਵਸਾਇਆ। ਉਹਨਾਂ ਨਾਮਧਾਰੀ ਸਿੱਖਾਂ ਨੂੰ ਸਲਾਹ ਦਿੱਤੀ ਕਿ ਅਦਾਲਤਾਂ ਵਿੱਚ ਖੱਜਲ ਖੁਆਰ ਹੋਣ ਦੀ ਥਾਂ ਆਪਸੀ ਝਗੜਿਆਂ ਨੂੰ ਮਿਲ ਬੈਠ ਕੇ ਪੰਚਾਇਤਾਂ ਵਿੱਚ ਹੱਲ ਕਰਨ।

**ਧਰਮ ਪ੍ਰਚਾਰ ਯਾਤਰਾਵਾਂ** : ਗੁਰਬਾਣੀ ਦੇ ਪ੍ਰਚਾਰ ਤੇ ਪ੍ਰਸਾਰ ਲਈ ਉਹਨਾਂ ਨੇ ਭਾਰਤ ਤੋਂ ਇਲਾਵਾ ਸਿੰਘਾਪੁਰ, ਅਫਰੀਕਾ ਅਤੇ ਥਾਈਲੈਂਡ ਦੀਆਂ 22 ਯਾਤਰਾਵਾਂ ਕੀਤੀਆਂ। ਉਹਨਾਂ ਇੱਕ ਅਲੌਕਿਕ ਹਵਨ ਯੱਗ ਦੌਰਾਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਰਚੀ ਚੰਡੀ ਦੀ ਵਾਰ ਦੇ 1,25,000 ਜਾਪ ਕੀਤੇ।

**ਸ੍ਰੀ ਗੁਰੂ ਨਾਨਕ ਸਰਬ ਧਰਮ ਸੰਮੇਲਨ** : ਆਪ ਜੀ ਦੀ ਵੱਡੀ ਦੇਣ ਜਿਸ ਨੂੰ ਹਮੇਸ਼ਾਂ ਯਾਦ ਰੱਖਿਆ ਜਾਵੇਗਾ, ਉਹ ਹੈ 13 ਅਕਤੂਬਰ 1934 ਨੂੰ ਵੱਖ ਵੱਖ ਸਿੱਖ ਸੰਪ੍ਰਦਾਵਾਂ ਵਿੱਚ ਸਦਭਾਵ ਪੈਦਾ ਕਰਨ ਲਈ ਉਹਨਾਂ ਵੱਲੋਂ ਸ੍ਰੀ ਭੈਣੀ ਸਾਹਿਬ ਵਿਖੇ ਮਹਾਨ ਸਮਾਗਮ ਕਰਵਾਉਣਾ ਜਿਸ ਦੀ ਪ੍ਰਧਾਨਗੀ ਭਾਈ ਅਰਜਨ ਸਿੰਘ ਜੀ ਨੇ ਕੀਤੀ। ਸ੍ਰ. ਸੁੰਦਰ ਸਿੰਘ ਮਜੀਠੀਆ, ਪ੍ਰਿੰਸੀਪਲ ਜੋਧ ਸਿੰਘ, ਸਰਦਾਰ ਬਹਾਦਰ ਕਾਹਨ ਸਿੰਘ ਨਾਭਾ, ਸ੍ਰੀਮਾਨ ਮਾਸਟਰ ਤਾਰਾ ਸਿੰਘ, ਚੀਫ ਖ਼ਾਲਸਾ ਦੀਵਾਨ, ਉਦਾਸੀਨ ਮਹਾ ਮੰਡਲ ਦੋਨਾਂ ਅਕਾਲੀ ਦਲਾਂ, ਗੜਗੱਜ ਅਕਾਲੀ ਦੀਵਾਨ, ਬੁੱਢਾ ਦਲ ਨਿਹੰਗ ਸਿੰਘ ਜਥੇਬੰਦੀ, ਅੱਡਣ ਸ਼ਾਹੀ ਅਤੇ ਸੇਵਾ ਪੰਥੀ ਸੰਪ੍ਰਦਾਵਾਂ ਅਤੇ ਟਕਸਾਲਾਂ ਸਮੇਤ ਸਿੱਖ ਪੰਥ ਦੀਆਂ ਤਮਾਮ ਤਰ ਜਥੇਬੰਦੀਆਂ ਨੇ ਹਿੱਸਾ ਲਿਆ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਮਾਤ ਭਾਸ਼ਾ ਪੰਜਾਬੀ ਨਾਲ ਅੰਤਾਂ ਦਾ ਮੋਹ ਸੀ। ਪੰਜਾਬੀ ਭਾਸ਼ਾ ਨੂੰ ਉਤਸ਼ਾਹਿਤ ਕਰਨ ਲਈ ਉਹਨਾਂ ਨੇ ਸ੍ਰੀ ਭੈਣੀ ਸਾਹਿਬ ਵਿਖੇ ਪੰਜਾਬੀ ਕਾਨਫਰੰਸ ਕਰਵਾਈ।

1956 ਵਿੱਚ ਉਹਨਾਂ ਪੰਜਾਬ ਅਤੇ ਹੋਰਨਾਂ ਸੂਬਿਆਂ ਵਿੱਚ ਅਕਾਲ ਪੀੜਤਾਂ ਦੀ ਸਹਾਇਤਾ ਲਈ ਬਹੁਤ ਸ਼ਾਨਦਾਰ ਉਪਰਾਲੇ ਕੀਤੇ। ਆਪ ਜੀ ਦੇ ਹਜ਼ੂਰ ਸੰਤ ਨਿਧਾਨ ਸਿੰਘ ਆਲਮ, ਸੰਤ ਇੰਦਰ ਸਿੰਘ ਚਕਰਵਰਤੀ, ਪੰਡਤ ਗੋਪਾਲ ਸਿੰਘ, ਮਾਸਟਰ ਨਿਹਾਲ ਸਿੰਘ, ਪ੍ਰੀਤਮ ਸਿੰਘ ਕਵੀ ਅਤੇ ਹੋਰ ਅਨੇਕਾਂ ਵਿਦਵਾਨ ਵਿਚਰ ਕੇ ਸਹਿਤ ਰਚਨਾ ਕਰਦੇ ਰਹੇ।

ਜਗਤ ਜਲੰਦੇ ਨੂੰ ਨਾਮਬਾਣੀ ਦਾ ਪ੍ਰਵਾਹ ਚਲਾ ਕੇ ਸੀਤਲਤਾ ਪ੍ਰਦਾਨ ਕਰਨ ਵਾਲੇ ਵਡ ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ 22 ਅਗਸਤ 1959 ਨੂੰ ਬ੍ਰਹਮਲੀਨ ਹੋ ਗਏ। ਉਹਨਾਂ ਤੋਂ ਉਪਰੰਤ ਨਾਮਧਾਰੀ ਪੰਥ ਦੀ ਰਹਿਨੁਮਾਈ ਸਤਿਗੁਰੂ ਜਗਜੀਤ ਸਿੰਘ ਜੀ ਨੇ ਜਿਸ ਸੁਚੱਜੇ ਢੰਗ ਨਾਲ ਕੀਤੀ, ਉਹ ਆਪਣੇ ਆਪ ਵਿੱਚ ਇੱਕ ਅਕੱਥ ਕਥਾ ਹੈ। ਮੈਂ ਆਪਣੇ ਆਪ ਨੂੰ ਵੱਡਭਾਗਾ ਸਮਝਦਾ ਹਾਂ ਕਿ ਦਾਸ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਬਹੁਤ ਥਾਪੜਾ ਅਤੇ ਪਿਆਰ ਮਿਲਿਆ। ਇਸ ਵੇਲੇ ਮੌਜੂਦਾ ਗੱਦੀ ਨਸ਼ੀਨ ਸਤਿਗੁਰੂ ਉਦੈ ਸਿੰਘ ਜੀ ਇਸ ਮਹਾਨ ਪਰੰਪਰਾ ਨੂੰ ਬਹੁਤ ਹੀ ਸਲੀਕੇ, ਸੁਚੱਜਤਾ ਅਤੇ ਪ੍ਰੇਮ ਭਾਵ ਨਾਲ ਅੱਗੇ ਤੋਰਨ ਲਈ ਕਾਰਜਸ਼ੀਲ ਹਨ।

ਸਾਬਕਾ ਸੀਨੀਅਰ ਨਿਊਜ਼ ਰੀਡਰ
ਦੂਰਦਰਸ਼ਨ ਜਲੰਧਰ
98154-61710



# ਗੁਰੁ ਸਰਵਰ ਹਮ ਹੰਸ ਪਿਆਰੇ

-ਗੁਰੂਬਚਨ ਸਿੰਘ ਨਾਮਧਾਰੀ

ਸਤਿਗੁਰ ਬਾਬਤ, ਸ੍ਰੀ ਗੁਰੂ ਨਾਨਕ ਦੇਵ ਪਾਤਸ਼ਾਹ ਕਹਿੰਦੇ ਹਨ, –ਗੁਰੂ ਸਮੁੰਦਰ ਹੈ–ਹੀਰਿਆਂ, ਲਾਲਾਂ, ਰਤਨਾਂ ਭਰਿਆ, "ਸਾਗਰ ਮਹਿ ਰਤਨ ਲਾਲ ਬਹੁ ਸਾਰੇ"... ਅਤੇ ਗੁਰੂ ਦੇ ਸਿੱਖ, ਹੰਸ ਵਾਂਗ ਹਨ, ਗੁਰੂ ਆਦਰਸ਼ ਦੇ ਮੋਤੀ ਚੁਗਦੇ ਹੰਸ! ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਜੀ ਦੇ ਜੀਵਨ ਚਰਿੱਤਰ 'ਚੋਂ ਕੁਝ ਪ੍ਰਸੰਗ, ਗੁਰੂ ਅਤੇ ਸਿੱਖ ਦੇ ਸੰਦਰਭ ਵਿੱਚ ਵੇਖਾਂਗੇ।

ਸਤਿਗੁਰ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ, "ਬੀੜ" ਹਰ ਸਾਲ ਚਾਲ੍ਹੀ ਦਿਨਾਂ ਦਾ ਚਲੀਹਾ ਕੱਟਦੇ ਹੁੰਦੇ ਸਨ। ਉਹ ਚਾਲ੍ਹੀ ਦਿਨ, ਅਲਪ ਆਹਾਰ, ਸੁਲਪ ਸੀ ਨਿੰਦ੍ਰਾ ਅਤੇ ਵੱਧ ਤੋਂ ਵੱਧ ਮੌਨ ਰਹਿ ਕੇ, ਸਿਮਰਨ ਵਿੱਚ ਗੁਜਾਰਦੇ। ਨਾਮ ਸਿਮਰਨ ਦੀ ਅਖੰਡ ਵਰਨੀ ਸਦਾ ਚਲਦੀ ਰਹਿੰਦੀ। ਤਿੰਨ ਚਾਰ ਸਾਧ ਉੱਥੇ ਸਦਾ ਰਹਿੰਦੇ। ਇਕ ਵਾਰ ਸਤਿਗੁਰ ਜੀ, ਪੱਛਮੀ ਪੰਜਾਬ ਦੇ ਦੌਰੇ ਤੇ ਗਏ ਹੋਏ ਸਨ। ਬੀੜ, ਰਾਸ਼ਨ ਮੁੱਕ ਗਿਆ। ਦੋ ਦਿਨ ਭੁੱਖਿਆਂ ਹੀ ਵਰਨੀ, ਚਲਦੀ ਰਹੀ। ਭਿੱਜੇ ਦਿਲ ਇਕ ਸਾਧ ਸ੍ਰੀ ਭੈਣੀ ਸਾਹਿਬ ਘੱਲਿਆ। ਸਤਿਗੁਰ ਜੀ ਦੌਰੇ ਤੇ ਸਨ। ਮਾਤਾ ਭੁਪਿੰਦਰ ਕੌਰ ਨੂੰ ਰਾਸ਼ਨ ਲਈ ਅਰਜ ਕੀਤੀ। ਮਾਤਾ ਜੀ ਬਚਨ ਕੀਤਾ, ਮੇਰੇ ਕੋਲ ਭੀ ਪੈਸੇ ਨਹੀਂ ਹਨ। ਖਲ੍ਹੋ ਜਾਉ... ਵੇਖਦੀ ਹਾਂ। ਅੰਦਰ ਆਪਣੇ ਕਪੜਿਆਂ ਵਾਲਾ ਸੰਦੂਕ ਫੋਲਿਆ... ਸ਼ਾਇਦ ਕੁਝ ਭਾਲ ਰਹੇ ਸਨ। ਕਪੜਿਆਂ ਹੇਠ, ਇਕ ਸੋਨੇ ਦੀ ਮੁੰਦਰੀ, ਸ਼ਾਇਦ ਵਿਆਹ ਵੇਲੇ ਦੀ, ਹੱਥ ਆ ਗਈ। ਅੰਦਰੋਂ ਲਿਆ ਕੇ ਸਾਧ ਹੱਥ ਫੜਾਈ... ਇਹ ਵੇਚ ਕੇ ਰਾਸ਼ਨ ਲੈ ਆਉ, ਉਦੋਂ ਤਾਈਂ ਸਤਿਗੁਰ ਜੀ ਨੇ ਆ ਜਾਣਾ ਹੈ।

ਸਨ 1949 ਵਿੱਚ ਸਤਿਗੁਰ ਜੀ, ਰੰਗੂਨ ਦਾ ਦੌਰਾ ਕੀਤਾ। ਸਦਾ ਗੁਰੂ ਰਾਮ ਸਿੰਘ ਦੇ ਵਿਯੋਗ ਵਿੱਚ ਰਹਿਣ ਵਾਲੇ... ਤਕਰੀਬਨ ਹਰ ਉਪਦੇਸ਼ ਵਿੱਚ, ਸਤਿਗੁਰੂ ਰਾਮ ਸਿੰਘ ਨੂੰ ਯਾਦ ਕਰਨ ਵਾਲੇ, ਵੱਡ ਪ੍ਰਤਾਪੀ ਸਤਿਗੁਰੂ, ਸੰਤ ਇੰਦਰ ਸਿੰਘ ਚਕ੍ਰਵਰਤੀ ਜੀ ਲਿਖਦੇ ਹਨ–ਸਮੁੰਦਰੀ ਜਹਾਜ ਜਦੋਂ ਕਲਕੱਤੇ ਪੋਰਟ ਤੋਂ ਟੁਰਿਆ, ਸਤਿਗੁਰ ਜੀ ਆਪਣੀ ਸੀਟ ਤੋਂ ਉੱਠ ਕੇ ਉੱਪਰ ਡੇਕ ਤੇ ਜਾ ਖਲੋਤੇ। ਸਟੀਲ ਦੇ ਹੈਂਡਲ ਨੂੰ ਹੱਥ ਪਾ, ਕਿਨਾਰੇ ਦੇ ਲੰਘਦੇ ਹੋਏ, ਘਰ-ਮਕਾਨ, ਹੌਲੀ ਹੌਲੀ ਦੂਰ ਹੁੰਦਾ ਕਲਕੱਤਾ ਸ਼ਹਿਰ ਵੇਖਦਿਆਂ, ਮਾਹੀ ਦੀ ਯਾਦ ਆ ਗਈ। ਇਸੇ ਰਾਹ ਤੋਂ ਸਤਿਗੁਰ ਚੀਨੀ ਵਾਲੇ ਦਾ ਜਹਾਜ ਲੰਘਿਆ ਹੋਵੇਗਾ। ਸਰਕਾਰੀ ਸੰਤਰੀਆਂ ਦੀ ਕੈਦ ਵਿੱਚ, ਇਸੇ ਰਾਹ ਪ੍ਰਦੇਸ਼ ਟੁਰ ਗਏ। ਅੱਖਾਂ 'ਚੋਂ ਛਮ ਛਮ ਹੰਝੂ ਡਿੱਗਨ ਲੱਗੇ। ਚਕ੍ਰਵਰਤੀ ਜੀ, ਚੁੱਪ ਚੁਪੀਤੇ ਕੋਲ ਆ ਖੜ੍ਹੇ ਹੋਏ ਸਨ। ਸਤਿਗੁਰ ਜੀ ਬਚਨ ਕੀਤਾ, ਚਕ੍ਰਵਰਤੀ ਜੀ ਅੱਜ ਮੁਲਕ ਅਜਾਦ ਹੋ ਗਿਐ। ਅਸੀਂ ਸੰਗਤਾਂ ਨਾਲ ਆਪਦੀ ਮਰਜੀ ਨਾਲ ਯਾਤਰਾ ਕਰ ਰਹੇ ਹਾਂ। ਗੁੱਜਰਾਂ, ਵਪਾਰੀਆਂ ਦੀਆਂ ਗਊਆਂ ਭੀ ਜਹਾਜ ਤੇ ਰੰਗੂਨ ਜਾ ਰਹੀਆਂ ਹਨ। ਗਊ ਦਾ ਦੁੱਧ ਮਨ ਮਰਜੀ ਦਾ ਮਿਲ ਰਿਹੈਂ... ਲੰਗਰ ਪਾਣੀ ਦੀ ਬਿਵਸਥਾ ਭੀ ਚਲ ਰਹੀ ਹੈ। ਸਤਿਗੁਰ ਜੀ ਵੇਲੇ...? ਬਸ ਇਕ ਗੜਵਾ ਜਲ ਦਾ...! ਰੰਗੂਨ ਤੋਂ ਮਰਗੋਈ ਜਾਂਦਿਆਂ, ਉਹ ਗੜਵਾ ਭੀ ਸਮੁੰਦਰ ਵਿੱਚ ਸੁੱਟ ਦਿੱਤਾ। ਕਿਵੇਂ ਭੁੱਖੇ, ਤ੍ਰਿਹਾਏ ਸਫਰ ਪੂਰਾ ਕੀਤਾ ਹੋਏਗਾ? ਨੇਤਰ, ਫਿਰ ਭਿੱਜ ਗਏ।

ਸਨ 1950 ਵਿੱਚ, ਸੰਤ ਦਸੌਂਧਾ ਸਿੰਘ ਹੁਰਾਂ ਨੂੰ, ਰਾਤ ਦ੍ਰਿਸਟਾਂਤ ਹੋਇਆ। ਸਤਿਗੁਰ ਰਾਮ ਸਿੰਘ ਪਾਤਸ਼ਾਹ ਹੁਕਮ ਕੀਤਾ, "ਸੁਹੇਵੇ ਸਾਹਿਬ ਮੇਰੇ ਨਮਿੱਤ ਪੰਜ ਸੌ ਇਕ ਅਖੰਡ ਪਾਠ ਕਰਵਾ ਕੇ ਭੋਗ ਪਾਉ"।

ਦਸੌਂਧਾ ਸਿੰਘ ਹੁਰਾਂ, ਸਤਿਗੁਰ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਜੀ ਨੂੰ "ਗੁਰੂ ਆਦੇਸ਼" ਸੁਣਾਇਆ। ਉਜਾੜ... ਦੂਰ ਦੂਰ ਤਕ ਰੇਤ ਦੇ ਟਿੱਬਿਆਂ ਵਿਚਾਲੇ, ਖੂਹ ਦੀ ਭਾਲ ਕਰਕੇ, ਪਾਠ ਦੀ ਤਿਆਰੀ ਆਰੰਭ ਹੋ ਗਈ। ਇਕ ਪਾਠ ਦਾ ਮੋਖ ਇਕ ਸੌ ਇਕ ਰੁਪਿਆ ਰਖਿਆ। ਕਈਆਂ ਨੇ ਬਲਦਾਂ ਦੀ ਜੋੜੀ ਵੇਚ ਕੇ ਹਿੱਸਾ ਪਾਇਆ। ਰਾਗੀ ਹਜੂਰਾ ਸਿੰਘ ਨੇ ਆਪਣਾ ਮਨਪਸੰਦ ਵਾਜਾ ਵੇਚ ਕੇ ਪਾਠ ਲਈ ਲੋੜੀਂਦਾ ਇਕ ਸੌ ਇਕ ਰੁਪਿਆ ਭੇਟ ਕੀਤਾ। ਮਾਸਟਰ ਬਲਵੰਤ ਸਿੰਘ ਉਗਰਾਹੀ ਕਰ ਰਹੇ ਸਨ। ਇਕ ਮਜ਼ਬੀ ਮਸਤਾਨਾ, ਰਤਨ ਸਿੰਘ ਭੀ ਹਿੱਸਾ ਪਾਉਣਾ ਚਾਹੁੰਦਾ ਸੀ। ਦਿਹਾੜੀਆਂ ਕਰਕੇ ਦੱਸ ਰੁਪਏ ਜੋੜੇ ਹੋਏ ਸਨ। ਪੰਜ ਕਿਸੇ ਦਾ ਕਰਜ ਸੀ, ਉਹ ਲਾਹਿਆ। ਪੰਜ ਰੁਪਏ ਲੈ ਕੇ ਆਇਆ,

ਮਾਸਟਰ ਜੀ ਇਕ ਪਾਠ ਮੇਰੇ ਵਲੋਂ ਕਰ ਦਿਉ। ਮਾਸਟਰ ਜੀ ਸਮਝਾਉਣ ਲੱਗੇ, ਪਾਠ ਦਾ ਮੋਖ ਇਕ ਸੌ ਇਕ ਰੁਪਿਆ ਹੈ। ਉਧਰੋਂ ਸੱਚੇ ਪਾਤਸ਼ਾਹ ਆ ਗਏ। ਗੱਲਬਾਤ ਮਸਤਾਨੇ ਦੀ ਸੁਣ ਲਈ। "ਕੋਈ ਗੱਲ ਨਹੀਂ",—ਸਤਿਗੁਰ ਜੀ ਬਚਨ ਕੀਤਾ, "ਤੇਰੇ ਕਪੜੇ ਘਿੱਸ ਗਏ ਹਨ... ਤੂੰ ਆਪਦਾ ਝੱਗਾ ਸਵਾਂ ਲੈ, ਪਾਠ ਤੇਰਾ ਅਸੀਂ ਕਰਵਾ ਦਿੰਦੇ ਹਾਂ।"

ਨਹੀਂ, ਪਾਤਸ਼ਾਹ ਜੀ! ਬਹੁਤ ਮਿਹਨਤ ਕਰਕੇ ਇਹ ਰਕਮ ਜੋੜੀ ਹੈ... ਮੇਰਾ ਹਿੱਸਾ ਪਾ ਲਵੋ।

ਸਤਿਗੁਰ ਜੀ, ਮਾਸਟਰ ਜੀ ਨੂੰ ਕਿਹਾ, ਰੱਖ ਲਉ ਮਾਸਟਰ ਜੀ... ਖੋਰੇ ਇਸ ਕਿਰਤੀ ਮਸਤਾਨੇ ਸਦਕਾ ਸਾਨੂੰ ਭੀ ਚੀਨੀ ਵਾਲੇ ਦੇ ਦਰਸ਼ਨ ਹੋ ਜਾਨ।

ਕਹਿੰਦੇ, "ਸਤਿਗੁਰ ਸਦ ਬਖਸ਼ੰਦ ਹੈ"। 1956 ਦੇ ਜਪ ਪ੍ਰਯੋਗ, ਭੋਗ ਵਾਲੇ ਦਿਨ, ਸੰਗਤ ਨੂੰ ਉਪਦੇਸ਼ ਦਿੰਦਿਆਂ ਬਚਨ ਕੀਤਾ, "ਅੱਜ ਸਾਰੇ ਬਖਸ਼ੇ।" ਜਿਹੜੇ ਇਥੇ ਆ ਗਏ... ਜਿਹੜੇ ਨਹੀਂ ਆ ਸਕੇ, ਸਾਰੇ ਬਖਸ਼ੇ। ਨਾਲ ਫਿਰ ਬਚਨ ਕੀਤਾ, ਰਾਵਲਪਿੰਡੀ ਦੇ ਹੋਲੇ ਮੁੱਹੱਲੇ ਦੇ ਭੋਗ ਉਪਰੰਤ, ਰੇਲ ਗੱਡੀ ਤੇ ਲਾਹੌਰ ਆਉਂਦਿਆਂ, ਸੰਤ ਕੇਸਰ ਸਿੰਘ ਚਵਿੰਡੇ ਵਾਲਿਆਂ ਮੈਨੂੰ ਮੋਢਿਉਂ ਫੜ ਕਿਹਾ ਸੀ, ਇਹ ਗੁਰੂ ਰਾਮ ਸਿੰਘ ਦਾ ਦਰ ਹੈ... ਵੇਖੀਂ ਕਿਤੇ ਬਖਸ਼-ਦਰ ਨਾ ਬੰਦ ਕਰ ਦੇਵੀਂ... ਸਿੱਖ ਤਾਂ ਰੋਜ ਭੁੱਲਾਂ ਕਰਦਾ ਹੈ।

ਮਾਲਵੇ, ਰੂਪੇ ਪਿੰਡ ਦੇ ਬ੍ਰਾਹਮਣ ਵਿਦਵਾਨ, ਪੰਡਤ ਕੁੰਦਨ ਲਾਲ ਰਹਿੰਦੇ ਸੀ। ਸੰਸਕ੍ਰਿਤ, ਬ੍ਰਜ ਭਾਸ਼ਾ ਦੇ ਪ੍ਰਕਾਂਡ ਵਿਦਵਾਨ। ਵੇਦਾਂਤ, ਉਪਨਿਸ਼ਦ ਦੇ ਪਰਮ ਗਿਆਨੀ ਰਾਜਿਆਂ-ਮਹਾਰਾਜਿਆਂ ਦੇ ਸੱਦੇ ਤੇ ਪਾਠ-ਕਥਾ ਕਰਨ ਜਾਂਦੇ। ਰੂਪੇ ਦੇ ਹੀ ਸੰਤ ਗੁਪਾਲ ਸਿੰਘ ਨਾਲ ਸਹਿਚਾਰ ਸੀ। ਕਈ ਵਾਰ ਉਨ੍ਹਾਂ ਨਾਲ ਕੂਕਿਆਂ ਦੇ ਦੀਵਾਨ ਵੇਖੇ ਸੁਣੇ ਸਨ... ਮਸਤਾਨੀ ਹੁੰਦੀ ਸੰਗਤ ਵੇਖੀ ਸੀ। ਕਈ ਵਾਰ, ਸੰਤ ਗੁਪਾਲ ਸਿੰਘ ਹੁਰੀਂ ਕਹਿੰਦੇ ਪੰਡਤ ਜੀ, ਇਕ ਵਾਰ ਸਤਿਗੁਰ ਜੀ ਦੇ ਦਰਸ਼ਨ ਕਰ ਲਉ, ਤਸੱਲੀ ਹੋ ਜਾਏਗੀ। ਇਕ ਵਾਰ ਸਬੱਬ ਨਾਲ, ਘੋੜੇ ਤੇ ਬੈਠ ਦੌਰਾ ਕਰਦਿਆਂ, ਭੈਣੀ ਸਾਹਿਬ ਨੇੜਿਉਂ ਲੰਘਦਿਆਂ, ਚਿਤ ਵਿੱਚ ਆਇਆ, ਇਕ ਵਾਰ "ਭੈਣੀ" ਹੋ ਆਈਏ। ਸਤਿਗੁਰ ਜੀ ਕਿਤੇ ਬਾਹਰ ਗਏ ਸਨ। ਮਾਤਾ ਜੀਉਣ ਕੌਰ ਨੇ ਬੜੇ ਸਤਿਕਾਰ-ਪਿਆਰ ਨਾਲ ਪੰਡਤ ਜੀ ਨੂੰ ਲੰਗਰ ਛਕਾਇਆ। ਰਾਜ ਮਹਿਲਾਂ ਦੇ ਵਿਅੰਜਨ ਅੱਜ਼ ਫਿੱਕੇ ਪੈ ਗਏ। ਮਾਤਾ ਜੀਉਣ ਕੌਰ ਹੱਥੋਂ ਲੰਗਰ ਦਾ ਦਾਲਾ ਪਰਸ਼ਾਦਾ ਛੱਕ ਨਿਹਾਲ ਹੋ ਗਏ। ਕੁਝ ਸਮੇਂ ਮਗਰੋਂ, "ਕੋਠਾ ਗੁਰੂ", ਬਚਿੰਡੇ ਤੋਂ 12 ਕੋਹ ਤੇ, ਮੇਲਾ ਹੋਇਆ। ਸਤਿਗੁਰ ਜੀ ਆਸਨ ਤੇ ਦਰਸ਼ਨ ਦੇ ਰਹੇ ਸਨ। ਭਗਤੇ ਦੇ ਜਥੇਦਾਰ ਚੂਹੜ ਸਿੰਘ ਹੁਰਾਂ ਦੀਵਾਨ ਲਾਇਆ ਸੀ। ਸੰਤ ਗੁਪਾਲ ਸਿੰਘ ਨਾਲ ਪੰਡਤ ਜੀ ਭੀ ਆ ਗਏ। ਗੁਪਾਲ ਸਿੰਘ ਹੁਰਾਂ ਪੰਡਤ ਜੀ ਨੂੰ ਅੱਗੇ ਹੋ, ਮੱਥਾ ਟੇਕਣ ਅਤੇ ਭਜਨ ਲੈਣ ਲਈ ਪ੍ਰੇਰਿਆ। ਪੰਡਤ ਜੀ, ਸਤਿਗੁਰਾਂ ਸਨਮੁਖ ਆਏ ਕਿਹਾ, ਗੁਰੂ ਜੀ ਮੈਂ ਕੌਡੀਆ ਸੱਪ ਹਾਂ... ਜੇ ਭਜਨ ਮਾਫਕ ਨਾ ਆਇਆ, ਤਾਂ ਪੁੱਠਾ ਹੋਇ ਡੰਗ ਮਾਰਾਂਗਾ। ਸਤਿਗੁਰ ਜੀ ਨੇ, ਸੂਬਾ ਮਸਤਾਨ ਸਿੰਘ ਰਾਇਸਰ ਵਾਲਿਆਂ ਨੂੰ ਹੁਕਮ ਕੀਤਾ, ਸੂਬਾ ਜੀ ਤੁਸੀਂ ਪੰਡਤ ਜੀ ਦੇ ਕੰਨ ਵਿੱਚ ਭਜਨ ਦੇ ਦਿਉ... ਅੱਗੇ ਮੇਰੀ ਜਿੰਮੇਵਾਰੀ। ਭਜਨ ਜੋ ਲਿਆ, ਚਿਤ ਸ਼ਾਂਤ ਹੋ ਗਿਆ।। ਇਕ ਗੈਬੀ ਜਿਹੀ ਰੰਗਤ ਚੜ੍ਹ ਗਈ। ਕੇਸ ਦਾਹੜਾ, ਸਿੱਖੀ ਸਰੂਪ ਧਾਰ ਲਿਆ। ਫੇਰ ਇਕ ਭੁੱਲ ਹੋ ਗਈ। ਪੰਡਤ ਜੀ ਦੀ ਇਕ ਲੜਕੀ, ਜੋ ਬਹੁਤ ਪਹਿਲਾਂ ਹੀ ਆਪਣੀ ਬਿਰਾਦਰੀ ਵਿੱਚ ਮੰਗੀ ਹੋਈ ਸੀ, ਉਸ ਦਾ ਵਿਆਹ ਕੁੜਮਾਂ-ਰਿਸ਼ਤੇਦਾਰਾਂ ਦੇ ਦਬਾਅ ਹੇਠ, ਖੁੱਲ੍ਹੀ ਰੀਤ-ਰਸਮ ਨਾਲ ਕਰ ਲਿਆ। ਤਨਖਾਹੀਏ ਹੋ ਗਏ। ਇਕੱਲਿਆਂ, ਘਰ ਵਿੱਚ ਗੁਮ ਸੁੰਮ ਰਹਿੰਦੇ। ਗੁਰੂ ਦੀਦਾਰ ਲਈ ਮਨ ਲੋਚਦਾ, ਪਰ ਹਿੰਮਤ ਨਾ ਪੈਂਦੀ। ਇਕ ਦਿਨ, ਸੂਬਾ ਵਰਿਆਮ ਸਿੰਘ, ਸੰਤ ਇੰਦਰ ਸਿੰਘ ਰੋਡੇ, ਸੰਤ ਦਇਆ ਸਿੰਘ ਕੱਕੜ, ਪੰਡਤ ਜੀ ਦੇ ਘਰ ਆ ਗਏ। ਪੰਡਤ ਜੀ ਨੂੰ ਪ੍ਰੇਰਿਆ, ਆਉ ਸਤਿਗੁਰਾਂ ਕੋਲ ਬਖਸ਼ਾਉਣ ਚਲਦੇ ਹਾਂ। ਪੰਡਤ ਜੀ ਕਿਹਾ, "ਮੈਂ ਤਨਖਾਹੀਆ ਹਾਂ।" ਪ੍ਰਸ਼ਾਦਾ ਤੁਹਾਡੇ ਘਰੋਂ ਛੱਕ ਕੇ ਅਸੀਂ ਭੀ ਤਨਖਾਹੀਏ ਹੋਏ ਤੁਹਾਡੇ ਨਾਲ ਚਲਦੇ ਹਾਂ। ਸ੍ਰੀ ਭੈਣੀ ਸਾਹਿਬ, ਪੰਡਤ ਜੀ ਨੂੰ ਨਾਲ ਲੈ ਕੇ, ਗੱਲ ਵਿੱਚ ਪੱਲਾ ਪਾ ਅਰਜ ਕੀਤੀ, ਪਾਤਸ਼ਾਹ ਅਸੀਂ ਭੀ ਪੰਡਤ ਜੀ ਦੇ ਨਾਲ ਹੀ ਤਨਖਾਹੀਏ ਹਾਂ... ਕਿਰਪਾ ਕਰੋ... ਬਖਸ਼ ਦਿਉ। ਜੋ ਡੰਡ ਲਾਉ, ਸਿਰ ਮੱਥੇ। ਸਤਿਗੁਰ ਜੀ ਬਚਨ ਕੀਤਾ, ਧੰਨ ਸਤਿਗੁਰ ਦੇ ਸਿੱਖ! ਤੁਸਾਂ ਭਾਈ ਲੱਧਾ ਜੀ ਵਾਲਾ ਪਰੋਪਕਾਰ ਕੀਤਾ ਹੈ। ਜਾਉ ਪੰਡਤ ਜੀ ਨਾਲ ਤੁਸੀਂ ਭੀ ਅੱਜ, ਗੁਰੂ-ਸਰੋਵਰ ਦੇ ਹੰਸ ਵਾਂਗ, ਉਸਤਤ ਜੋਗ ਹੋ ਗਏ। ਗੁਰੂ ਅਤੇ ਸਿੱਖ ਦੇ ਐਸੇ ਹੀ ਰੂਹਾਨੀ ਰਿਸ਼ਤੇ ਬਾਬਤ, ਸ੍ਰੀ ਗੁਰੂ ਨਾਨਕ ਪਾਤਸ਼ਾਹ, ਮਾਰੂ ਰਾਗ ਵਿੱਚ ਕਹਿੰਦੇ ਹਨ—

"ਗੁਰੁ ਸਰਵਰੁ ਹਮ ਹੰਸ ਪਿਆਰੇ।
ਸਾਗਰ ਮਹਿ ਰਤਨ ਲਾਲ ਬਹੁ ਸਾਰੇ॥"

ਸੰਪਰਕ: 9316051015



# ਪੰਡਤ ਜਵਾਹਰ ਲਾਲ ਨਹਿਰੂ ਦੇ ਨਾਮਧਾਰੀਆਂ ਨਾਲ ਸੰਬੰਧ

-ਦੇਵਿੰਦਰ ਸਿੰਘ ਗਿੱਲ (ਜੀਆ ਨੱਥਾ)



ਨਾਮਧਾਰੀ ਲਹਿਰ ਉਸ ਸਮੇਂ ਹੋਂਦ ਵਿੱਚ ਆਈ ਜਦੋਂ ਹਿੰਦੁਸਤਾਨ ਤੇ ਅੰਗਰੇਜ਼ ਪੂਰੀ ਤਰ੍ਹਾਂ ਕਾਬਜ਼ ਹੋ ਚੁੱਕੇ ਸਨ। ਹਿੰਦੁਸਤਾਨੀਆਂ ਦੀ ਆਜ਼ਾਦੀ ਤੇ ਦੇਸ਼ ਭਗਤੀ ਦੀ ਸਪਿਰਟ ਖ਼ਤਮ ਹੋ ਚੁੱਕੀ ਸੀ। 1857 ਈਸਵੀ ਦੇ ਗ਼ਦਰ ਦੀ ਅਸਫਲਤਾ ਨੇ ਹਿੰਦੁਸਤਾਨੀਆਂ ਦਾ ਲੱਕ ਤੋੜ ਦਿੱਤਾ ਸੀ ਪ੍ਰੰਤੂ ਉਸ ਨਿਰਾਸ਼ਾ ਦੇ ਸਮੇਂ ਪੰਜਾਬ ਦੇ ਇਕ ਗੁਮਨਾਮ ਪਿੰਡ ਭੈਣੀ ਅਰਾਈ ਤੋਂ ਇਕ ਆਸ ਦੀ ਕਿਰਨ ਜਾਗੀ ਜਿਸ ਦੀ ਰੌਸ਼ਨੀ ਅੱਗੇ ਅੰਗਰੇਜ਼ ਦੀ ਹਕੂਮਤ ਲੜਖੜਾ ਗਈ। ਉਹ ਆਸ ਦੀ ਕਿਰਨ ਸਤਿਗੁਰੂ ਰਾਮ ਸਿੰਘ ਜੀ ਸਨ ਜਿਨ੍ਹਾਂ ਨੇ 1857 ਈਸਵੀ ਵਿੱਚ "ਸੰਤ ਖ਼ਾਲਸਾ" ਦੀ ਸਾਜਨਾ ਕਰ ਕੇ ਪੰਜਾਬੀਆਂ ਦੀ ਕਾਇਆ ਕਲਪ ਕਰ ਦਿੱਤੀ। ਪੰਜਾਬੀਆਂ ਨੂੰ ਜੀਊਣ ਦਾ ਢੰਗ ਸਿਖਾਇਆ ਤੇ ਅੰਗਰੇਜ਼ ਹਕੂਮਤ ਦੀਆਂ ਚਲਾਕੀਆਂ ਤੋਂ ਜਾਣੂ ਕਰਵਾਇਆ।

ਸਤਿਗੁਰੂ ਰਾਮ ਸਿੰਘ ਜੀ ਨੇ ਹਿੰਦੁਸਤਾਨੀਆਂ ਨੂੰ ਅੰਗਰੇਜ਼ ਖ਼ਿਲਾਫ਼ ਲੜਨ ਲਈ ਇਕ ਅਨੋਖਾ ਤੇ ਕਾਰਗਰ ਤਰੀਕਾ ਨਾ-ਮਿਲਵਰਤਨ ਅੰਦੋਲਨ ਦੱਸਿਆ। ਨਾ-ਮਿਲਵਰਤਨ ਨੂੰ ਅਪਨਾਉਂਦਿਆਂ ਹੋਇਆਂ ਨਾਮਧਾਰੀਆਂ ਨੇ ਪੂਰੀ ਤਰ੍ਹਾਂ ਅੰਗਰੇਜ਼ ਸਰਕਾਰ ਦਾ ਬਾਈਕਾਟ ਕੀਤਾ ਤੇ ਸਵਦੇਸ਼ੀ ਵਸਤਾਂ ਨੂੰ ਵਰਤੋਂ ਵਿੱਚ ਲਿਆਉਣ ਤੇ ਅਮਲ ਕੀਤਾ। ਉਸ ਅੰਦੋਲਨ ਨੂੰ ਬਾਅਦ ਵਿੱਚ ਕਾਂਗਰਸ ਪਾਰਟੀ ਨੇ ਅੰਗਰੇਜ਼ਾਂ ਵਿਰੁਧ ਅਪਨਾਇਆ। ਮਹਾਤਮਾ ਗਾਂਧੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਪੂਰਨਿਆਂ ਤੇ ਚਲ ਕੇ ਵਿਦੇਸ਼ੀ ਹਕੂਮਤ ਦੇ ਖ਼ਿਲਾਫ਼ ਇਕ ਲੰਬੀ ਆਜ਼ਾਦੀ ਦੀ ਜੰਗ ਲੜੀ। ਪੰਡਤ ਜਵਾਹਰ ਲਾਲ ਨਹਿਰੂ ਜੀ ਨੇ ਅੰਗਰੇਜ਼ ਹਕੂਮਤ ਵਲੋਂ ਭਾਰਤੀਆਂ ਤੇ ਅਕਹਿ ਤੇ ਅਸਹਿ ਕਸ਼ਟ ਤੇ ਤਸ਼ੱਦਦ ਹੁੰਦੇ ਵੇਖ ਕੇ ਅਮੀਰੀ ਠਾਠ ਛੱਡ ਕੇ ਕਾਂਗਰਸ ਪਾਰਟੀ ਵਿੱਚ ਸ਼ਾਮਲ ਹੋ ਕੇ ਆਜ਼ਾਦੀ ਦੀ ਜੰਗ ਵਿੱਚ ਹਿੱਸਾ ਲਿਆ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪ੍ਰੇਰਨਾ ਨਾਲ ਨਾਮਧਾਰੀ ਵੀ ਕਾਂਗਰਸ ਪਾਰਟੀ ਨਾਲ ਮਿਲ ਕੇ ਆਜ਼ਾਦੀ ਦੀ ਲੜਾਈ ਲੜਨ ਲੱਗੇ, ਕਿਉਂਕਿ ਇਹ ਢੰਗ ਸਤਿਗੁਰੂ ਰਾਮ ਸਿੰਘ ਜੀ ਨੇ ਕਈ ਸਾਲ ਪਹਿਲਾਂ ਅਪਣਾਇਆ ਸੀ। ਸਤਿਗੁਰਾਂ ਦੀ ਮਿਹਰ ਨਾਲ ਅਨੇਕ ਨਾਮਧਾਰੀ ਦੇਸ਼ ਭਗਤ ਪੈਦਾ ਹੋਏ।

ਪੰਡਤ ਜਵਾਹਰ ਲਾਲ ਨਹਿਰੂ ਜੀ ਨਾਮਧਾਰੀਆਂ ਦੀ ਦੇਸ਼ ਭਗਤੀ ਤੇ ਕੁਰਬਾਨੀਆਂ ਤੋਂ ਬਹੁਤ ਪ੍ਰਭਾਵਤ ਹੋਏ। ਇਤਿਹਾਸ ਅਨੁਸਾਰ ਪੰਡਤ ਨਹਿਰੂ ਜੀ ਦੇ ਨਾਮਧਾਰੀਆਂ ਨਾਲ ਸੰਬੰਧ 1929 ਈ: ਵਿੱਚ ਕਾਇਮ ਹੋਏ। 1929 ਈਸਵੀ ਵਿੱਚ ਲਾਹੌਰ ਵਿਖੇ ਕਾਂਗਰਸ ਪਾਰਟੀ ਦਾ ਸਾਲਾਨਾ ਇਜਲਾਸ ਸੀ। ਇਸ ਸੈਸ਼ਨ ਦੇ ਪ੍ਰਧਾਨ ਪੰਡਤ ਜਵਾਹਰ ਲਾਲ ਨਹਿਰੂ ਜੀ ਮੁਕੱਰਰ ਹੋਏ। ਅੰਗਰੇਜ਼ ਹਕੂਮਤ ਇਸ ਸੈਸ਼ਨ ਨੂੰ ਫੇਲ ਕਰਨਾ ਤੇ ਲੀਡਰਾਂ ਵਿੱਚ ਫੁੱਟ ਪਾਉਣਾ ਚਾਹੁੰਦੀ ਸੀ।

ਠੀਕ ਸੈਸ਼ਨ ਤੋਂ ਕੁਝ ਦਿਨ ਪਹਿਲਾਂ ਅਕਾਲੀ ਲੀਡਰਾਂ ਵਿੱਚ ਫੁੱਟ ਪੈ ਗਈ। ਅਕਾਲੀ ਆਗੂ ਮਾਸਟਰ ਤਾਰਾ ਸਿੰਘ, ਸਰਦੂਲ ਸਿੰਘ ਕਵੀਸ਼ਰ, ਸਰਮੁਖ ਸਿੰਘ ਝਬਾਲ ਤੇ ਬਾਬਾ ਗੁਰਦਿੱਤ ਸਿੰਘ ਕਾਮਾਗਾਟਾ ਮਾਰੂ ਜਹਾਜ਼ ਵਾਲੇ ਕਾਂਗਰਸ ਨਾਲ ਮਿਲ ਕੇ ਆਜ਼ਾਦੀ ਦੀ ਲੜਾਈ ਲੜਨੀ ਸੋਚਦੇ ਸਨ, ਪ੍ਰੰਤੂ ਬਾਬਾ ਖੜਕ ਸਿੰਘ ਕਾਂਗਰਸ ਦੇ ਖ਼ਿਲਾਫ਼ ਹੋ ਗਏ ਤੇ ਉਨ੍ਹਾਂ ਨੇ ਕਾਂਗਰਸ ਨਾਲ ਕੰਮ ਕਰਨ ਤੋਂ ਇਨਕਾਰ ਕਰ ਦਿੱਤਾ ਅਤੇ ਕਾਂਗਰਸੀਆਂ ਦੇ ਸੈਸ਼ਨ ਸਮੇਂ ਨਿਕਲਣ ਵਾਲੇ ਜਲੂਸ ਦੇ ਵਿਰੋਧ ਵਿੱਚ ਅਕਾਲੀਆਂ ਦਾ ਜਲੂਸ ਕੱਢਣ ਦੀ ਵਿਉਂਤਬੰਦੀ ਕੀਤੀ।

ਬਾਬਾ ਖੜਕ ਸਿੰਘ ਦਾ ਵਤੀਰਾ ਵੇਖ ਕੇ ਕਾਂਗਰਸ ਪਾਰਟੀ ਘਬਰਾ ਉੱਠੀ। ਪੰਡਤ ਜਵਾਹਰ ਲਾਲ ਨਹਿਰੂ ਜੀ ਨੂੰ ਕਾਂਗਰਸ ਸੈਸ਼ਨ ਦੀ ਅਸਫਲਤਾ ਦਿਖਾਈ ਦੇਣ ਲੱਗੀ। ਬਾਬਾ ਖੜਕ ਸਿੰਘ ਨੇ ਅਕਾਲੀਆਂ ਦਾ ਵੱਖਰਾ ਜਲੂਸ ਕੱਢਿਆ ਤੇ ਮਿੰਟੋ ਪਾਰਕ ਵਿੱਚ ਕਾਂਗਰਸ ਦੇ ਖ਼ਿਲਾਫ਼ ਬੋਲਿਆ ਤੇ ਉਸ ਨੇ ਐਲਾਨ ਕੀਤਾ ਕਿ ਜੋ ਅਕਾਲੀ ਕਾਂਗਰਸ ਦੇ ਸੈਸ਼ਨ ਵਿੱਚ ਹਿੱਸਾ ਲਵੇਗਾ ਉਹ ਗੁਰੂ ਕਾ ਸਿੱਖ ਨਹੀਂ ਹੈ। ਕਾਂਗਰਸ ਪਾਰਟੀ ਘਬਰਾ ਗਈ ਪ੍ਰੰਤੂ ਉਸ

ਔਖੀ ਘੜੀ ਵਿੱਚ ਕਾਂਗਰਸ ਦਾ ਸਾਥ ਨਾਮਧਾਰੀਆਂ ਨੇ ਦਿੱਤਾ।

ਉਸ ਸਮਾਗਮ ਵਿੱਚ ਪੰਡਤ ਜਵਾਹਰ ਲਾਲ ਨਹਿਰੂ ਜੀ ਦੀ ਪ੍ਰਧਾਨਗੀ ਸਭ ਨੇ ਪਰਵਾਨ ਕੀਤੀ। ਸਰਬ ਸੰਮਤੀ ਨਾਲ ਮਤੇ ਪਾਸ ਹੋਏ। ਉਸ ਸਮਾਗਮ ਸਮੇਂ ਪੂਰਨ ਸਵਰਾਜ ਪ੍ਰਾਪਤ ਕਰਨ ਦਾ ਮਤਾ ਪਾਸ ਕੀਤਾ ਗਿਆ ਸੀ। 17 ਫਰਵਰੀ 1930 ਈਸਵੀ ਨੂੰ ਲੁਧਿਆਣਾ ਵਿਖੇ ਸਟੇਟ ਪੀਪਲਜ਼ ਕਾਨਫ਼ਰੰਸ ਹੋਈ। ਉਸ ਕਾਨਫ਼ਰੰਸ ਦੇ ਜਲੂਸ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਘੋੜੇ ਪੰਡਤ ਜਵਾਹਰ ਲਾਲ ਜੀ ਨੂੰ ਸਵਾਰੀ ਲਈ ਦਿੱਤੇ ਅਤੇ ਬਾਅਦ ਵਿੱਚ ਸਤਿਗੁਰਾਂ ਨੇ ਆਪਣੀ ਕਾਰ ਵਿੱਚ ਪੰਡਤ ਨਹਿਰੂ ਜੀ ਅਤੇ ਡਾਕਟਰ ਪਟਾਭੀ ਸੀਤਾਰਮਈਆ ਨੂੰ ਆਪਣੇ ਨਾਲ ਬਿਠਾ ਕੇ ਉਹਨਾਂ ਦਾ ਮਾਣ ਵਧਾਇਆ। ਕਾਨਫ਼ਰੰਸ ਤੋਂ ਅਗਲੇ ਦਿਨ ਪੰਡਤ ਨਹਿਰੂ ਜੀ ਹੋਰ ਰਾਜਸੀ ਨੇਤਾਵਾਂ ਸਮੇਤ ਸ੍ਰੀ ਭੈਣੀ ਸਾਹਿਬ ਆਏ।

ਸ੍ਰੀ ਭੈਣੀ ਸਾਹਿਬ ਵਿਖੇ ਪੰਡਤ ਜੀ ਦਾ ਝੰਡੀਆਂ ਨਾਲ ਸਵਾਗਤ ਕੀਤਾ ਗਿਆ ਅਤੇ ਫਿਰ ਪ੍ਰਮੁਖ ਪ੍ਰਵੇਸ਼ ਦੁਆਰ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪੰਡਤ ਜੀ ਨੂੰ ਉਨ ਦੀ ਚਿੱਟੀ ਮਾਲਾ ਬਖਸ਼ ਕੇ ਮਾਣ ਵਧਾਇਆ। ਸਤਿਗੁਰਾਂ ਨੇ ਪੰਡਤ ਜੀ ਅਤੇ ਹੋਰ ਨੇਤਾਵਾਂ ਨੂੰ ਸ੍ਰੀ ਭੈਣੀ ਸਾਹਿਬ ਬਾਰੇ ਇਤਿਹਾਸਕ ਸਥਾਨ ਦਿਖਾਏ ਅਤੇ ਫਿਰ ਮਲੇਰ ਕੋਟਲੇ ਤੇ ਹੋਰ ਸ਼ਹੀਦੀ ਸਾਕਿਆਂ ਦੀਆਂ ਤਸਵੀਰਾਂ ਵਿਖਾਈਆਂ ਜਿਹਨਾਂ ਨੂੰ ਵੇਖ ਕੇ ਪੰਡਤ ਜੀ ਦੀਆਂ ਅੱਖਾਂ ਵਿੱਚ ਅੱਥਰੂ ਆ ਗਏ।

ਸਵਾਗਤੀ ਰਸਮ ਤੋਂ ਬਾਅਦ ਸ੍ਰੀ ਭੈਣੀ ਸਾਹਿਬ ਰਾਜਸੀ ਜਲਸਾ ਹੋਇਆ ਜਿਸ ਵਿੱਚ ਸਵਾਗਤੀ ਮਾਣ ਪੱਤਰ ਸੰਤ ਨਿਧਾਨ ਸਿੰਘ ਆਲਿਮ ਜੀ ਨੇ ਪੜ੍ਹਿਆ। ਉਹਨਾਂ ਤੋਂ ਬਾਅਦ ਪੰਡਤ ਜਵਾਹਰ ਲਾਲ ਜੀ, ਡਾਕਟਰ ਪਟਾਭੀ ਸੀਤਾਰਮਈਆ, ਡਾਕਟਰ ਸੈਫੂਦੀਨ ਕਿਚਲੂ, ਮਾਸਟਰ ਤਾਰਾ ਸਿੰਘ, ਸ: ਕਿਸ਼ਨ ਸਿੰਘ ਜੀ ਐਮ। ਐਲ। ਏ।, ਮਾਸਟਰ ਕਾਬਲ ਸਿੰਘ, ਮੌਲਾਨਾ ਹਬੀਬੁਲ ਰਹਿਮਾਨ ਜੀ, ਪੰਡਤ ਮੁਨੀ ਲਾਲ ਕਾਲੀਆ, ਸੋਹਣ ਸਿੰਘ ਜੋਸ਼ ਅਤੇ ਸ: ਕਰਮ ਸਿੰਘ ਧੂਤ, ਸ੍ਰੀਮਤੀ ਮਿਸ ਅਗਾਥਾ ਹੇਰੀਸਨ, ਆਦਿਕ ਨੇਤਾਵਾਂ ਨੇ ਨਾਮਧਾਰੀਆਂ ਦੀ ਦੇਸ਼ ਭਗਤੀ ਦੀ ਸਰਾਹਨਾ ਕੀਤੀ। ਪੰਡਤ ਜਵਾਹਰ ਲਾਲ ਨਹਿਰੂ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਬਾਰੇ ਕਿਹਾ :

"ਸਤਿਗੁਰੂ ਰਾਮ ਸਿੰਘ ਜੀ ਨੇ ਨਾ-ਮਿਲਵਰਤਨ ਅਤੇ ਦੇਸ਼ ਲਈ ਕੁਰਬਾਨੀ ਦੀ ਲਹਿਰ ਚਲਾ ਕੇ ਦੇਸ਼ ਭਗਤਾਂ ਨੂੰ ਜੋ ਰਾਹ ਦਿਖਲਾਇਆ ਹੈ, ਜੇ ਸਾਰਾ ਦੇਸ਼ ਉਸ ਨੂੰ ਸਮਝ ਲਵੇ ਤਾਂ ਥੋੜ੍ਹੇ ਦਿਨਾਂ ਵਿੱਚ ਹੀ ਆਪਣੀ ਗਿਣਤੀ ਆਜ਼ਾਦ ਦੇਸ਼ਾਂ ਵਿੱਚ ਕਰਾ ਸਕਦਾ ਹੈ। ਗ਼ੁਲਾਮ ਤਾਂ ਇਸ ਨੂੰ ਕੋਈ ਰੱਖ ਨਹੀਂ ਸਕਦਾ। ਉਸ ਲਹਿਰ ਨੂੰ ਚੰਗੀ ਤਰ੍ਹਾਂ ਸਮਝਣ ਦਾ ਫਲ ਇਹੀ ਹੈ ਕਿ ਹਰ ਇਕ ਹਿੰਦੁਸਤਾਨੀ ਦੇਸ਼ ਦੀ ਸਾਂਝੀ ਜੱਥੇਬੰਦੀ ਕਾਂਗਰਸ ਵਿੱਚ ਸ਼ਾਮਲ ਹੋ ਜਾਵੇ ਤੇ ਆਪਣੀ ਸੇਵਾ ਉਸ ਦੇ ਸਪੁਰਦ ਕਰ ਕੇ ਜੱਥੇਬੰਦੀ ਦੀ ਤਾਕਤ ਵਧਾਵੇ। ਸੱਤਰ ਸਾਲ ਪਹਿਲੇ ਦੇਸ਼ ਦੀ ਆਜ਼ਾਦੀ ਲਈ ਸ਼ਾਂਤਮਈ ਅੰਦੋਲਨ ਜਿਤਨਾ ਪ੍ਰਭਾਵਸ਼ਾਲੀ ਸੀ, ਅੱਜ ਭੀ ਉਤਨਾ ਹੀ ਨਵਾਂ ਤੇ ਬਲਵਾਨ ਹੈ।"

ਇਸ ਪ੍ਰਕਾਰ ਨਾਮਧਾਰੀਆਂ ਨੇ ਕਾਂਗਰਸ ਪਾਰਟੀ ਨਾਲ ਰਲ ਕੇ ਦੇਸ਼ ਦੀ ਆਜ਼ਾਦੀ ਲਈ ਜੰਗ ਲੜੀ ਤੇ ਅਨੇਕ ਵਾਰ ਜੇਲ੍ਹ ਯਾਤਰਾ ਕੀਤੀ ਤੇ ਅਨੇਕ ਤਰ੍ਹਾਂ ਦੇ ਕਸ਼ਟ ਸਹਾਰੇ। 1945 ਈਸਵੀ ਵਿੱਚ ਦੂਜੀ ਸੰਸਾਰ ਜੰਗ ਖਤਮ ਹੋ ਗਈ ਤੇ ਉਸ ਸਮੇਂ ਤਕ ਹਿੰਦੁਸਤਾਨ ਵਿੱਚ ਜਾਗ੍ਰਤੀ ਆ ਚੁੱਕੀ ਸੀ ਪਰ ਇਸ ਦੇ ਨਾਲ ਹੀ ਅੰਗਰੇਜ਼ ਦੀ ਨੀਤੀ 'ਫੁੱਟ ਪਾਓ ਤੇ ਰਾਜ ਕਰੋ' ਵੀ ਹਿੰਦੁਸਤਾਨੀਆਂ ਵਿੱਚ ਕਾਮਯਾਬ ਹੋ ਗਈ ਸੀ। ਰਾਜਸੀ ਲੀਡਰ ਤਿੰਨ ਗਰੁਪਾਂ ਵਿੱਚ ਵੰਡੇ ਗਏ ਸਨ, ਮੁਸਲਮ ਲੀਗੀ ਅਲਗ ਦੇਸ਼ ਬਣਾਉਣਾ ਚਾਹੁੰਦੇ ਸਨ, ਇਸੇ ਤਰ੍ਹਾਂ ਸਿੱਖ ਨੇਤਾ ਵੱਖਰੀ ਸਿੱਖ ਸਟੇਟ ਦੀ ਮੰਗ ਕਰਦੇ ਸਨ ਪਰ ਕਾਂਗਰਸੀ ਉਸ ਅੰਗਰੇਜ਼ ਚਾਲ ਦੇ ਖ਼ਿਲਾਫ਼ ਸਨ।

ਇਸ ਮੰਤਵ ਲਈ ਲਾਰਡ ਵੇਵਲ ਨੇ ਸ਼ਿਮਲਾ ਵਿਖੇ ਰਾਜਸੀ ਨੇਤਾਵਾਂ ਦੀ ਇਕ ਮੀਟਿੰਗ ਬੁਲਾਈ ਜਿਸ ਵਿੱਚ ਕਾਂਗਰਸ ਵਲੋਂ ਮਹਾਤਮਾ ਗਾਂਧੀ, ਜਵਾਹਰ ਲਾਲ ਨਹਿਰੂ, ਸਰਦਾਰ ਪਟੇਲ, ਮੌਲਾਨਾ ਅਬਦੁਲ ਕਲਾਮ ਆਜ਼ਾਦ, ਆਚਾਰੀਆ ਕ੍ਰਿਪਲਾਨੀ, ਗੋਬਿੰਦ ਵਲਭ ਪੰਤ ਸ਼ਾਮਲ ਹੋਏ। ਮੁਸਲਮਾਨਾਂ ਵਲੋਂ ਜਿਨਾਹ, ਲਿਆਕਤ ਅਲੀ, ਗਜ਼ਨਫਰਅਲੀ, ਅਬਦੁਲ ਕਿਊਮ ਸ਼ਾਮਲ ਹੋਏ। ਸਿੱਖਾਂ ਵਲੋਂ ਮਾ: ਤਾਰਾ ਸਿੰਘ ਅਤੇ ਗਿਆਨੀ ਕਰਤਾਰ ਸਿੰਘ ਜੀ ਸ਼ਿਮਲੇ ਪਹੁੰਚੇ।

ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਆਪਣੇ ਹਜ਼ੂਰੀ ਜੱਥੇ ਸਮੇਤ ਸ਼ਿਮਲੇ ਭਗਤ ਜਸਵੰਤ ਸਿੰਘ ਦੇ ਘਰ ਜਾ ਬਿਰਾਜੇ। ਨੇੜੇ ਹੀ ਮਹਾਤਮਾ ਗਾਂਧੀ ਜੀ ਦਾ ਟਿਕਾਣਾ ਸੀ।

ਏਸ ਟਿਕਾਣੇ ਤੋਂ ਵਾਪਸ ਆਉਂਦੇ ਪੰਡਤ ਜਵਾਹਰ ਲਾਲ ਅਤੇ ਮੌਲਾਨਾ ਅਬਦੁਲ ਕਲਾਮ ਆਜ਼ਾਦ ਸਮਰਹਿਲ ਦੇ ਡਾਕਖਾਨੇ ਜਿੱਥੇ ਸ੍ਰੀ ਸਤਿਗੁਰੂ ਜੀ ਠਹਿਰੇ ਹੋਏ ਸਨ ਪਾਸ ਦੀ ਲੰਘ ਰਹੇ ਸਨ, ਬਾਰਸ਼ ਸ਼ੁਰੂ ਹੋ ਗਈ, ਦੇਖ ਕੇ ਸਤਿਗੁਰੂ ਜੀ ਨੇ ਪੰਡਤ ਜੀ ਅਤੇ ਮੌਲਾਨਾ ਆਜ਼ਾਦ ਨੂੰ ਅੰਦਰ ਬੁਲਾ ਲਿਆ।

ਸਤਿਗੁਰੂ ਜੀ ਬਚਨ ਕਰਦਿਆਂ ਪੰਡਤ ਜੀ ਨੂੰ ਕਿਹਾ, ਦੇਸ਼ ਸਾਡਾ ਆਜ਼ਾਦ ਹੋ ਰਿਹਾ ਹੈ! ਸਤਿਗੁਰੂ ਰਾਮ ਸਿੰਘ ਜੀ ਦਾ ਚਿਤਵਿਆ ਸੁਪਨਾ ਸਾਕਾਰ ਹੋ ਰਿਹਾ ਹੈ। ਵਿਦੇਸ਼ੀਆਂ ਤੋਂ ਅਸੀਂ ਕੁਝ ਨਹੀਂ ਚਾਹੁੰਦੇ ਪਰ ਤੁਹਾਡੇ ਨਾਲ ਕੋਈ ਸੌਦਾ ਨਹੀਂ ਕਰਦੇ। ਸਤਿਗੁਰੂ ਜੀ ਨੇ ਫਿਰ ਕਿਹਾ, ਮੈਂ ਕੋਰੇ ਕਾਗ਼ਜ਼ ਤੇ ਦਸਤਖਤ ਕਰਦਾ ਹਾਂ ਅਤੇ ਐਲਾਨ ਕਰਦਾ ਹਾਂ ਕਿ ਅਸੀਂ ਸਦਾ ਕਾਂਗਰਸ ਨਾਲ ਰਹੇ ਹਾਂ ਅਤੇ ਇਵੇਂ ਹੀ ਰਹਾਂਗੇ, ਤੇ ਫਿਰ ਕੋਰੇ ਕਾਗ਼ਜ਼ ਤੇ ਦਸਤਖਤ ਕਰ ਦਿੱਤੇ ਤੇ ਕਿਹਾ ਤੁਸੀਂ ਜੋ ਚਾਹੋ, ਕਾਗਜ਼ ਤੇ ਲਿਖ ਲੈਣਾ। ਸਤਿਗੁਰਾਂ ਦੇ ਬਚਨ ਸੁਣ ਕੇ ਪੰਡਤ ਨਹਿਰੂ ਜੀ ਬਹੁਤ ਖ਼ੁਸ਼ ਹੋਏ ਤੇ ਉਹਨਾਂ ਦਾ ਸਤਿਗੁਰਾਂ ਅੱਗੇ ਸ਼ਰਧਾ ਨਾਲ ਸੀਸ ਝੁਕ ਗਿਆ।

ਸੰਪਰਕ: 9417769103

# ਘਰ ਦਾ ਮਾਲਕ... ਬੜਾ ਬਲੀ ਤੇ ਪ੍ਰਤਾਪ ਵਾਲਾ ਹੈ



-ਅਨਜਾਨ ਸੱਗੂ

"ਘਰ ਦਾ ਮਾਲਕ ਆਇਆ ਹੈ, ਬੜਾ ਬਲੀ ਤੇ ਪ੍ਰਤਾਪ ਵਾਲਾ ਹੈ।"—ਇਹ ਸ਼ਬਦ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਕਾਸ਼ ਲੈਣ ਸਮੇਂ 9 ਮਾਰਚ 1890 (ਚੇਤ ਵਦੀ ਤੀਜ 1946 ਬਿਕਰਮੀ) ਨੂੰ ਉਹਨਾਂ ਦੇ ਪਿਤਾ ਸਤਿਗੁਰੂ ਹਰੀ ਸਿੰਘ ਜੀ ਨੇ ਉਚਾਰੇ। ਮਾਤਾ ਜੀਵਨ ਕੌਰ ਉਹਨਾਂ ਦੇ ਮਾਤਾ ਜੀ ਹਨ।

ਸਤਿਗੁਰੂ ਹਰੀ ਸਿੰਘ ਜੀ 17 ਮਈ 1906 ਨਿਮਾਣੀ ਇਕਾਦਸ਼ੀ ਨੂੰ ਜੋਤੀ ਜੋਤ ਸਮਾਏ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਗੁਰਗੱਦੀ ਨੂੰ ਸੁਸ਼ੋਭਿਤ ਕੀਤਾ। ਉਹਨਾਂ ਕੋਲ ਪਹਿਲੇ ਸਤਿਗੁਰੂ ਸਾਹਿਬਾਨਾਂ ਦੀ ਕਿਰਪਾ ਅਤੇ ਰੂਹਾਨੀ ਸ਼ਕਤੀ ਤਾਂ ਹੈ ਹੀ ਸੀ, ਪਹਿਲਾਂ ਕੀਤੇ ਭਜਨ-ਬਾਣੀ ਦੀ ਕੋਈ ਕਮੀ ਨਹੀਂ ਸੀ ਪਰ ਉਹਨਾਂ ਆਖਿਆ, "ਮੈਂ ਬਿਹਾ ਨਹੀਂ ਖਾਣਾ, ਜਮਾ, ਹੋਇਆ ਬਹਿ ਕੇ ਵਰਤ ਕੇ ਮੁਕਾਣਾ ਨਹੀਂ"। ਅਤੇ ਜਪ ਪ੍ਰਯੋਗ ਦੀ ਸ਼ੁਰੂਆਤ ਕੀਤੀ—ਜੁਲਾਈ 1906, ਨੀਲੋਂ ਨਹਿਰ ਦੇ ਕੰਢੇ 'ਤੇ। ਇਹੀ ਜਪ-ਪ੍ਰਯੋਗ ਹਰ ਸਾਲ ਅਜੇ ਵੀ ਹੁੰਦਾ ਹੈ। ਹੁਣ ਇਹ ਅੱਸੂ ਦੇ ਮਹੀਨੇ (15 ਸਤੰਬਰ ਤੋਂ 15-16 ਅਕਤੂਬਰ) ਵਿੱਚ ਦੇਸ਼ਾਂ-ਵਿਦੇਸ਼ਾਂ ਵਿੱਚ ਕੀਤਾ ਜਾਂਦਾ ਹੈ। ਸ੍ਰੀ ਭੈਣੀ ਸਾਹਿਬ ਵਿਖੇ ਸੰਗਤ 8 ਘੰਟੇ ਰੋਜ਼ ਨਾਮ-ਸਿਮਰਨ ਕਰਦੀ ਹੈ। ਯੂ.ਕੇ। ਦੇ 5 ਸ਼ਹਿਰਾਂ ਵਿੱਚ ਕੀਤਾ ਜਾਂਦਾ ਹੈ। ਜਿਸ ਨਾਮ ਬਾਰੇ ਗੁਰਬਾਣੀ 'ਚ ਉਚਾਰਿਆ ਹੈ—

ਨਾਮ ਬਿਨਾ ਸਭਿ ਕੂੜੁ ਗਾਲੀ ਹੋਛੀਆ—

ਬਿਨ ਏਕ ਨਾਮ ਅਧਾਰ ਸਭ ਕਰਮ ਭਰਮ ਬਿਚਾਰ—

ਜਪ ਪ੍ਰਯੋਗ ਵਿੱਚ ਉਸੇ ਨਾਮ ਦਾ ਸਿਮਰਨ ਕੀਤਾ ਜਾਂਦਾ ਹੈ। ਜਪ ਪ੍ਰਯੋਗ ਨਾਮ ਸਿਮਰਨ ਨੂੰ ਖਾਸ ਸਮਾਂ ਦੇਣ ਲਈ ਕੀਤੀ ਪਹਿਲ ਕਦਮੀ ਹੈ। ਜਿਸ ਦਾ ਲਾਹਾ ਲੈਂਦੇ ਹੋਏ ਦੇਸ਼ਾਂ-ਵਿਦੇਸ਼ਾਂ ਦੀ ਸੰਗਤ ਪ੍ਰਭੂ-ਚਰਨਾਂ ਨਾਲ ਜੁੜਦੀ ਹੈ।

ਨਾਮ ਸਿਮਰਨ ਕਰਨ ਦੇ ਇਸ ਉਚੇਚੇ ਉੱਦਮ ਤੋਂ ਇਲਾਵਾ ਸਤਿਗੁਰੂ ਜੀ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਪਾਠਾਂ ਦੀ ਲੜੀ ਤੋਰੀ। ਸਵਾ ਲੱਖ ਪਾਠ ਕਰਵਾਏ ਅਤੇ ਭੋਗ ਪਵਾਏ। ਉਹਨਾਂ ਦੇ ਜੋਤੀ ਜੋਤ ਸਮਾਣ ਉਪਰੰਤ ਇਹ ਲੜੀ ਅਗਲੇ ਸਤਿਗੁਰੂ ਸਾਹਿਬਾਨਾਂ ਨੇ ਅੱਗੇ ਤੋਰੀ, ਕੁਛ ਸਾਲ ਪਹਿਲਾਂ 2019 'ਚ ਚੌਥੀ ਵਾਰ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਸਵਾ ਲੱਖ ਪਾਠਾਂ ਦੇ ਭੋਗ ਪਾਏ ਗਏ। ਗੁਰਬਾਣੀ ਦਾ ਪਠਨ-ਪਾਠਨ, ਗੁਰਬਾਣੀ ਨਾਲ ਜੁੜਨ ਦਾ ਇਕ ਖ਼ਾਸ ਉਪਰਾਲਾ।

ਇਕ ਸਮਾਂ ਐਸਾ ਸੀ ਜਦੋਂ ਗੁਲਾਮ ਭਾਰਤ ਦੀ ਅੰਗ੍ਰੇਜ਼ ਸਰਕਾਰ ਨੇ ਇਕ ਮਸ਼ੀਨੀ ਬੁੱਚੜਖਾਨਾ ਲਗਾਉਣ ਦੀ ਮੰਜੂਰੀ ਦੇ ਦਿੱਤੀ। ਇਸ ਵਿੱਚ ਹਜਾਰਾਂ ਪਸ਼ੂਆਂ, ਗਾਂਵਾਂ ਨੂੰ ਕਤਲ ਕਰਨ ਦੇ ਮਨਸੂਬੇ ਸਨ। ਸਤਿਗੁਰੂ ਜੀ ਨੇ ਸਵਾ ਲੱਖ ਚੰਡੀ ਦੀ ਵਾਰ ਦੇ ਪਾਠਾਂ ਦਾ ਹਵਨ ਕੀਤਾ। ਸੰਗਤ ਨੇ ਪੂਰੇ ਜੋਸ਼ ਨਾਲ ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਇਹ ਨੇਪਰੇ ਚਾੜ੍ਹਿਆ। ਫਲਸਰੂਪ ਬੁੱਚੜਖਾਨੇ ਦੀ ਮੰਜੂਰੀ ਰੱਦ ਕਰ ਦਿੱਤੀ ਗਈ।

ਨਾਮ ਜਪਣ ਤੇ ਗੁਰਬਾਣੀ ਪਠਨ ਦੇ ਜੋ ਉਪਰਾਲੇ ਸਤਿਗੁਰੂ ਜੀ ਨੇ ਕੀਤੇ ਉਹਨਾਂ ਸਦਕਾ ਆਪਾਂ ਆਖਦੇ ਹਾਂ—ਵੱਡੇ ਪ੍ਰਤਾਪ ਵਾਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਜਿਨ੍ਹਾਂ ਕਲਜੁਗ ਵਿੱਚ ਸੁੱਚ-ਸੋਧ ਤੇ ਨਾਮ-ਬਾਣੀ ਦਾ ਪ੍ਰਵਾਹ ਦੀਆ ਚਲਾਇ।

ਧਾਰਮਿਕ ਖੇਤਰ 'ਚ ਕੀਤੇ ਕੰਮ ਸਤਿਗੁਰੂ ਜੀ ਦੀ ਦੇਣ, ਉਹਨਾਂ ਦੀ ਸ਼ਖਸੀਅਤ ਦਾ ਇੱਕ ਹਿੱਸਾ ਹੈ।

1909 ਈ। ਵਿੱਚ ਸਿੱਖਾਂ ਦੀ ਵਿਆਹ ਦੀ ਪਰੰਪਰਾ ਅਨੰਦ ਮਰਯਾਦਾ ਉੱਤੇ ਕਾਨੂੰਨੀ ਸਵਾਲ ਚੁੱਕੇ ਗਏ। ਸਤਿਗੁਰੂ ਜੀ ਵੱਲੋਂ ਲਿਖੀ ਗਈ ਚਿੱਠੀ—ਕਿ ਅਸੀਂ ਗੁਰਬਾਣੀ 'ਚੋਂ ਲਾਵਾਂ ਪੜ੍ਹ ਕੇ ਅਨੰਦ ਕਾਰਜ ਦੀ ਰਸਮ ਨਾਲ ਪਿਛਲੇ 45 ਕੁ ਸਾਲਾਂ ਤੋਂ ਅਨੰਦ ਕਰ ਰਹੇ ਹਾਂ—ਅਨੰਦ ਮਰਯਾਦਾ ਨੂੰ ਕਾਨੂੰਨ ਪਰਵਾਨ ਕਰਨ ਲਈ ਫੈਸਲਾਕੁਨ ਆਧਾਰ ਬਣੀ ਅਤੇ 22 ਅਕਤੂਬਰ 1909 'ਚ ਸਿੱਖ ਮੈਰਿਜ ਐਕਟ ਪਾਸ ਹੋਇਆ।

ਅਗਲਾ ਅਹਿਮ ਘਟਨਾਕ੍ਰਮ ਸੀ, ਵਿਸ਼ਵ-ਯੁੱਧ-I। ਇਕ ਪਾਸੇ ਸਿੰਘ ਸਭਾ, ਚੀਫ ਖਾਲਸਾ ਦੀਵਾਨ, ਸੰਤ/ਮਹੰਤ/ਪੁਜਾਰੀ ਆਦਿ ਜਿਨ੍ਹਾਂ ਨੇ ਬ੍ਰਿਟਿਸ਼ ਰਾਜ ਦੇ ਹੱਕ ਵਿੱਚ ਲੜਨ ਲਈ 90 ਹਜ਼ਾਰ ਸਿੱਖਾਂ ਦੀ ਭਰਤੀ ਕਰਵਾਈ, ਇਹ ਪਹਿਲੇ ਦਿਨ ਤੋਂ ਹੀ ਬ੍ਰਿਟਿਸ਼ ਰਾਜ ਦੇ ਹਕ ਵਿੱਚ ਨਿੱਤਰੇ। ਮਹਾਤਮਾ ਗਾਂਧੀ ਨੇ ਵੀ ਅੰਗ੍ਰੇਜਾਂ ਦੀ ਮਦਦ ਕੀਤੀ ਤੇ ਗੁਜਰਾਤੀ ਨੌਜਵਾਨਾਂ ਨੂੰ ਭਰਤੀ

ਕਰਵਾਇਆ। ਇਹੀ ਹਾਲ ਦੂਜੇ ਵਿਸ਼ਵ ਯੁੱਧ ਵੇਲੇ ਵੀ ਸੀ। ਦੂਜੇ ਪਾਸੇ, ਸਤਿਗੁਰੂ ਜੀ ਨੇ ਕਿਹਾ, "ਮੈਂ ਤੁਹਾਨੂੰ ਕੋਈ ਮਦਦ ਨਹੀਂ ਦੇਣੀ।" ਨਤੀਜਨ ਇੱਕ ਵੀ ਕੂਕਾ/ਨਾਮਧਾਰੀ ਅੰਗ੍ਰੇਜ਼ ਫੌਜ ਵਿੱਚ ਭਰਤੀ ਨਹੀਂ ਹੋਇਆ।

ਆਪਾਂ ਜਲ੍ਹਿਆਂਵਾਲਾ ਬਾਗ ਗੋਲੀਕਾਂਡ ਬਾਰੇ ਜਾਣਦੇ ਹਾਂ। ਇਸੇ ਤਰ੍ਹਾਂ ਦਾ ਗੋਲੀਕਾਂਡ 1914 'ਚ ਬਜਬਜ ਘਾਟ (ਕੋਲਕਾਤਾ) ਵਿਖੇ ਹੋਇਆ। ਜਿਸਨੂੰ ਅਸੀਂ ਕਾਮਾਗਾਟਾਮਾਰੂ ਨਾਮ ਨਾਲ ਜਾਣਦੇ ਹਾਂ। ਸਤਿਗੁਰੂ ਜੀ ਨੇ ਇਸ ਦੀ ਸਖਤ ਨਿਖੇਧੀ ਕੀਤੀ, ਮਰਨ ਵਾਲਿਆਂ ਦੇ ਪਰਵਾਰਾਂ ਨਾਲ ਹਮਦਰਦੀ ਪ੍ਰਗਟ ਕੀਤੀ। ਪਰ ਹਰਮੰਦਰ ਸਾਹਿਬ ਦੇ ਸਰਬਰਾਹ ਅਰੂੜ ਸਿੰਘ ਨੇ ਤਾਂ ਜੀ ਹਜ਼ੂਰੀ ਦੀ ਹਦ ਕਰ ਦਿੱਤੀ—ਜਨਰਲ ਡਾਇਰ (ਜਿਹਨੇ ਜਲ੍ਹਿਆਂਵਾਲਾ ਬਾਗ 'ਚ ਗੋਲੀ ਚਲਵਾਈ) ਨੂੰ ਸਰੋਪਾ ਭੇਂਟ ਕੀਤਾ।

1920 ਹੋਲੇ ਦੌਰਾਨ, ਸਤਿਜੁਗ ਰਸਾਲਾ ਸ਼ੁਰੂ ਕੀਤਾ ਗਿਆ। ਮੁੱਢੋਂ ਹੀ ਇਸ ਦੀ ਸੁਰ ਬ੍ਰਿਟਿਸ਼ ਰਾਜ ਵਿਰੋਧੀ ਅਤੇ ਭਾਰਤ ਦੀ ਅਜ਼ਾਦੀ ਦੇ ਹਕ ਵਾਲੀ ਰਹੀ। ਇਸ ਕਰ ਕੇ ਇਹ ਪਰਚਾ ਫੌਜ ਵਿੱਚ ਪੜ੍ਹਨਾ ਮੰਜੂਰ ਨਹੀਂ ਸੀ।

1920 ਵਿੱਚ ਹੀ ਕਾਂਗਰਸ ਨੇ ਅਸਹਿਯੋਗ ਅੰਦੋਲਨ ਦੇ ਰਾਹ 'ਤੇ ਤੁਰਨਾ ਸ਼ੁਰੂ ਕੀਤਾ। ਕਾਂਗਰਸ ਦਾ ਅਸਹਿਯੋਗ ਸਤਿਗੁਰੂ ਰਾਮ ਸਿੰਘ ਜੀ ਦੇ ਅਸਹਿਯੋਗ ਤੋਂ ਕਿਤੇ ਘੱਟ ਸੀ ਪਰ ਫਿਰ ਵੀ ਪੂਰਨ ਅਜ਼ਾਦੀ ਪ੍ਰਾਪਤ ਕਰਨ ਦੇ ਰਾਹ ਨੂੰ ਨਾਮਧਾਰੀ ਕਾਂਗਰਸ ਦੇ ਨਾਲ ਹੋ ਤੁਰੇ। ਉਹਨਾਂ ਅਜ਼ਾਦੀ ਲਈ ਹੋਣ ਵਾਲੀਆਂ ਕਾਨਫ੍ਰੰਸਾਂ, ਜਲਸੇ ਆਦਿ ਵਿੱਚ ਭਰਪੂਰ ਭੂਮਿਕਾ ਨਿਭਾਈ। ਪੰ। ਨਹਿਰੂ, ਪ੍ਰਤਾਪ ਸਿੰਘ ਕੈਰੋਂ ਆਦਿ ਨਾਲ ਸੰਬੰਧ ਬਣੇ। ਕਈ ਸਵਤੰਤਰਤਾ ਸੰਗਰਾਮੀਆਂ—ਸ਼ਹੀਦ ਭਗਤ ਸਿੰਘ, ਬਾਬਾ ਸੋਹਨ ਸਿੰਘ ਭਕਨਾ, ਤੇਜਾ ਸਿੰਘ ਸੁਤੰਤਰ ਆਦਿ ਨੇ ਨਾਮਧਾਰੀਆਂ ਤੋਂ ਸੇਧ ਲਈ ਤੇ ਨਾਲ ਜੁੜੇ ਰਹੇ।

ਉਸ ਸਮੇਂ ਸਿੱਖ ਸਮਾਜ ਕਈ ਫਿਰਕਿਆਂ ਵਿੱਚ ਵੰਡਿਆ ਹੋਇਆ ਸੀ। ਕੋਈ ਗੁਰੂ ਸਿੱਖ ਪਰੰਪਰਾ ਵਿੱਚ ਕੇਵਲ ਗੁਰੂ ਨਾਨਕ ਪਾਤਸ਼ਾਹ ਤਕ ਸ਼ਰਧਾ ਰਖਦਾ ਸੀ, ਕੋਈ ਅੱਠਵੀਂ ਪਾਤਸ਼ਾਹੀ ਤਕ ਤੇ ਕੋਈ ਦਸਮ ਪਾਤਸ਼ਾਹ ਤਕ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਾਰੇ ਸਿੱਖ ਪੰਥ ਨੂੰ ਇਕੱਠਾ ਕਰਨ ਲਈ ਅਕਤੂਬਰ 1934 ਵਿੱਚ ਸ੍ਰੀ ਭੈਣੀ ਸਾਹਿਬ ਵਿਖੇ 'ਗੁਰੂ ਨਾਨਕ ਨਾਮ ਲੇਵਾ ਕਾਨਫ੍ਰੰਸ' ਬੁਲਾਈ—ਗੁਰੂ ਨਾਨਕ ਦੇਵ ਜੀ ਦੇ ਸਾਰੇ ਸਿੱਖਾਂ ਦੀ ਕਾਨਫ੍ਰੰਸ। ਕੋਈ ਉਹਨਾਂ ਦੇ ਕੁਛ ਜਾਨਸ਼ੀਨਾਂ (ਉੱਤਰਾਧਿਕਾਰੀ) ਨੂੰ ਮੰਨੇ, ਇਕ ਨੂੰ ਮੰਨੇ ਜਾਂ ਇਕ ਜਾਨਸ਼ੀਨ ਨੂੰ ਵੀ ਨਾ ਮੰਨੇ—ਇਹ ਸਵਾਲ ਹੀ ਨਹੀਂ ਸੀ। ਇਕ ਦੂਜੀ ਧਿਰ ਨੇ ਕਿਹਾ ਉਹ ਤਾਂ ਆਉਣਗੇ ਜੇ ਦਸਾਂ ਪਾਤਿਸ਼ਾਹੀਆਂ ਦੀ ਅਰਦਾਸ ਹੋਏ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਵਿਸ਼ਾਲਤਾ, ਉਹਨਾਂ ਸ੍ਰੀ ਭੈਣੀ ਸਾਹਿਬ ਵਿੱਚ—ਏਕਤਾ ਲਈ—ਉਸ ਧਿਰ ਵੱਲੋਂ ਦਸਾਂ ਪਾਤਿਸ਼ਾਹੀਆਂ ਦੀ ਅਰਦਾਸ ਕਰਨੀ ਪਰਵਾਨ ਕਰ ਲਈ। ਇਸ ਤਰ੍ਹਾਂ ਦੀ ਛੋਟ ਕੌਣ ਦੇ ਸਕਦਾ ਹੈ। ਕਾਨਫ੍ਰੰਸ ਸਫਲ ਸਿੱਧ ਹੋਈ। ਇਹ ਪਰਵਾਨ ਕੀਤਾ ਗਿਆ ਕਿ ਗੁਰਬਾਣੀ ਦਾ ਪਰਚਾਰ ਕੀਤਾ ਜਾਣਾ ਚਾਹੀਦਾ ਹੈ—ਮੰਡਨ ਰਾਹੀਂ, ਖੰਡਨ ਰਾਹੀਂ ਨਹੀਂ। ਇਸੇ ਤਰ੍ਹਾਂ ਆਪ ਜੀ ਨੇ ਇਕ ਕਾਨਫ੍ਰੰਸ ਪੰਜਾਬੀ ਬੋਲੀ ਦੇ ਪਰਚਾਰ, ਪਰਸਾਰ ਤੇ ਵਿਕਾਸ ਲਈ ਕੀਤੀ ਤੇ ਇਕ ਹਿੰਦੂ-ਸਿੱਖ ਮਿਲਾਪ ਕਾਨਫ੍ਰੰਸ 1941 'ਚ ਕੀਤੀ।

ਇਕ ਹੋਰ ਵੱਡਾ ਤੇ ਦਰਦਨਾਕ ਘਟਨਾਚੱਕਰ ਆ ਰਿਹਾ ਸੀ, ਜਿਸ ਨਾਲ ਸਤਿਗੁਰੂ ਜੀ ਦੀ ਦੇਣ ਦਾ ਸਮਾਜਿਕ ਪੱਖ ਹੋਰ ਉਜਾਗਰ ਹੋਇਆ। ਇਹ ਸੀ ਵੰਡ—ਭਾਰਤੀ ਉਪਮਹਾਦੀਪ ਦੀ ਵੰਡ—15 ਅਗਸਤ 1947 ਨੂੰ।

ਸਤਿਗੁਰੂ ਜੀ ਨੇ ਮੁੜ ਵਸੇਬੇ ਲਈ ਓਟੂ ਨੇੜੇ, ਸਿਰਸਾ (ਤਦਵਕਤੀ ਤਹਿਸੀਲ) ਵਿੱਚ 12430 ਏਕੜ ਜ਼ਮੀਨ ਵੰਡ ਤੋਂ ਚੰਗਾ ਸਮਾਂ ਪਹਿਲਾਂ ਹੀ ਖਰੀਦ ਲਈ। ਮਾਰਚ 1947 ਸ਼ੇਖੂਪੁਰ ਬੇਦਾਦ, ਗੁਜਰਾਂਵਾਲਾਂ ਹੋਲੇ ਸਮੇਂ ਆਪ ਜੀ ਨੇ ਹੁਕਮ ਕੀਤਾ ਕਿ ਪੱਛਮੀ ਪੰਜਾਬ 'ਚ ਆਪਣੇ ਘਰਾਂ ਦਾ ਮੋਹ ਛੱਡ ਕੇ, ਜ਼ਰੂਰੀ ਕਪੜਾ-ਲੀੜਾ ਸਾਂਭ ਕੇ ਰਾਵੀ ਪਾਰ ਕਰ ਜਾਓ। ਸਤਿਗੁਰੂ ਜੀ ਆਪ ਪਿੰਡਾਂ, ਸ਼ਹਿਰਾਂ 'ਚ ਗਏ, ਕਈ ਥਾਈਂ ਵੱਡੇ ਬਾਬਾ ਜੀ (ਸਤਿਗੁਰੂ ਜਗਜੀਤ ਸਿੰਘ ਜੀ) ਨੂੰ ਭੇਜਿਆ—ਇਹ ਕਹਿਣ ਲਈ ਕਿ ਸੁਰੱਖਿਆ ਲਈ ਰਾਵੀ ਟੱਪ ਜਾਓ। ਆਪ ਜੀ ਨੇ ਬਾਲਮੀਕੀ ਮੰਦਰ, ਦਿੱਲੀ 'ਚ ਮਹਾਤਮਾ ਗਾਂਧੀ ਨੂੰ ਜ਼ੋਰ ਦੇ ਕੇ ਕਿਹਾ ਕਿ ਉਹ ਆਪਣਾ ਰਸੂਖ ਵਰਤ ਕੇ ਇਸ ਵੰਡ ਨੂੰ ਰੁਕਵਾਣ। ਪਰ ਉਹ ਨਾ ਮੰਨੇ। ਖੈਰ ਨਤੀਜਾ ਖ਼ੂਨ ਨਾਲ ਭਿੱਜਿਆ ਪੰਜਾਬ ਸਾਨੂੰ ਪਤਾ ਹੈ। ਲੱਖਾਂ ਮਾਰੇ ਗਏ, ਕਿਤੇ ਵੱਧ ਬੇਘਰ ਹੋ ਗਏ। ਪਰ ਜਿਹਨਾਂ ਹੁਕਮ ਮੰਨਿਆ ਉਹਨਾਂ ਦਾ ਵਾਲ ਵੀ ਵਿੰਗਾ ਨਹੀਂ ਹੋਇਆ। ਨਾ ਹੀ ਨਾਮਧਾਰੀ ਇਸ ਕਤਲੋਗਾਰਤ ਕਰਨ ਵਾਲਿਆਂ ਦੀ ਭੀੜ ਵਿੱਚ ਸ਼ਾਮਲ ਹੋਏ।

ਸਾਡੇ ਸਮਾਜ ਨੂੰ ਇਸ ਵਿਰਾਟ ਤੇ ਪ੍ਰਤਾਪਵਾਨ ਸ਼ਖਸੀਅਤ ਦੇ ਇਹਨਾਂ ਉਪਕਾਰਾਂ ਸਦਕਾ ਹੀ ਅਸੀਂ ਆਖਦੇ ਹਾਂ—ਵੱਡੇ ਪ੍ਰਤਾਪ ਵਾਲੇ ਸਤਿਗੁਰੂ ਪ੍ਰਤਾਪ ਸਿੰਘ ਜੀ।

ਸੰਪਰਕ: +447939165412

# ਸੁਚ ਸੋਧ ਨਾਮ ਬਾਣੀ ਦਾ ਪ੍ਰਵਾਹ ਚਲਾਉਣ ਵਾਲੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ



-ਸਤਵੰਤ ਕੌਰ

"ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਿਮਰੀਐ ਜਿਨਾਂ ਕਲਿਜੁਗ ਵਿੱਚ ਸੁਚ ਸੋਧ ਨਾਮ ਬਾਣੀ ਦਾ ਪ੍ਰਵਾਹ ਦਿੱਤਾ ਚਲਾਇ।" ਅਰਦਾਸ ਪਾਤਸ਼ਾਹੀ ਬਾਰ੍ਹਵੀਂ ਦੀ ਇਹ ਤੁੱਕ ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ਸਾਧ ਸੰਗਤ ਲਈ ਕੀਤੇ ਉਪਕਾਰਾਂ ਨੂੰ ਦਰਸ਼ਾਉਂਦੀ ਹੈ। ਸਤਿਗੁਰੂ ਜੀ ਨੇ ਆਪਣੇ ਰਹਿਬਰ ਸਤਿਗੁਰੂ ਰਾਮ ਸਿੰਘ ਜੀ ਅਤੇ ਸਤਿਗੁਰੂ ਹਰੀ ਸਿੰਘ ਜੀ ਦੇ ਕਾਰਨਾਮੇ ਅਤੇ ਪੂਰਨਿਆਂ ਨੂੰ ਮੁੱਖ ਰਖਦੇ ਹੋਏ ਆਪਣੇ ਜੀਵਨ ਵਿੱਚ ਅਜਿਹੇ ਕਾਰਜਕ੍ਰਮ ਉਲੀਕੇ, ਅਜਿਹਾ ਪੱਖ ਚੁਣਿਆ ਜਿਸ ਤੇ ਚੱਲ ਕੇ ਕਲਿਜੁਗ ਵਿੱਚ ਸਤਿਜੁਗੀ ਵਾਤਾਵਰਨ ਦੀ ਰਚਨਾ ਹੋਈ। ਸਾਧ ਸੰਗਤ ਨੂੰ ਅਜਿਹਾ ਪੱਥ ਪ੍ਰਦਰਸ਼ਕ ਮਿਲਿਆ ਜਿੰਨੇ ਸਾਧ ਸੰਗਤ ਨੂੰ ਸੁਚ, ਸੋਧ, ਬਾਣੀ ਅਤੇ ਨਾਮ ਨਾਲ ਜੋੜਿਆ ਤੇ ਸਿੱਧੇ ਰਸਤੇ ਪਾਇਆ, ਮਨੁੱਖੀ ਜੀਵਨ ਸਫਲ ਕਰਨ ਦੀ ਜਾਚ ਸਿਖਾਈ।

ਆਪਣੇ ਜੀਵਨ ਕਾਲ ਵਿੱਚ ਭਾਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਜ਼ਾਦੀ ਦੀ ਲੜਾਈ ਵਿੱਚ ਪੂਰਾ ਯੋਗਦਾਨ ਪਾਇਆ, ਰਾਜੈਨਤਿਕ ਸਰਗਰਮੀਆਂ ਵਿੱਚ ਵਿਅਸਤ ਰਹੇ, ਪੰਥਕ ਜਿੰਮੇਵਾਰੀਆਂ ਵੀ ਬਹੁਤ ਸੁਚੱਜੇ ਢੰਗ ਨਾਲ ਨਿਭਾਈਆਂ, ਸਰਵ ਧਰਮ ਸੰਮੇਲਨ ਅਤੇ ਵਿਸ਼ਵ ਪੰਜਾਬੀ ਕਾਨਫਰੰਸ ਕਰਵਾਏ ਪਰ ਧਰਮ ਨੂੰ ਹਮੇਸ਼ਾ ਮੁੱਖ ਰਖਿਆ। ਕੋਈ ਕੰਮ ਕਿੱਡਾ ਵੀ ਮਹਾਨ, ਜਰੂਰੀ ਜਾਂ ਲਾਭਦਾਇਕ ਕਿਉਂ ਨਾ ਹੋਵੇ, ਆਪ ਜੀ ਨੇ ਕਰਨ ਦਾ ਆਦੇਸ਼ ਨਹੀਂ ਦਿੱਤਾ ਜਿਸ ਵਿੱਚ ਧਰਮ, ਮਰਿਆਦਾ ਅਤੇ ਗੁਰੂ ਮੰਤਰ ਨਾਮ ਸਿਮਰਨ ਨੂੰ ਹਾਨੀ ਪੁੱਜੇ ਜਾਂ ਮਨੁੱਖ ਵਿੱਚ ਪਸ਼ੂ ਸੁਭਾਅ ਪੈਦਾ ਕਰੇ ਜਾਂ ਉਸ ਵਿੱਚ ਸਵਾਰਥ ਵਧਾਏ। ਆਪ ਜੀ ਨੇ ਅਜਿਹੇ ਹਰ ਕੰਮ ਨੂੰ ਆਪਣਾ ਸਮਰਥਨ ਦਿੱਤਾ ਜਿਸ ਨਾਲ ਆਤਮਕ ਬੱਲ ਵਧੇ ਅਤੇ ਮਨ ਨੂੰ ਸ਼ਾਂਤੀ ਮਿਲੇ। ਮਨੁੱਖ ਹਉਮੈ ਤੋਂ ਉੱਚਾ ਉੱਠ ਕੇ ਦੇਸ਼ ਦੀ ਅਤੇ ਮਨੁੱਖਤਾ ਦੀ ਸੇਵਾ ਕਰ ਸਕੇ। ਆਪ ਜੀ ਦਾ ਇਹ ਦ੍ਰਿੜ ਵਿਸ਼ਵਾਸ ਸੀ ਕਿ ਬੁਰਾਈ ਨਾਲ ਭਲਾਈ ਕਦੇ ਵੀ ਪੈਦਾ ਨਹੀਂ ਹੋ ਸਕਦੀ। ਗਲਤ ਕਦਮ ਸੱਚਾਈ ਦੀ ਰਾਹ ਤੇ ਟਿੱਕ ਹੀ ਨਹੀਂ ਸਕਦਾ।

ਆਪ ਜੀ ਨੇ ਪੰਥ ਦੀ ਸਰਵਪੱਖੀ ਬੇਹਤਰੀ ਵਾਸਤੇ ਕਾਰਜ ਉਲੀਕੇ, ਪਹਿਲਾਂ ਆਪ ਕਰਕੇ ਦਿਖਾਇਆ ਫੇਰ ਸਾਧ ਸੰਗਤ ਨੂੰ ਆਦੇਸ਼ ਦਿੱਤਾ। ਨਾਮ ਅਤੇ ਭਜਨ ਨਾਲ ਜੋੜਨ ਲਈ ਸਤਿਗੁਰੂ ਜੀ ਨੇ ਪਹਿਲਾਂ ਆਪ ਸਵਾ ਮਹੀਨਾ ਲਗਾਤਾਰ ਨੀਲੋਂ ਦਰਿਆ ਦੇ ਕੰਢੇ ਬੈਠ ਕੇ ਤਪ ਕੀਤਾ ਤੇ ਅੱਸੂ ਦਾ ਮੇਲਾ (ਜਿਸ ਨੂੰ ਜਪ ਪ੍ਰਯੋਗ ਮੇਲਾ ਵੀ ਆਖਦੇ ਹਨ) 1906 ਤੋਂ ਆਰੰਭਿਆ। ਸਾਧ ਸੰਗਤ ਨੇ ਇੱਕ ਦਿਨ ਵਿੱਚ ਅੱਠ-ਅੱਠ ਘੰਟੇ ਭਜਨ ਕਰਨ ਦਾ ਅਭਿਆਸ ਕੀਤਾ। ਉਪਰੰਤ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਮੇਲੇ ਨੂੰ ਨਵਾਂ ਰੂਪ ਪ੍ਰਦਾਨ ਕੀਤਾ। ਆਪ ਜੀ ਨੇ ਪੂਰੇ ਵਿਸ਼ਵ ਵਿੱਚ ਅਤੇ ਪੂਰਾ-ਪੂਰਾ ਸਾਲ ਜਪ ਪ੍ਰਯੋਗ ਕਰਵਾ ਕੇ ਸਾਧ ਸੰਗਤ ਨੂੰ ਨਾਮ ਨਾਲ ਜੋੜਿਆ। ਹੁਣ ਹਾਜ਼ਰਾ ਹਜ਼ੂਰ ਸਤਿਗੁਰੂ ਉਦੈ ਸਿੰਘ ਜੀ ਇਸ ਵਿੱਚ ਹੋਰ ਵਾਧਾ ਕਰ ਰਹੇ ਹਨ। ਨਾਮ ਜਪਣ ਦੀ ਰੀਤ ਨੂੰ ਨਿਰੰਤਰ ਅੱਗੇ ਚਲਾ ਰਹੇ ਹਨ। ਸਤਿਗੁਰੂ ਜਗਜੀਤ ਸਿੰਘ ਜੀ ਨੇ ਨਿਰੰਤਰ ਭਜਨ ਵਰਨੀਆਂ ਦੀ ਅਰੰਭਤਾ ਕੀਤੀ। ਸਾਧ ਸੰਗਤ ਨੂੰ ਸਤਿਜੁਗੀ ਰਸਤਾ ਦਿਖਾਇਆ ਜੋ ਅੱਜ ਵੀ ਨਿਰੰਤਰ ਚਲ ਰਹੀਆਂ ਹਨ ਜਿਸ ਵਿੱਚ ਨੌਜਵਾਨ ਪੂਰੀ ਮਰਿਯਾਦਾ ਵਿੱਚ ਰਹਿ ਕੇ ਆਪਣਾ ਹਿੱਸਾ ਪਾਉਂਦੇ ਹਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਿੱਖਾਂ ਨੂੰ ਆਦੇਸ਼ ਦਿੱਤਾ "ਜੋ ਹਰ ਰੋਜ਼ ਇੱਕ ਘੰਟਾ ਨਾਮ ਸਿਮਰਨ ਕਰੇਗਾ ਮੈਂ ਦਰਗਾਹ ਵਿੱਚ ਉਸਦਾ ਜਾਮਨ ਹੋਵਾਂਗਾ।" ਆਪ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਰਹਿਤਨਾਮੇ ਵਿੱਚ ਲਿਖੇ ਆਦੇਸ਼ ਨੂੰ ਹਮੇਸ਼ਾ ਮੁਖ ਰਖਿਆ—

"ਬਾਣੀ ਪੜਨੀ, ਜੇ ਕੰਠ ਨ ਹੋਵੇ ਕੰਠ ਕਰ ਲੈਣੀ
ਸਰਬ ਮਾਈ ਬੀਬੀ, ਸਰਬ ਬੁਢੇ ਬਾਲੇ ਨੇ।"
"ਭਜਨ ਅਠੇ ਪਹਰ ਕਰਨਾ ਗੁਰੂ ਸੱਚੇ ਦਾ।"

ਬਾਣੀ ਨਾਲ ਜੋੜਨ ਲਈ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਵਾ ਲੱਖ ਪਾਠ ਸਾਧ ਸੰਗਤ ਤੋਂ ਕਰਵਾਏ। ਆਦਿ ਸ੍ਰੀ ਗ੍ਰੰਥ ਸਾਹਿਬ ਦੇ ਸਵਾ ਲੱਖ ਪਾਠ ਸਾਧ ਸੰਗਤ ਨੇ ਕੀਤੇ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸ ਰੀਤ ਨੂੰ ਲਗਾਤਾਰ ਅਗੇ ਚਲਾਉਣ ਦਾ ਆਦੇਸ਼ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਦਿੱਤਾ (ਜੋ ਉਸ ਵੇਲੇ ਬੇਅੰਤ ਜੀ ਸਨ) ਇਸ ਆਦੇਸ਼ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਿਰ ਮੱਥੇ ਲਿਆ। ਦੋ ਵਾਰੀ ਇਹੋ ਸਵਾ ਲੱਖ

ਪਾਠਾਂ ਦਾ ਭੋਗ ਪਾਇਆ ਤੇ ਹੁਣ ਇਸ ਰੀਤ ਨੂੰ ਸਤਿਗੁਰੂ ਉਦੈ ਸਿੰਘ ਜੀ ਚਲਾ ਰਹੇ ਹਨ। ਸਾਧ ਸੰਗਤ ਨੂੰ 11000 ਪਾਠ ਕਰਨ ਦਾ ਹੁਕਮ ਹੈ। ਇੱਕ ਵਾਰ 11000 ਪਾਠਾਂ ਦੇ ਭੋਗ ਪੈ ਚੁੱਕੇ ਹਨ।

ਇਤਨਾਂ ਹੀ ਨਹੀਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹਵਨ ਯੱਗ ਅਤੇ ਚੰਡੀ ਦੀ ਵਾਰ ਦੇ ਸਵਾ ਲੱਖ ਪਾਠਾਂ ਦੇ ਵੀ ਭੋਗ ਪਾਏ ਜਿਸ ਵਿੱਚ ਸਾਧ ਸੰਗਤ ਨੇ ਸੋਧ ਮਰਿਯਾਦਾ ਵਿੱਚ ਰਹਿ ਕੇ ਵੱਧ-ਚੜ੍ਹ ਕੇ ਹਿੱਸਾ ਪਾਇਆ। ਇਹ ਰੀਤ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸਤਿਗੁਰੂ ਉਦੈ ਸਿੰਘ ਜੀ ਨੇ ਜਾਰੀ ਰੱਖੀ ਹੈ ਕਦੇ ਵੀ ਇਸ ਵਿੱਚ ਘਾਟ ਨਹੀਂ ਆਉਣ ਦਿੱਤੀ। ਹਵਨ ਕੁੰਡ ਨੂੰ ਇੱਕ ਆਧੁਨਿਕ ਰੂਪ ਦਿੱਤਾ ਗਿਆ ਹੈ ਜਿਸ ਵਿੱਚ ਘਿਉ ਅਤੇ ਪਾਣੀ ਪਾਉਣ ਵਾਸਤੇ ਆਟੋਮੈਟਿਕ ਤਰੀਕਾ ਅਪਣਾਇਆ ਗਿਆ ਹੈ।

ਇਸ ਤਰ੍ਹਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੁਚ ਸੋਧ ਅਤੇ ਨਾਮ ਬਾਣੀ ਦਾ ਪ੍ਰਸਾਰ ਕੀਤਾ। ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਨੂੰ ਹਮੇਸ਼ਾ ਯਾਦ ਰੱਖਿਆ।

"ਭਜਨ ਬਾਣੀ ਤੋਂ ਬਿਨਾਂ ਭਾਵੇਂ ਕੋਈ ਕਿਤਨਾ ਹੀ ਕੰਮ ਕਰੇ ਰਿਜਕ ਦਾ ਵਾਧਾ ਨਹੀਂ ਹੁੰਦਾ। ਭਜਨ ਬਾਣੀ ਵਾਲਿਆਂ ਦੇ ਥੋੜ੍ਹੇ ਪਦਾਰਥ ਵਿੱਚ ਹੀ ਗੁਰੂ ਬਰਕਤ ਪਾ ਦੇਂਦਾ ਹੈ।"

ਇਸ ਮਹਾਂ ਵਾਕ ਨੂੰ ਯਾਦ ਕਰਦੇ ਹੋਏ ਆਪਜੀ ਅਕਸਰ ਫਰਮਾਉਂਦੇ—

"ਨਾਮਧਾਰੀ ਪੰਥ ਵਿੱਚ ਅਜਿਹਾ ਕੋਈ ਵੀ ਕੰਮ ਕਾਰਗਰ ਨਹੀਂ ਹੋ ਸਕਦਾ ਜਿਸ ਦੇ ਕਾਮੇ ਕੇਵਲ ਸਰਮਾਏ ਦੇ ਉਪਾਸਕ, ਪੰਥਕ ਮਰਿਯਾਦਾ ਦੇ ਅਸੂਲਾਂ ਤੋਂ ਬੇਪਰਵਾਹ ਹੋਣ ਅਤੇ ਜਿੰਨ੍ਹਾਂ ਦੀ ਰੋਜ਼ਾਨਾ ਕਿਰਤ ਵਿੱਚ ਭਜਨ ਬਾਣੀ, ਨਾਮ ਸਿਮਰਨ, ਰਹਿਤ ਮਰਿਯਾਦਾ ਵਿੱਚ ਉੱਕਾ ਹੀ ਕੋਈ ਦਿਲਚਸਪੀ ਨਾ ਹੋਵੇ।"

ਆਪ ਜੀ ਨੂੰ ਪੂਰਾ ਵਿਸ਼ਵਾਸ ਸੀ ਕਿ ਨਾਮ ਸਿਮਰਨ ਅਤੇ ਭਜਨ ਬਾਣੀ ਜੋ ਸਤਿਗੁਰੂ ਰਾਮ ਸਿੰਘ ਜੀ ਨੇ ਆਰੰਭ ਕੀਤਾ ਭੁੱਲੀ ਭਟਕੀ ਦੁਨੀਆਂ ਨੂੰ ਸਿੱਧੇ ਰਾਹ ਪਾਵੇਗਾ, ਹਨੇਰੇ ਤੋਂ ਚਾਨਣ ਵੱਲ ਲੈ ਜਾਵੇਗਾ ਅਤੇ ਪਥ ਪ੍ਰਦਰਸ਼ਨ ਕਰੇਗਾ।

ਸਤਿਗੁਰੂ ਪ੍ਰਤਾਪ ਸਿੰਘ ਜੀ ਪੰਥਕ ਬੇਹਤਰੀ ਚਾਹੁਣ ਵਾਲਿਆਂ ਨੂੰ ਸਦਾ ਆਦੇਸ਼ ਦਿਆ ਕਰਦੇ ਸੀ—

"ਪੰਥਕ ਉੱਨਤੀ ਦੀ ਰੀਝ ਪਗਡੰਡੀ ਤੇ ਤੁਰਨ ਵਾਲੇ ਹਰ ਇਕ ਲਈ ਇਹ ਬਹੁਤ ਹੀ ਜਰੂਰੀ ਹੈ ਕਿ ਉਹ ਕਿੱਡਾ ਜਰੂਰੀ ਕੰਮ ਕਿਉਂ ਨਾ ਕਰਦਾ ਹੋਵੇ ਭਜਨ ਬਾਣੀ, ਨਾਮ ਸਿਮਰਨ ਆਦਿ ਨਾਮਧਾਰੀ ਬੁਨਿਆਦੀ ਅਸੂਲ ਤੋਂ ਗਾਫਲ ਹੈ ਤਾਂ ਉਹ ਸਾਡੇ ਪਿਆਰ ਦਾ ਸਾਂਝੀਵਾਲ ਨਹੀਂ। ਅਸੀਂ ਆਪਣੇ ਪੰਥ ਦੇ ਹਰ ਇੱਕ ਨਾਮਧਾਰੀ ਤੋਂ ਇਹ ਆਸ ਰੱਖਦੇ ਹਾਂ ਕਿ ਉਹ ਦੇਸ਼ ਭਗਤ, ਅਹਿੰਸਕ ਤੇ ਸੱਚਾ ਹੋਵੇ।"

ਮੈਨੇਜਰ,
ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ, ਨਵੀਂ ਦਿੱਲੀ
ਸੰਪਰਕ: 9212594349

## ਹੋਲੀ ਦਾ ਤਿਉਹਾਰ



– ਬਾਜ ਸਿੰਘ ਮਹਿਲੀਆ

ਆਇਆ ਹੋਲੀ ਦਾ ਤਿਉਹਾਰ,
ਸਭ ਨੂੰ ਚੜ੍ਹਿਆ ਖੁਮਾਰ।
ਬੱਚੇ ਬੁੱਢੇ ਅਤੇ ਜਵਾਨ,
ਢੋਲ ਦੀ ਥਾਪ 'ਤੇ ਭੰਗੜੇ ਪਾਣ।
ਰੋਸੇ-ਗਿਲੇ ਨਾ ਕੋਈ ਮਲਾਲ,
ਮੁੱਠਾਂ ਭਰ-ਭਰ ਪਾਉਣ ਗੁਲਾਲ।
ਬੱਚਿਆਂ ਢੇਰ ਸਾਰੇ ਰੰਗ ਘੋਲੇ,
ਫਿਰਦੇ ਗਲੀਆਂ ਵਿੱਚ ਬਣ ਟੋਲੇ।
ਹੱਥਾਂ ਵਿੱਚ ਫੜੀਆਂ ਪਿਚਕਾਰੀਆਂ,
'ਹੋਲੀ' ਕਹਿ ਮਾਰਨ ਕਿਲਕਾਰੀਆਂ।
ਕੱਪੜੇ, ਮੂੰਹ, ਸਿਰ ਸਭ ਦੇ ਰੰਗੇ,
ਫਿਰ ਵੀ ਲੱਗਦੇ ਬੜੇ ਹੀ ਚੰਗੇ।
ਰੰਗਾਂ ਦਾ ਤਿਉਹਾਰ ਇਹ ਖਾਸ,
ਪ੍ਰਹਿਲਾਦ ਨਾਲ ਜੁੜਿਆ ਇਤਿਹਾਸ।
ਹੋਲਿਕਾ ਅੱਗ ਵਿੱਚ ਸੜ ਕੇ ਮੋਈ,
ਪਰ ਅੱਗ ਨਾ ਪ੍ਰਹਿਲਾਦ ਨੂੰ ਛੂਹੀ।
ਨਰਸਿੰਘ ਰੂਪ ਧਾਰ ਆਏ ਭਗਵਾਨ,
ਹਰਨਾਕਸ਼ ਦਾ ਤੋੜਿਆ ਅਭਿਮਾਨ।
ਹੰਕਾਰੀ ਦਾ ਘੋਗਾ ਕੀਤਾ ਚਿੱਤ,
ਰੱਬ ਦੇ ਭਗਤ ਦੀ ਹੋਈ ਜਿੱਤ।
ਆਓ ਰਲ ਮਿਲ ਹੋਲੀ ਮਨਾਈਏ,
ਪਿਆਰ ਏਕੇ ਦੀ ਸਾਂਝ ਵਧਾਈਏ।

ਸੰਪਰਕ: 99154-73376

# ਸਤਿਗੁਰੂ ਦੇ ਸਿੱਖ

*ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਣਗਿਣਤ ਸਿੱਖਾਂ 'ਤੇ ਉਪਕਾਰ ਕੀਤੇ। ਉਹਨਾਂ ਵਿੱਚੋਂ ਕੁਝ ਸਿੱਖਾਂ ਜਿਹਨਾਂ ਨੇ ਸਤਿਗੁਰੂ ਜੀ ਤੋਂ ਵਰ ਪ੍ਰਾਪਤ ਕਰ ਕੇ ਆਪਣਾ ਜੀਵਨ ਸਫਲ ਕੀਤਾ,ਉਹਨਾਂ ਦਾ ਵਰਨਣ ਵਰਿਆਮ ਦੇ ਅਗਲੇ ਪੰਨਿਆਂ ਤੇ ਕਰ ਰਹੇ ਹਾਂ।*

## ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸਾਡੇ ਪਰਵਾਰ ਤੇ ਕੀਤਾ ਪਰਉਪਕਾਰ



-ਕੁਲਦੀਪ ਸਿੰਘ ਫਲੋਰਾ, ਯੂ.ਕੇ.

ਮੈਂ ਕਈ ਪਰਵਾਰਾਂ ਦੀਆਂ ਕਹਾਣੀਆਂ ਸੁਣੀਆਂ ਹਨ ਕਿ ਕਿਵੇਂ ਉਹਨਾਂ ਦੇ ਪੁਰਖੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਤੋਂ ਨਾਮਧਾਰੀ ਬਣੇ। ਕੁਝ ਦਿਨ ਪਹਿਲਾਂ ਸੰਤ ਸੇਵਾ ਸਿੰਘ ਜੀ ਦੇ ਭੋਗ ਤੇ ਦੱਸਿਆ ਗਿਆ ਕਿ ਇਸ ਪਰਵਾਰ ਦਾ ਸੰਬੰਧ ਸਤਿਗੁਰੂ ਹਰੀ ਸਿੰਘ ਜੀ ਨਾਲ ਸੀ, ਐਸੇ ਪਰਵਾਰ ਵਿੱਚੋਂ ਹੀ ਸੰਤ ਤਾਰਾ ਸਿੰਘ ਅਨਜਾਣ ਜੀ ਦਾ ਜਨਮ ਹੋਇਆ।

ਹਾਲਾਂਕਿ ਮੇਰੇ ਪੜਦਾਦਾ ਸ੍ਰ. ਨੌਰੰਗ ਸਿੰਘ (ਭਾਰੋਮਾਜਰਾ ਤੋਂ), ਮੇਰੇ ਦਾਦਾ ਸ੍ਰ। ਪ੍ਰਤਾਪ ਸਿੰਘ ਸਪਰਵਾਰ ਜਿਸ ਵਿੱਚ ਮੇਰੇ ਪਿਤਾ ਅਤੇ ਉਨ੍ਹਾਂ ਦੇ ਭਰਾ ਵੀ ਸ਼ਾਮਿਲ ਸਨ, ਨਾਮਧਾਰੀ ਨਹੀਂ ਸਨ ਅਤੇ ਮਾਸਾਹਾਰ ਸੇਵਨ ਕਰਦੇ ਸਨ। ਮੇਰੇ ਦਾਦਾ ਜੀ ਦਾ ਦੋ ਵਾਰ ਵਿਆਹ ਹੋਇਆ ਸੀ ਅਤੇ ਆਪਣੀ ਪਹਿਲੀ ਪਤਨੀ ਦੀ ਮੌਤ ਤੋਂ ਬਾਅਦ ਉਨ੍ਹਾਂ ਦਾ ਵਿਆਹ ਮੇਰੀ ਦਾਦੀ ਗਿਆਨ ਕੌਰ ਨਾਲ ਹੋਇਆ ਜੋ ਕਿ ਕਰੀਮਪੁਰ ਤੋਂ ਇਕ ਨਾਮਧਾਰੀ ਪਰਵਾਰ ਵਿੱਚੋਂ ਸਨ। ਇਸ ਪਰਵਾਰ ਵਿੱਚ ਵਿਆਹੇ ਜਾਣ ਤੋਂ ਬਾਅਦ ਮੇਰੀ ਦਾਦੀ ਨੂੰ ਪਰਵਾਰ ਲਈ ਮਾਸਾਂਹਾਰੀ ਭੋਜਨ ਵੀ ਬਣਾਉਣਾ ਪੈਂਦਾ, ਹਾਲਾਂਕਿ ਆਪ ਉਹ ਇਹ ਭੋਜਨ ਨਹੀਂ ਖਾਂਦੀ ਸੀ। ਉਹਨਾਂ ਦੇ ਪਹਿਲੇ ਪੁੱਤਰ (ਮੇਰੇ ਪਿਤਾਜੀ) ਸ੍ਰ. ਗੁਰਚੈਨ ਸਿੰਘ ਨੇ ਮਾਂਸਾਹਾਰੀ ਭੋਜਨ ਖਾਣ ਤੋਂ ਮਨਾਂ ਕਰ ਦਿੱਤਾ ਅਤੇ ਹਮੇਸ਼ਾਂ (ਮੇਰੀ ਦਾਦੀ ਦੇ ਕਹਿਣ ਮੁਤਾਬਿਕ) ਬਹੁਤ ਛੋਟੇ ਹੁੰਦਿਆਂ ਤੋਂ ਹੀ ਸ਼ਾਕਾਹਾਰੀ ਭੋਜਨ ਬਣਾਉਣ ਤੇ ਹੀ ਜ਼ੋਰ ਦਿੱਤਾ। ਉਹਨਾਂ ਦਾ ਇਹ ਵਿਸ਼ਵਾਸ ਮੇਰੇ ਚਾਚਾ ਬਲਦੇਵ ਦੇ ਜਨਮ ਤੋਂ ਬਾਅਦ ਹੋਰ ਵੀ ਦ੍ਰਿੜ ਹੋ ਗਿਆ। ਮੇਰੇ ਪਿਤਾ ਜੀ ਦੇ ਦੱਸਣ ਮੁਤਾਬਿਕ ਮੇਰੇ ਚਾਚੇ ਦੇ ਮੱਥੇ ਤੇ ਤਿਲਕ ਲਗਿਆ ਹੋਇਆ ਸੀ ਅਤੇ ਦੋ ਸਾਲ ਦੀ ਉਮਰ ਤੋਂ ਉਸ ਨੇ ਆਪਣੀ ਮਾਤਾ ਦੀ ਬਜਾਏ ਆਪਣੇ ਭਰਾ ਨਾਲ ਸੌਣਾ ਸ਼ੁਰੂ ਕਰ ਦਿੱਤਾ ਸੀ। ਮੇਰੇ ਪਿਤਾ ਜੀ ਦੱਸਦੇ ਸਨ ਕਿ ਕਿਵੇਂ ਉਹ ਬੱਚਾ ਬਲਦੇਵ, ਉਹਨਾਂ ਨੂੰ ਸਵੇਰੇ ਚਾਰ ਵਜੇ ਜਾਂ ਉਸ ਤੋਂ ਵੀ ਪਹਿਲਾਂ ਉਹਨਾਂ ਨੂੰ ਜਗਾ ਦਿੰਦਾ ਅਤੇ ਜਿੱਦ ਕਰਦਾ ਕਿ ਮੇਰੇ ਪਿਤਾ ਜੀ ਉਸਨੂੰ ਨਵ੍ਹਾਉਣ। ਇਸ ਤਰ੍ਹਾਂ ਦੋਵੇਂ ਭਰਾ ਸਵਖਤੇ ਉੱਠਦੇ ਅਤੇ ਇਸ਼ਨਾਨ ਕਰਦੇ। ਬਦਕਿਸਮਤੀ ਨਾਲ, ਇਸ ਖੂਬਸੂਰਤ ਬੱਚੇ ਨੂੰ ਕਿਸੇ ਨੇ ਜਹਿਰ ਦੇ ਦਿੱਤਾ ਅਤੇ ਉਹ ਚਾਰ ਸਾਲ ਦੀ ਉਮਰ ਵਿੱਚ ਚੜ੍ਹਾਈ ਕਰ ਗਿਆ। ਇਸ ਦਾ ਮੇਰੇ ਪਿਤਾ ਜੀ ਉੱਪਰ ਬਹੁਤ ਡੂੰਘਾ ਅਸਰ ਪਿਆ।

ਜਿਵੇਂ ਕਹਿੰਦੇ ਹਨ ਕਿ ਸਮਾਂ ਬੀਤਦਾ ਗਿਆ ਅਤੇ ਮੇਰੇ ਪਿਤਾ ਜੀ ਦੇ ਨਾਨਾ ਜੀ ਕੀਨੀਆ ਚਲੇ ਗਏ ਅਤੇ 1952 ਵਿੱਚ ਉਹਨਾਂ ਨੇ ਮੇਰੇ ਦਾਦਾ ਜੀ ਅਤੇ ਉਹਨਾਂ ਦੇ ਤਿੰਨ ਵੱਡੇ ਪੁੱਤਰਾਂ ਨੂੰ ਉੱਥੇ ਬੁਲਾ ਲਿਆ। ਦਸੰਬਰ 1953 ਵਿੱਚ ਮੇਰੇ ਦਾਦਾ ਜੀ ਸ੍ਰ. ਪ੍ਰਤਾਪ ਸਿੰਘ ਵਾਪਸ ਭਾਰਤ ਆ ਗਏ ਕਿਉਂਕਿ ਉਨ੍ਹਾਂ ਦਾ ਪੁੱਤਰ ਹੁਣ 20 ਸਾਲ ਦਾ ਹੋ ਗਿਆ ਸੀ ਤੇ ਉਹ ਉਸ ਦਾ ਵਿਆਹ ਕਰਨਾ ਚਾਹੁੰਦੇ ਸਨ। ਮੇਰੀ ਦਾਦੀ ਇਕ ਨਜ਼ਦੀਕੀ ਪਿੰਡ ਜੰਡਿਆਲੀ ਵਿੱਚ ਇਕ ਨਾਮਧਾਰੀ ਪਰਵਾਰ ਨੂੰ ਜਾਣਦੀ ਸੀ ਅਤੇ ਇਸ ਪਰਵਾਰ ਦੇ ਸੰਪਰਕ ਵਿੱਚ ਆਉਣ ਤੋਂ ਬਾਅਦ ਸ੍ਰ. ਨੰਦ ਸਿੰਘ ਲਾਇਲ ਨੇ ਗੁਰਚੈਨ ਸਿੰਘ ਅਤੇ ਗਿਆਨ ਕੌਰ (ਜਿਸ ਨੂੰ ਬਾਅਦ ਵਿੱਚ ਰਿਸ਼ਪਾਲ ਕੌਰ ਦਾ ਨਾਂ ਮਿਲਿਆ) ਦਾ ਵਿਆਹ ਰੱਖ ਦਿੱਤਾ ਅਤੇ ਪਿਤਾ ਜੀ ਵਿਆਹ ਕਰਵਾਉਣ ਲਈ ਭਾਰਤ ਚਲੇ ਗਏ।

ਇਸ ਵਿਆਹ ਵਿੱਚ ਪਹਿਲੀ ਸਮੱਸਿਆ ਇਹ ਸੀ ਕਿ ਮੇਰੇ ਪੜਦਾਦਾ ਜੀ ਅਤੇ ਦਾਦਾ ਜੀ ਗੈਰ ਨਾਮਧਾਰੀ ਹੋਣ ਕਰ ਕੇ ਇਹ ਚਾਹੁੰਦੇ ਸਨ ਕਿ ਫੇਰੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਦੁਆਲੇ ਲਏ ਜਾਣ ਜਦ ਕਿ ਮੇਰੇ ਮਾਤਾ ਜੀ ਦਾ ਪਰਵਾਰ ਨਾਮਧਾਰੀ ਹੋਣ ਕਰ ਕੇ ਚਾਹੁੰਦਾ ਸੀ ਕਿ ਫੇਰੇ ਹਵਨ ਕੁੰਡ ਦੇ ਦੁਆਲੇ (ਬੇਦੀ) ਲਏ ਜਾਣ। ਕਾਫੀ ਵਿਚਾਰ ਵਟਾਂਦਰੇ ਤੋਂ ਬਾਅਦ ਮੇਰੇ ਪਿਤਾ ਜੀ ਨੇ ਫੈਸਲਾ ਲਿਆ ਕਿ ਕੋਈ ਫੇਰੇ ਨਹੀਂ ਲਏ ਜਾਣਗੇ

ਅਤੇ 3 ਜਨਵਰੀ 1954 ਨੂੰ ਵਿਆਹ ਵਾਲੀ ਜੋੜੀ ਆਦਿ ਸ੍ਰੀ ਗ੍ਰੰਥ ਸਾਹਿਬ ਦੇ ਸਾਹਮਣੇ ਬੈਠ ਗਈ ਅਤੇ ਲਾਵਾਂ ਦਾ ਪਾਠ ਕੀਤਾ ਗਿਆ।

ਵਿਆਹ ਤੋਂ ਬਾਅਦ ਮੇਰੇ ਪਿਤਾ ਜੀ ਮੇਰੇ ਮਾਮਾ ਜੀ ਸ੍. ਗਿਆਨ ਸਿੰਘ ਜੀ ਦੇ ਨੇੜੇ ਹੋ ਗਏ ਅਤੇ ਕਾਫੀ ਚਰਚਾ ਤੋਂ ਬਾਅਦ ਉਹਨਾਂ ਨੇ ਮੇਰੇ ਪਿਤਾ ਜੀ ਨੂੰ ਨਾਮ ਲੈਣ ਲਈ ਅਤੇ ਫੇਰ 40 ਦਿਨ ਨਾਮ ਸਿਮਰਨ ਕਰਨ ਲਈ ਮਨਾ ਲਿਆ ਅਤੇ ਇਹ ਵੀ ਕਿਹਾ ਕਿ ਜੇਕਰ ਉਹਨਾਂ ਦਾ ਭਰੋਸਾ ਨਾ ਬਣਿਆ ਤਾਂ ਮਾਮਾ ਜੀ ਉਹਨਾਂ ਨੂੰ ਕਦੀ ਵੀ ਨਾਮਧਾਰੀ ਬਣਨ ਲਈ ਜਿੱਦ ਨਹੀਂ ਕਰਨਗੇ। ਜਦੋਂ ਮੇਰੇ ਪਿਤਾ ਜੀ ਮੰਨ ਗਏ ਤਾਂ ਮਾਮਾ ਜੀ ਉਹਨਾਂ ਨੂੰ ਸੰਤ ਪ੍ਰੀਤਮ ਸਿੰਘ ਜੀ (ਸੰਤ ਮੋਹਨ ਸਿੰਘ ਜੀ ਦੇ ਛੋਟੇ ਭਰਾ) ਕੋਲ ਲੈ ਗਏ ਅਤੇ ਸੰਤ ਜੀ ਨੇ ਉਹਨਾਂ ਨੂੰ ਨਾਮ ਦਿੱਤਾ।

ਪਿਤਾ ਜੀ ਅਤੇ ਮਾਮਾ ਜੀ ਦੱਸਦੇ ਹੁੰਦੇ ਸਨ ਕਿ ਨਾਮ ਲੈਣ ਤੋਂ ਬਾਅਦ ਉਹ ਹਰ ਰੋਜ਼ ਸਵੇਰੇ 4 ਵਜੇ ਉਠ ਜਾਂਦੇ ਸੀ। ਉਹਨਾਂ ਨੇ 40 ਦਿਨ ਨਾਮ ਸਿਮਰਨ ਕੀਤਾ ਭਾਵੇਂ ਉਹਨਾਂ ਨੇ ਗਾਤਰਾ ਅਤੇ ਛੋਟੀ ਕਿਰਪਾਨ ਵੀ ਧਾਰਨ ਕੀਤੀ ਹੋਈ ਸੀ। (ਜਿਵੇਂ ਗੈਰ ਨਾਮਧਾਰੀ ਸਿੱਖ ਪਾਉਂਦੇ ਸੀ।) ਉਹ ਵੀ ਸਮਾਂ ਨੇੜੇ ਆ ਰਿਹਾ ਸੀ ਜਦੋ ਮੇਰੇ ਪਿਤਾ ਜੀ ਨੇ ਕੀਨੀਆ ਵਾਪਿਸ ਆਉਣਾ ਸੀ। ਉਹਨਾਂ ਦੇ ਪਿਤਾ ਜੀ ਪਹਿਲਾਂ ਹੀ ਵਾਪਿਸ ਜਾ ਚੁੱਕੇ ਸਨ। ਅਤੇ ਚਾਲ੍ਹੀਵੇਂ ਦਿਨ, ਮੇਰੇ ਪਿਤਾ ਜੀ ਮੁਤਾਬਿਕ ਉਹਨਾਂ ਨੂੰ ਸਤਿਗੁਰੂ ਜੀ ਦੇ ਕੋਈ ਦਰਸ਼ਨ ਨਾ ਹੋਏ ਅਤੇ ਉਹ ਕੀਨੀਆ ਵਾਪਿਸ ਜਾਣ ਵਾਸਤੇ ਆਪਣਾ ਸਮਾਨ ਪੈਕ ਕਰਦੇ ਹੋਏ ਨਾਮਧਾਰੀਆਂ ਨੂੰ ਬੁਰਾ ਭਲਾ ਕਹਿ ਰਹੇ ਸਨ। ਉਹ ਦੱਸਦੇ ਹੁੰਦੇ ਸਨ ਕਿ ਉਹ ਕਛਹਿਰੇ ਬਨੈਣ ਵਿੱਚ ਸਨ ਅਤੇ ਹਰੀ ਨੀਲੀ ਪੱਗ ਬੰਨੀ ਹੋਈ ਸੀ। ਮਾਤਾ ਜੀ ਮੁਤਾਬਿਕ ਉਹਨਾਂ ਦੀ ਬੋਲੀ ਵਧੀਆ ਨਹੀਂ ਸੀ।

ਲਗਭਗ ਇਸੇ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਅੰਮ੍ਰਿਤਸਰ ਜਾ ਰਹੇ ਸਨ। ਮੇਰੇ ਮਾਮਾ ਜੀ ਜਿਹਨਾਂ ਦੀ ਦੁਕਾਨ ਜੀ।ਟੀ। ਰੋਡ ਫਗਵਾੜਾ 'ਤੇ ਸੀ, ਉਹਨਾਂ ਨੇ ਸੱਚੇ ਪਾਤਸ਼ਾਹ ਜੀ ਦੀ ਕਾਰ ਅਤੇ ਉਸਦੇ ਪਿੱਛੇ ਇਕ ਹੋਰ ਕਾਰ ਨੂੰ ਜਾਂਦਿਆਂ ਵੇਖਿਆ। ਬਹੁਤ ਜ਼ਿਆਦਾ ਮੀਂਹ ਪੈ ਰਿਹਾ ਸੀ। ਤਕਰੀਬਨ 20 ਮਿੰਟਾਂ ਬਾਅਦ ਸਤਿਗੁਰੂ ਜੀ ਦੀ ਚਿੱਟੀ ਕਾਰ ਵਾਪਿਸ ਆਈ ਅਤੇ ਮਾਮਾ ਜੀ ਦੀ ਦੁਕਾਨ ਦੇ ਸਾਹਮਣੇ ਆ ਕੇ ਰੁਕ ਗਈ। ਮਾਮਾ ਜੀ ਨੇ ਉਹਨਾਂ ਨੂੰ ਮੱਥਾ ਟੇਕਿਆ ਅਤੇ ਪੁੱਛਿਆ ਕਿ ਉਹ ਕਿਸੇ ਅਫਰੀਕਾ ਤੋਂ ਆਏ ਲੜਕੇ ਨੂੰ ਜਾਣਦੇ ਹਨ, ਜੋ ਛੇਤੀ ਹੀ ਵਾਪਿਸ ਜਾਣ ਵਾਲਾ ਹੈ। ਮਾਮਾ ਜੀ ਨੇ ਕਿਹਾ ਹਾਂਜੀ, ਉਹ ਸਾਡਾ ਜਵਾਈ ਹੈ। ਸੱਚੇ ਪਾਤਸ਼ਾਹ ਜੀ ਨੇ ਮਾਮਾ ਜੀ ਨੂੰ ਕਿਹਾ ਕਿ ਗੱਡੀ ਵਿੱਚ ਬੈਠੋ ਅਤੇ ਮੈਨੂੰ ਉਸ ਮੁੰਡੇ ਕੋਲ ਲੈ ਚਲੋ। (ਯਾਦ ਰਹੇ ਕਿ ਪਿਤਾ ਜੀ ਉਸ ਵੇਲੇ ਸਿਰਫ 20 ਸਾਲ ਦੇ ਸਨ।)

ਇਸ ਸਮੇਂ ਤਕ ਮੇਰੇ ਪਿਤਾ ਜੀ ਦਾ ਗੁੱਸਾ ਕਾਬੂ ਤੋਂ ਬਾਹਰ ਹੋ ਗਿਆ ਸੀ। ਇੱਥੋਂ ਤਕ ਕਿ ਉਹਨਾਂ ਦੇ ਦਾਦਾ ਜੀ ਵੀ ਉਹਨਾਂ ਤੋਂ ਬਚ ਰਹੇ ਸਨ। ਉਹਨਾਂ ਨੇ ਮੇਰੀ ਮਾਤਾ ਜੀ ਨੂੰ ਵੀ ਕਮਰੇ ਤੋਂ ਬਾਹਰ ਚਲੇ ਜਾਣ ਲਈ ਕਹਿ ਦਿੱਤਾ। ਪੈਕਿੰਗ ਖਤਮ ਕਰਦੇ ਹੋਏ ਉਹ ਬਹੁਤ ਨਿੰਦਿਆ ਕਰ ਹੀ ਰਹੇ ਸਨ ਕਿ ਉਹਨਾਂ ਨੇ ਘਰ ਤੋਂ ਬਾਹਰ ਵਲ ਜਾਂਦੇ ਦਰਵਾਜੇ ਵੱਲ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੁੱਧ ਚਿੱਟੇ ਚਰਨ ਵੇਖੇ ਅਤੇ ਸਤਿਗੁਰੂ ਜੀ ਰੋਸ਼ਨਦਾਨ ਵੱਲ ਨੂੰ ਇਕ ਬਾਂਹ ਫੈਲਾ ਕੇ ਦਰਵਾਜੇ ਵਿੱਚ ਖੜ੍ਹੇ ਸਨ। ਉਹਨਾਂ ਬਚਨ ਕੀਤਾ, "ਬਸ ਸਿੱਖਾ ਏਨਾ ਸਿਦਕ ਤੇ ਪਿਆ ਹੈ।" ਧੰਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ। ਉਸ ਤੋਂ ਬਾਅਦ ਕੀ ਹੋਇਆ, ਮਾਮਾ ਜੀ ਦੱਸਦੇ ਸਨ ਕਿ:-

ਪਿਤਾ ਜੀ ਮਸਤਾਨੇ ਹੋ ਗਏ ਅਤੇ ਉਹਨਾਂ ਦੀ ਦਸਤਾਰ ਉਹਨਾਂ ਦੇ ਸਿਰ ਤੋਂ ਲੱਥ ਗਈ। ਸੱਚੇ ਪਾਤਸ਼ਾਹ ਜੀ ਓਸੇ ਮੰਜੀ ਤੇ ਬੈਠ ਗਏ ਜਿੱਥੇ ਪਿਤਾ ਜੀ ਦਾ ਅਟੈਚੀ ਪਿਆ ਸੀ। ਪਿਤਾ ਜੀ ਨੇ ਸੱਚੇ ਪਾਤਸ਼ਾਹ ਜੀ ਦੇ ਚਰਨ ਫੜੇ ਹੋਏ ਸਨ, ਉਹ ਰੋ ਰਹੇ ਸਨ ਅਤੇ ਉਹਨਾਂ ਨੇ ਰੋ-ਰੋ ਕੇ ਸਤਿਗੁਰੂ ਜੀ ਦੀਆਂ ਜੁਰਾਬਾਂ ਵੀ ਗਿੱਲੀਆਂ ਕਰ ਦਿੱਤੀਆਂ। ਇਹ ਸਿਲਸਿਲਾ ਤਕਰੀਬਨ ਦੋ ਘੰਟੇ ਚਲਦਾ ਰਿਹਾ ਅਤੇ ਸੱਚੇ ਪਾਤਸ਼ਾਹ ਜੀ ਉਹਨਾਂ ਦੀ ਪਿੱਠ ਤੇ ਥਾਪੀ ਦਿੰਦੇ ਰਹੇ ਅਤੇ ਉਹਨਾਂ ਕਿਹਾ, "ਬਸ ਬਸ ਸਿੱਖਾ, ਹੁਣ ਤੂੰ ਘਰ ਆ ਗਿਆ ਹੈਂ।"

ਹੋਸ਼ ਸੰਭਾਲਣ ਤੋਂ ਬਾਅਦ ਪਿਤਾ ਜੀ ਨੇ ਸੱਚੇ ਪਾਤਸ਼ਾਹ ਜੀ ਕੋਲੋਂ ਭੱਦੀ ਅਤੇ ਅਪਮਾਨਜਨਕ ਭਾਸ਼ਾ ਵਰਤਣ ਲਈ ਮਾਫੀ ਮੰਗੀ। ਗੁਰੂ ਜੀ ਨੇ ਕਿਹਾ ਕਿ ਸਭ ਮਾਫ ਹੈ ਕਿਉਂਕਿ ਜਦੋਂ ਪਿਤਾ ਜੀ ਨੇ 40 ਦਿਨ ਨਾਮ ਸਿਮਰਨ ਕੀਤਾ ਤਾਂ ਉਹਨਾਂ ਦੀ ਬਿਰਤੀ ਉਹਨਾਂ ਦੇ ਚਰਨਾਂ ਤੇ ਲੱਗੀ ਹੋਈ ਸੀ। ਉਸ ਤੋਂ ਬਾਅਦ ਮਾਮਾ ਜੀ ਨੇ ਦੱਸਿਆ ਕਿ ਗੁਰੂ ਜੀ ਨੇ ਸਭ ਨੂੰ ਕਮਰੇ ਤੋਂ ਬਾਹਰ ਜਾਣ ਲਈ ਕਿਹਾ ਅਤੇ ਮੇਰੀ ਮਾਤਾ ਜੀ ਨੂੰ ਅੰਦਰ ਬੁਲਾਇਆ ਅਤੇ ਦੋਹਾਂ ਨੂੰ ਅਸ਼ੀਰਵਾਦ ਦਿੱਤਾ। ਪਿਤਾ ਜੀ ਨੇ ਇਹ ਕਦੇ ਨਹੀਂ ਦੱਸਿਆ ਕਿ ਉਹਨਾਂ ਨੇ ਮੇਰੇ ਮਾਤਾ ਪਿਤਾ ਨੂੰ ਕੀ ਕਿਹਾ ਸੀ। ਇਸ ਤੋਂ ਬਾਅਦ ਸਤਿਗੁਰੂ ਜੀ ਅੰਮ੍ਰਿਤਸਰ ਦੇ ਦੌਰੇ ਲਈ

ਰਵਾਨਾ ਹੋ ਗਏ ਅਤੇ ਪਿਤਾ ਜੀ ਨੂੰ ਕਿਹਾ ਕਿ ਅਫਰੀਕਾ ਜਾ ਕੇ ਨਾਮ ਸਿਮਰਨ ਕਰਦੇ ਰਹਿਣਾ ਹੈ। ਇਸ ਤੋਂ ਬਾਅਦ ਆਪਣੇ ਅਫਰੀਕਾ ਦੌਰਿਆਂ ਦੌਰਾਨ ਸੱਚੇ ਪਾਤਸ਼ਾਹ ਜੀ ਨੇ ਇਹ ਪੱਕਾ ਹੀ ਕਰ ਲਿਆ ਕਿ ਗੁਰਚੈਨ ਨੂੰ ਦਰਸ਼ਨ ਜ਼ਰੂਰ ਦੇਣੇ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੀ ਪਹਿਲੀ ਅਫਰੀਕਾ ਫੇਰੀ ਸਮੇਂ ਸਾਡੇ ਘਰ ਚਰਨ ਪਾਏ ਅਤੇ ਸਾਨੂੰ ਸਭ ਨੂੰ ਅਸ਼ੀਰਵਾਦ ਦਿੱਤਾ।

ਸਭ ਤੋਂ ਵੱਡੀ ਹੈਰਾਨੀ ਵਾਲੀ ਗੱਲ ਇਹ ਸੀ ਕਿ (ਜਿਵੇਂ ਸਾਨੂੰ ਮਾਮਾ ਜੀ ਨੇ ਦੱਸਿਆ) ਘਰ ਦੇ ਬਾਹਰ ਚਿੱਕੜ ਸੀ। ਉਹਨਾਂ ਦੇ ਅਤੇ ਸਤਿਗੁਰੂ ਜੀ ਦੇ ਸੇਵਕਾਂ ਦੇ ਪੈਰ ਚਿੱਕੜ ਨਾਲ ਭਰੇ ਹੋਏ ਸਨ, ਸੱਚੇ ਪਾਤਸ਼ਾਹ ਜੀ ਦੇ ਚਰਨ ਬਿਲਕੁਲ ਸਾਫ ਅਤੇ ਚਿੱਟੇ ਸਨ ਜਿਵੇਂ ਕਿ ਉਹ ਚਿਕੜ ਤੇ ਪੈਰ ਧਰਿਆਂ ਬਿਨਾਂ ਹੀ ਅੰਦਰ ਆ ਗਏ ਸਨ।

ਇਕ ਵਾਰੀ ਨਾਮਧਾਰੀ ਸੱਜਣ ਤੋਂ ਬਾਅਦ ਮੇਰੇ ਪਿਤਾ ਜੀ ਦਾ ਵਿਸ਼ਵਾਸ ਐਨਾ ਪੱਕਾ ਹੋ ਗਿਆ ਕਿ ਉਹਨਾਂ ਨੇ ਸਾਰੇ ਪਰਵਾਰ ਨੂੰ ਨਾਮਧਾਰੀ ਬਣਾ ਦਿੱਤਾ। ਉਹਨਾਂ ਦੇ ਅਕਾਲ ਚਲਾਣੇ ਤੋਂ ਬਾਅਦ ਉਹਨਾਂ ਦੇ ਭੋਗ ਦੇ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਬਚਨ ਕੀਤਾ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਫੁਲਵਾੜੀ ਦਾ ਇਕ ਸੰਪੂਰਨ ਸਿੱਖ ਗੁਰਚੈਨ ਸਿੰਘ ਸਾਡੇ ਵਿੱਚੋਂ ਚਲੇ ਗਿਆ ਹੈ। ਮੈਨੂੰ ਖੁਸ਼ੀ ਇਹ ਹੈ ਕਿ ਗੁਰਚੈਨ ਸਿੰਘ ਦੇ ਬੱਚੇ ਇਸ ਰਾਹ ਤੇ ਚਲ ਰਹੇ ਹਨ।

ਮੈਂ ਆਪਣੇ ਆਪ ਨੂੰ ਭਾਗਾਂ ਵਾਲਾ ਸਮਝਦਾ ਹਾਂ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਆਖਰੀ ਅਫਰੀਕਾ ਯਾਤਰਾ ਸਮੇਂ ਮੈਂ ਉਹਨਾਂ ਦੇ ਦਰਸ਼ਨ ਕਰ ਸਕਿਆ। ਉਹਨਾਂ ਨੇ ਸਾਡੇ ਛੋਟੇ ਜਿਹੇ ਘਰ ਵਿੱਚ ਚਰਨ ਪਾ ਕੇ ਸਾਨੂੰ ਨਿਵਾਜਿਆ। ਮੇਰੇ ਪਿਤਾ ਜੀ ਦੇ ਨਾਮਧਾਰੀ ਬਣਨ ਤੇ ਸਭ ਤੋਂ ਵੱਧ ਖੁਸ਼ ਮੇਰੀ ਦਾਦੀ ਜੀ ਸਨ ਕਿਉਂਕਿ ਉਸ ਤੋਂ ਬਾਅਦ ਉਹਨਾਂ ਨੂੰ ਕਦੇ ਵੀ ਮਾਸਾਹਾਰੀ ਭੋਜਨ ਨਹੀਂ ਪਕਾਉਣਾ ਪਿਆ।

ਇਹ ਕਿਹਾ ਜਾਂਦਾ ਹੈ ਕਿ ਗੁਰੂ ਆਪਣੇ ਸਿੱਖਾਂ ਨੂੰ ਲੱਭ ਹੀ ਲੈਂਦਾ ਹੈ ਅਤੇ ਮੇਰਾ ਇਸ ਗੱਲ ਤੇ ਅਟੱਲ ਵਿਸ਼ਵਾਸ ਹੈ।

ਸੰਪਰਕ: +447702611134

# ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਖੁਸ਼ੀਆਂ ਦੇ ਪਾਤਰ – ਜੱਥੇਦਾਰ ਸੇਵਾ ਸਿੰਘ ਜੀ



-ਨਰਿੰਦਰ ਕੌਰ, ਦਿੱਲੀ

ਮੇਰੇ ਭਾਪਾ ਜੀ (ਪਿਤਾ ਜੀ) ਜੱਥੇਦਾਰ ਸੇਵਾ ਸਿੰਘ ਜੀ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ, ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸਤਿਗੁਰੂ ਉਦੈ ਸਿੰਘ ਜੀ, ਇਹਨਾਂ ਤਿੰਨਾਂ ਸਤਿਗੁਰੂ ਸਾਹਿਬਾਨਾਂ ਦਾ ਪਿਆਰ ਅਤੇ ਅਸ਼ੀਰਵਾਦ ਮਿਲਿਆ। ਉਹਨਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਪਾਸੋਂ 'ਗਿਆਨ ਮਾਰਤੰਡ ਪੰਡਤ ਗੋਪਾਲ ਸਿੰਘ ਸਨਮਾਨ' ਤੇ 'ਸ਼ਹੀਦ ਬਾਬਾ ਲਹਿਣਾ ਸਿੰਘ ਸਨਮਾਨ' ਪ੍ਰਾਪਤ ਹੋਇਆ ਅਤੇ ਸਤਿਗੁਰੂ ਉਦੈ ਸਿੰਘ ਜੀ ਪਾਸੋਂ 'ਸ਼੍ਰੋਮਣੀ ਜੱਥੇਦਾਰ ਸਨਮਾਨ' ਪ੍ਰਾਪਤ ਹੋਇਆ। ਪਰ ਸ਼ਬਦ ਦਾ ਵਰਦਾਨ ਉਨ੍ਹਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸੋਂ ਪ੍ਰਾਪਤ ਹੋਇਆ। ਇਹ ਵਰਦਾਨ ਐਨਾ ਪ੍ਰਫੁਲਿੱਤ ਹੋਇਆ ਕਿ ਭਾਪਾ ਜੀ ਨੇ ਸਾਰੀ ਉਮਰ ਸਤਿਗੁਰੂ ਦਾ ਜੱਸ ਕੀਤਾ। ਢੋਲਕੀ ਵਜਾਉਣ ਅਤੇ ਸ਼ਬਦ ਪੜ੍ਹਨ ਤੋਂ ਲੈ ਕੇ ਪ੍ਰਮਾਣਾਂ ਸਹਿਤ ਗੁਰਬਾਣੀ ਦੇ ਸ਼ਬਦਾਂ ਦੀ ਵਿਆਖਿਆ ਅਤੇ ਦੀਵਾਨ ਲਗਾਉਣਾਂ ਉਹਨਾਂ ਦੀ ਪਛਾਣ ਬਣ ਗਈ ਸੀ।

ਭਾਪਾ ਜੀ ਜਦੋਂ ਰਾਣੀਆਂ ਰਹਿੰਦੇ ਹੁੰਦੇ ਸਨ, ਉਦੋਂ ਪਿੰਡ ਵਿੱਚ ਅਤੇ ਘਰ ਵਿੱਚ ਵੀ ਜੱਥੇਦਾਰ ਸਾਹਿਬਾਨ ਆਉਂਦੇ ਹੁੰਦੇ ਸਨ ਅਤੇ ਦੀਵਾਨ ਵੀ ਲੱਗਦੇ ਹੁੰਦੇ ਸਨ। ਇਹ ਸਭ ਵੇਖ ਵੇਖ ਕੇ ਭਾਪਾ ਜੀ ਨੂੰ ਢੋਲਕੀ ਸਿੱਖਣ ਦਾ ਸ਼ੌਕ ਹੋਇਆ। ਪਿਤਾ ਬੂੜ ਸਿੰਘ ਜੀ ਨੂੰ ਢੋਲਕੀ ਵਜਾਉਣੀ ਆਉਂਦੀ ਸੀ। ਬਸ ਉਹਨਾਂ ਕੋਲੋਂ ਹੀ ਢੋਲਕੀ ਸਿੱਖਣੀ ਸ਼ੁਰੂ ਕਰ ਦਿੱਤੀ। ਰਾਣੀਆਂ ਧਰਮਸ਼ਾਲਾ ਵਿੱਚ ਰੋਜ਼ ਵਾਰਾ ਲਗਦਾ, ਉੱਥੇ ਉਹਨਾਂ ਨੇ ਢੋਲਕੀ ਵਜਾਉਣੀ।

ਇਕ ਵਾਰੀ ਸਿਰਸੇ ਸੰਤ ਤੇਜਾ ਸਿੰਘ ਜੀ ਦੇ ਘਰ ਆਸਾ ਦੀ ਵਾਰ ਲੱਗੀ। ਉੱਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦਰਸ਼ਨ ਦਿੱਤੇ। ਸਾਰਾ ਜੱਥਾ ਇਕੱਠਾ ਹੋਇਆ, ਭਾਪਾ ਜੀ ਵੀ ਓਸੇ ਜੱਥੇ ਵਿੱਚ ਸਨ। ਸੋ ਢੋਲਕੀ ਭਾਪਾ ਜੀ ਨੇ ਹੀ ਵਜਾਈ। ਸਤਿਗੁਰੂ ਜੀ ਨੇ ਲੋਈ ਦੀ ਬੁੱਕਲ ਮਾਰੀ ਹੋਈ ਸੀ। ਚਿਹਰਾ ਵੀ ਲੋਈ ਨਾਲ ਢਕਿਆ ਹੋਇਆ ਸੀ। ਜਿੱਥੇ ਛੰਤ ਆਇਆ– "ਜਿਥੈ ਜਾਇ ਬਹੈ ਮੇਰਾ ਸਤਿਗੁਰੂ", ਭਾਪਾ ਜੀ ਨੇ ਉੱਥੇ "ਸੋਹਿਅੜੇ ਸੋਹਿਅੜੇ ਮੇਰੇ ਬੰਕ ਦੁਆਰੇ ਰਾਮ" ਸ਼ਬਦ ਪੜ੍ਹਿਆ। ਸਤਿਗੁਰੂ ਜੀ ਨੇ ਥੋੜ੍ਹੀ ਜਿਹੀ ਲੋਈ ਖੋਹਲ ਕੇ ਵੇਖਿਆ ਕਿ ਕੌਣ ਪੜ੍ਹ ਰਿਹਾ ਹੈ? ਫੇਰ ਲੋਈ ਮੂੰਹ ਅੱਗੇ ਲੈ ਲਈ।

ਵਾਰੇ ਦੇ ਭੋਗ ਤੋਂ ਬਾਅਦ ਸਤਿਗੁਰੂ ਜੀ ਨੇ ਭਾਪਾ ਜੀ ਨੂੰ ਕੋਲ ਸੱਦਿਆ ਤੇ ਬਚਨ ਕੀਤਾ ਕਿ ਤੂੰ ਸ਼ਬਦ ਬਹੁਤ ਵਧੀਆ ਪੜ੍ਹਦਾ ਏਂ, ਤੂੰ ਸ਼ਬਦ ਪੜ੍ਹਿਆ ਕਰ। ਇਹ ਵਰ ਹੋ ਗਿਆ। ਭਾਪਾ ਜੀ ਦੱਸਦੇ ਹੁੰਦੇ ਸਨ ਕਿ ਇਸ ਵਰ ਤੋਂ ਬਾਅਦ ਮੈਨੂੰ ਰੋਜ਼ ਪੰਜ-ਪੰਜ, ਛੇ-ਛੇ ਸ਼ਬਦ ਅਰਾਮ ਨਾਲ ਯਾਦ ਹੋ ਜਾਂਦੇ ਸਨ। ਮੈਂ ਕਾਗਜ਼ ਤੇ ਸ਼ਬਦ ਲਿਖ ਲੈਣਾ, ਚਿਨਾਈ ਕਰਨ ਲੱਗਿਆਂ ਕਾਗਜ਼ ਸਾਹਮਣੇ ਕਿੱਲ ਨਾਲ ਲਗਾ ਲੈਣਾ ਅਤੇ ਯਾਦ ਕਰਦੇ ਰਹਿਣਾ।

1964 ਵਿੱਚ ਦਿੱਲੀ ਆਉਣ ਤੋਂ ਬਾਅਦ ਮਨ ਵਿੱਚ ਆਇਆ ਕਿ ਮੈਂ ਦੀਵਾਨ ਲਾਉਣੇ ਸ਼ੁਰੂ ਕਰਾਂ ਤੇ ਨਾਲ ਹੀ ਪ੍ਰਚਾਰ ਵਿਆਖਿਆ ਵੀ ਸ਼ੁਰੂ ਕਰ ਦਿੱਤੀ। ਦਿੱਲੀ ਓਦੋਂ ਜੱਥੇਦਾਰ ਕਾਫੀ ਸਨ। ਉਹਨਾਂ ਨਾਲ ਰਲ ਕੇ ਕਦੇ ਪਹਿਲਾਂ ਬੰਦਨਾਂ ਪੜ੍ਹ ਲੈਣੀ ਜਾਂ ਪਿਛੋਂ ਭੋਗ ਦਾ ਸ਼ਬਦ ਪੜ੍ਹ ਲੈਣਾ। ਇਸ ਤਰ੍ਹਾਂ ਆਪਣਾ ਫੈਲਾਵ ਅਤੇ ਪ੍ਰਚਾਰ ਸ਼ੁਰੂ ਕੀਤਾ।

ਪਰ ਇਹਨਾਂ ਦੀ ਸਭ ਤੋਂ ਵੱਡੀ ਖਾਸੀਅਤ ਅਤੇ ਇੱਕ ਵਿਲੱਖਣਤਾ ਇਹ ਸੀ ਕਿ ਇਹ ਜਿੰਦਗੀ ਦੇ ਨਾਲ ਵਿਆਖਿਆ ਤੋਲ ਲੈਂਦੇ ਸਨ। ਕਿਹੜੀ ਗੱਲ ਅੱਜ ਦੇ ਸਮੇਂ ਮੁਤਾਬਿਕ ਹੈ, ਕਿਹੜੀ ਗੱਲ ਪ੍ਰਸੰਗ ਦੇ ਵਿੱਚ ਲੈਣੀ ਏ, ਚੋਣ ਬਹੁਤ ਵਧੀਆ ਸੀ। ਉਸ ਚੋਣ ਵਧੀਆ ਹੋਣ ਕਰਕੇ, ਉਹਨਾਂ ਉਸ ਸਮੇਂ ਨਵੇਂ-ਨਵੇਂ ਪ੍ਰਸੰਗਾਂ ਨੂੰ ਪੈਦਾ ਕਰਕੇ ਜਨਮ ਦਿੱਤਾ।

ਇੱਕ ਵਾਰ ਦੀ ਗੱਲ ਹੈ, ਭਾਪਾ ਜੀ ਆਪ ਦੱਸਦੇ ਹੁੰਦੇ ਸਨ ਕਿ ਦਿੱਲੀ ਕਿਸੇ ਦਾ ਭੋਗ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਰਸ਼ਨ ਦੇਣੇ ਸਨ। ਭਾਪਾ ਜੀ ਤੋਂ ਪਹਿਲਾਂ ਜੱਥੇਦਾਰ ਗੁਰਦੀਪ ਸਿੰਘ ਜੀ (ਮੇਰੇ ਮਾਮਾ ਜੀ) ਨੇ ਦੀਵਾਨ ਲਗਾਇਆ, ਫੇਰ ਭਾਪਾ ਜੀ ਦੀ ਵਾਰੀ ਆ ਗਈ। ਭਾਪਾ ਜੀ ਕਹਿੰਦੇ— "ਮੈਂ ਉਸ ਦਿਨ ਸ਼ਬਦ ਲਿਆ— "ਦਰਿ ਕੂਚ ਕੂਚਾ ਕਰਿ ਗਏ ਅਵਰੇ ਭਿ ਚਲਣਹਾਰ", ਇਹ ਸ਼ਬਦ ਪੜ੍ਹਨਾ ਸ਼ੁਰੂ ਕੀਤਾ ਤੇ ਇਸੇ ਸ਼ਬਦ ਵਿੱਚ ਹੀ ਸ਼ੁਰੂਆਤ ਤੇ 8-10 ਪ੍ਰਮਾਣ ਇਕੱਠੇ ਹੀ ਗੁਰਬਾਣੀ ਦੇ ਦੇ ਦਿੱਤੇ। ਸਤਿਗੁਰੂ ਜੀ ਬੜੇ ਧਿਆਨ ਨਾਲ ਸੁਣ ਰਹੇ ਸਨ ਅਤੇ ਖੁਸ਼ ਹੋ ਕੇ, ਜਿਹੜੇ ਲਾਗੇ-ਲਾਗੇ ਬੈਠੇ ਸਨ, ਉਹਨਾਂ ਨੂੰ ਬਚਨ ਕੀਤਾ— ਜੱਥੇਦਾਰ ਸੇਵਾ ਸਿੰਘ ਪਿਛਲੇ ਜਨਮ ਦਾ ਪੰਡਤ ਲਗਦੈ। ਬੜੀ ਯਾਦਦਾਸ਼ਤ ਹੈ ਇਹਦੀ। ਬਹੁਤ ਖੁਸ਼ੀਆਂ ਦਿੱਤੀਆਂ।

ਇਸੇ ਗੱਲ (ਪਿਛਲੇ ਜਨਮ ਦਾ ਪੰਡਤ ਹੋਣ) ਬਾਰੇ ਇਕ ਭ੍ਰਿਗੂ ਦਰਬਾਰ ਵਾਲਿਆਂ ਵੀ ਦੱਸਿਆ। ਪੰਜਾਬੀ ਬਾਗ ਭਾਪਾ ਜੀ ਨੇ ਉਹਨਾਂ ਦੀ ਕੋਠੀ ਬਣਾਈ, ਬਹੁਤ ਸ਼ਾਨਦਾਰ। ਉਹਨਾਂ ਭਾਪਾ ਜੀ ਨੂੰ ਕਿਹਾ ਕਿ ਅਸੀਂ ਤੁਹਾਡਾ ਟੇਵਾ ਲਾਉਣੈ। ਭਾਪਾ ਜੀ ਕਹਿੰਦੇ ਕਿ ਮੈਂ ਇਹਨਾਂ ਗੱਲਾਂ ਨੂੰ ਨਹੀਂ ਮੰਨਦਾ ਪਰ ਉਹਨਾਂ ਟੇਵਾ ਲਾ ਕੇ ਭਾਪਾ ਜੀ ਨੂੰ ਦੱਸਿਆ ਕਿ ਤੁਸੀਂ ਪਿਛਲੇ ਜਨਮ ਵਿੱਚ ਕਾਸ਼ੀ ਵਿੱਚ ਸਿਰਮੌਰ ਪੰਡਤ ਸੀ।

1986-87 ਦੀ ਗੱਲ ਹੈ। ਸਤਿਗੁਰੂ ਜਗਜੀਤ ਸਿੰਘ ਜੀ ਨੈਰੋਬੀ ਦੌਰੇ ਤੇ ਸਨ। ਉੱਥੇ ਇੱਕ ਬਹੁਤ ਵੱਡੀ ਰਾਮਗੜ੍ਹੀਆ ਧਰਮਸ਼ਾਲਾ ਹੈ। ਉਹਨਾਂ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਪੁਰਬ ਮਨਾਉਣਾ ਸੀ ਤੇ ਆਖਿਆ ਕਿ ਨਾਮਧਾਰੀ ਜੱਥਾ ਆਵੇ। ਹੰਸਪਾਲ ਜੀ ਅਰਜ ਕੀਤੀ ਸਤਿਗੁਰੂ ਜੀ ਨੂੰ ਕਿ ਏਸ ਪ੍ਰੋਗਰਾਮ ਲਈ ਜੱਥੇਦਾਰ ਸੇਵਾ ਸਿੰਘ ਤੋਂ ਵਧੀਆ ਕੋਈ ਹੋਰ ਹੈ ਹੀ ਨਹੀਂ। ਉਹਨਾਂ ਨੂੰ ਇੱਥੇ ਸੱਦਣਾ ਪਵੇਗਾ। ਸਤਿਗੁਰੂ ਜੀ ਪਰਵਾਨਗੀ ਦੇ ਦਿੱਤੀ ਕਿ ਸੱਦੋ। ਇੱਥੋਂ ਭਾਰਤ ਤੋਂ ਸਪੈਸ਼ਲ ਨੈਰੋਬੀ ਗਏ।

ਜਿਸ ਵੇਲੇ ਉਸ ਰਾਮਗੜ੍ਹੀਆ ਧਰਮਸ਼ਾਲਾ ਵਿੱਚ ਜਾ ਕੇ ਦੀਵਾਨ ਲਗਾਇਆ, ਉਹ ਸਾਰੀ ਦੀ ਸਾਰੀ ਕਮੇਟੀ ਝੁੱਕ ਗਈ ਕਿ ਅਸਾਂ ਅੱਜ ਤੱਕ ਗੁਰੂ ਨਾਨਕ ਦੇਵ ਦਾ ਐਸਾ ਇਤਿਹਾਸ ਸੁਣਿਆ ਹੀ ਨਹੀਂ, ਜੋ ਇਹਨਾਂ ਨੇ ਸੁਣਾਇਆ ਹੈ। ਉਹ ਕਹਿੰਦੇ— ਅਸੀਂ ਸਾਰੇ ਹੀ ਗੁਰੂ ਨਾਨਕ ਨੂੰ ਮੰਨਦੇ ਹਾਂ, ਪਰ ਸਾਨੂੰ ਅੱਜ ਤੱਕ ਇਹ ਪਤਾ ਹੀ ਨਹੀਂ ਕਿ ਇਹ ਭਵਿੱਖਤ ਵਾਕ ਹੋਏ ਨੇ, ਐਸਾ ਜੀਵਨ ਹੈ ਉਹਨਾਂ ਦਾ। ਜਦੋਂ ਉਹਨਾਂ ਸਾਰਿਆਂ ਪਿਆਰ ਨਾਲ ਭਾਪਾ ਜੀ ਦਾ ਸਤਿਕਾਰ ਕੀਤਾ ਤਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਬਹੁਤ ਖੁਸ਼ੀ ਹੋਈ ਕਿ ਸਾਡਾ ਪ੍ਰਚਾਰਕ ਸਨਮਾਨਿਆ ਜਾ ਰਿਹਾ ਹੈ।

ਭਾਪਾ ਜੀ ਨੇ ਇੱਕ ਬੜਾ ਹੀ ਸੁੰਦਰ ਅਤੇ ਸੰਤੁਲਿਤ ਜੀਵਨ ਬਤੀਤ ਕੀਤਾ, ਜਿਸ ਵਿੱਚ ਹਰ ਪੱਖ ਸ਼੍ਰੇਸ਼ਠ ਸੀ। ਆਪ ਜੀ ਦਾ ਸੰਵਾਦ ਚੰਗਾ ਸੀ, ਵਿਹਾਰ ਚੰਗਾ ਸੀ ਅਤੇ ਕਿਰਤ ਸੁਚੱਜੀ ਸੀ। ਆਪ ਜੀ ਦਾ ਕਿਸੇ ਨਾਲ ਕੋਈ ਤਨਾਅ ਨਹੀਂ ਸੀ, ਸਭਨਾਂ ਨੂੰ ਪ੍ਰੇਮ ਕੀਤਾ ਅਤੇ ਸਤਿਕਾਰ ਲਿਆ। ਨਾਮਧਾਰੀ ਪੰਥ ਵਿੱਚ ਭਾਪਾ ਜੀ ਦੇ ਸ਼ਾਗਿਰਦਾਂ ਦੀ ਗਿਣਤੀ ਵੀ ਸਭ ਤੋਂ ਵੱਧ ਹੈ।

ਧਰਮ ਅਤੇ ਸਮਾਜ ਨੂੰ ਆਪਣੇ ਪ੍ਰਚਾਰ ਰਾਹੀਂ ਸੇਧ ਦੇਣ ਵਾਲੇ ਜੱਥੇਦਾਰ ਸੇਵਾ ਸਿੰਘ ਜੀ ਨੂੰ ਸਦਾ ਹੀ ਸਮਾਜ ਯਾਦ ਕਰਦਾ ਰਹੇਗਾ। ਆਪ ਜੀ ਦੇ ਜਾਣ ਮਗਰੋਂ ਸਮਾਜ ਨੂੰ ਪਈ ਘਾਟ ਪੂਰੀ ਕਰਨਾ ਅਸੰਭਵ ਹੈ ਕਿਉਂਕਿ ਉਹਨਾਂ ਤੋਂ ਪਹਿਲਾਂ ਉਹਨਾਂ ਜੈਸਾ ਕੋਈ ਜੱਥੇਦਾਰ ਨਾ ਤੇ ਹੋਇਆ ਹੈ ਤੇ ਅੱਗੋਂ ਆਉਣ ਵਾਲੇ ਸਮੇਂ ਵਿੱਚ ਵੀ ਨਹੀਂ ਹੋਣਾ।

ਇਹ ਸਾਰਾ ਗਿਆਨ ਅਤੇ ਪ੍ਰਾਪਤੀਆਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਹੀ ਬਖਸ਼ੀਆਂ ਹੋਈਆਂ ਹਨ।

ਸੰਪਰਕ: 9891166224

# ਸਤਿਗੁਰ ਕੀ ਸੇਵਾ ਸਫਲ ਹੈ



-ਸੂਬਾ ਸੁਖਵਿੰਦਰ ਕੌਰ, ਹੈਦਰਾਬਾਦ

*ਸਤਿਕਾਰਯੋਗ ਪਾਠਕੋ,*

*ਸਭ ਤੋਂ ਪਹਿਲਾਂ ਆਪ ਸਭ ਨੂੰ ਨਿਮਰਤਾ ਸਹਿਤ ਸਤਿ ਸ੍ਰੀ ਅਕਾਲ। ਮੈਂ ਕੋਈ ਲਿਖਾਰੀ ਨਹੀਂ ਹਾਂ। ਰਜਵੰਤ ਜੀ ਦੇ ਉੱਦਮ ਨਾਲ ਆਪ ਜੀ ਨਾਲ ਉਹ ਆਪ ਬੀਤੀਆਂ ਸਾਂਝੀਆਂ ਕਰਨ ਦੀ ਕੋਸ਼ਿਸ਼ ਕਰ ਰਹੀ ਹਾਂ ਜੋ ਆਪਣੇ ਵੱਡਿਆਂ ਕੋਲੋਂ—ਦਾਦਾ ਜੀ ਕੋਲੋਂ, ਮਾਤਾ ਪਿਤਾ ਕੋਲੋਂ ਜਾਂ ਸੱਚੇ ਪਾਤਸ਼ਾਹ ਜੀ ਦੀਆਂ ਸਾਖੀਆਂ ਤੋਂ ਸੁਣੀਆਂ ਹਨ। ਮੈਂ ਉਦੋਂ ਬਹੁਤ ਛੋਟੀ ਸੀ, ਪਰ ਕੁਝ ਦ੍ਰਿਸ਼ ਯਾਦ ਵੀ ਹਨ ਜੋ ਆਪ ਜੀ ਅੱਗੇ ਅਰਜ ਕਰਾਂਗੀ।*

ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਹੀ ਸਾਡੇ ਪੜਦਾਦਾ ਜੀ ਸ੍ਰ. ਕਿਸ਼ਨ ਸਿੰਘ ਜੀ ਨੇ ਭਜਨ ਲੈ ਲਿਆ ਸੀ। ਇਸ ਤਰ੍ਹਾਂ ਸਤਿਗੁਰੂ ਰਾਮ ਸਿੰਘ ਜੀ ਦੇ ਵੇਲੇ ਤੋਂ ਹੀ ਦਾਦਕੇ ਪਰਵਾਰ ਵਿੱਚ ਸਿੱਖੀ ਆਈ ਹੋਈ ਹੈ। ਮੇਰੇ ਦਾਦਾ ਜੀ ਪੂਰਨ ਨਾਮਧਾਰੀ ਸਿੱਖ ਸਨ ਪਰ ਦਾਦੀ ਜੀ ਕੱਟੜ ਅਕਾਲੀਆਂ ਦੀ ਧੀ ਸਨ। ਦਾਦਾ ਜੀ 12 ਪਾਤਸ਼ਾਹੀਆਂ ਦੀ ਅਰਦਾਸ ਕਰਦੇ ਸਨ ਅਤੇ ਦਾਦੀ ਜੀ 10 ਪਾਤਸ਼ਾਹੀਆਂ ਦੀ। ਦਾਦਾ ਜੀ ਮੇਰੇ ਦਾਦੀ ਜੀ ਨੂੰ ਇਸ ਬਾਬਤ ਕੁਝ ਨਹੀਂ ਆਖਦੇ ਸਨ। ਪਰ ਸਾਨੂੰ ਬੱਚਿਆਂ ਨੂੰ ਉਹਨਾਂ ਨੇ ਰੋਜ਼ ਸੱਚੇ ਪਾਤਸ਼ਾਹ ਦੀਆਂ—ਸੰਤਾਂ ਦੀਆਂ ਸਾਖੀਆਂ ਸੁਣਾਉਣੀਆਂ ਜੋ ਅੱਜ ਤਕ ਸਾਡੇ ਸਾਰੇ ਭੈਣ ਭਰਾਵਾਂ ਨੂੰ ਯਾਦ ਹਨ। ਇਕ ਵਾਰੀ ਦਾਦੀ ਜੀ ਦੀ ਸਹੇਲੀ ਉਹਨਾਂ ਦੋਹਾਂ ਜੀਆਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਿੱਖ—ਸੰਤ ਧਿਆਨ ਸਿੰਘ ਜੀ ਬੈਂਕੋਕ ਵਾਲਿਆਂ ਕੋਲ ਲੈ ਕੇ ਗਈ। ਉਹਨਾਂ ਪੁੱਛਿਆ ਤੁਸੀਂ ਅਰਦਾਸ ਕਿਹੜੀ ਕਰਦੇ ਓ? ਦਾਦਾ ਜੀ ਨੇ ਦੱਸਿਆ ਕਿ ਮੈਂ 12 ਪਾਤਸ਼ਾਹੀਆਂ ਦੀ ਅਰਦਾਸ ਕਰਦਾ ਹਾਂ ਅਤੇ ਦਾਦੀ ਜੀ ਨੂੰ ਵੀ ਇਹੀ ਸਵਾਲ ਪੁੱਛਿਆ ਤੇ ਉਹਨਾਂ ਕਿਹਾ ਕਿ 10 ਗੁਰੂਆਂ ਦੀ ਅਰਦਾਸ ਕਰਦੀ ਹਾਂ। ਸੰਤਾਂ ਨੇ ਬਚਨ ਕੀਤਾ ਕਿ ਬੀਬੀ ਦਸ ਵੱਧ ਹੁੰਦੇ ਹਨ ਕਿ ਬਾਰਾਂ? ਦਾਦੀ ਜੀ ਨੇ ਕਿਹਾ ਕਿ ਬਾਰਾਂ ਵੱਧ ਹੁੰਦੇ ਹਨ। ਉਹਨਾਂ ਕਿਹਾ ਕਿ ਬੀਬੀ ਜੀ ਵਾਧੇ ਵਾਲੇ ਪਾਸੇ ਤੁਰੋ। ਉਹਨਾਂ ਇਹ ਹੁਕਮ ਕੀਤਾ ਕਿ ਇਕ ਤਾਂ ਬਾਰਾਂ ਪਾਤਸ਼ਾਹੀਆਂ ਦੀ ਅਰਦਾਸ ਸ਼ੁਰੂ ਕਰੋ ਅਤੇ ਦੂਜਾ ਸਵੇਰੇ ਤਿੰਨ ਵਜੇ ਗੁਰਦਵਾਰੇ ਆ ਕੇ ਸੇਵਾ ਕਰੋ। ਇਹਨਾਂ ਦੋਹਾਂ ਜੀਆਂ ਨੇ ਸੇਵਾ ਕਰਨੀ ਸ਼ੁਰੂ ਕੀਤੀ। ਜਦੋਂ ਮੇਰੇ ਪਿਤਾ ਜੀ ਦਾ ਜਨਮ ਹੋਇਆ ਤਾਂ ਸੰਤਾਂ ਨੇ ਬੜੀ ਖੁਸ਼ੀ ਮਨਾਈ ਅਤੇ ਨਾਮ ਵੀ ਰੱਖ ਦਿੱਤਾ—ਸੇਵਾ ਸਿੰਘ ਕਿਉਂਕਿ ਇਹਨਾਂ ਨੇ ਸੇਵਾ ਕਰ ਕੇ ਪੁੱਤਰ ਪ੍ਰਾਪਤ ਕੀਤਾ ਹੈ। ਮੇਰੇ ਪਿਤਾ ਜੀ ਨੇ ਆਪਣੇ ਨਾਂ ਨੂੰ ਸਾਕਾਰ ਕਰਦਿਆਂ ਸਾਰੀ ਉਮਰ ਤਨ ਮਨ ਧੰਨ ਨਾਲ ਸੇਵਾ ਕੀਤੀ। ਮੇਰੇ ਮਾਤਾ ਜੀ ਨੇ ਵੀ ਉਹਨਾਂ ਦਾ ਪੂਰਾ ਸਾਥ ਦਿੱਤਾ। ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਉਹਨਾਂ ਦੀ ਸੇਵਾ ਤੋਂ ਖੁਸ਼ ਹੋ ਕੇ ਕਿਹਾ ਸੀ ਕਿ ਤੁਸੀਂ ਦੋਵੇਂ ਜੀਅ ਸੇਵਾ ਵਿੱਚ ਇੱਕ ਤੋਂ ਇੱਕ ਵੱਧ ਹੋ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਮੇਰੇ ਪਿਤਾ ਜੀ ਤੇ ਐਨੀ ਕਿਰਪਾ ਰਹੀ ਕਿ ਉਹ ਚੜ੍ਹਦੀ ਜਵਾਨੀ ਤੋਂ ਹੀ ਹਰ ਸਾਲ ਪ੍ਰਯੋਗ ਦੇ ਦਿਨਾਂ ਵਿੱਚ ਸ੍ਰੀ ਭੈਣੀ ਸਾਹਿਬ ਆਉਂਦੇ ਸਨ। ਉਸ ਵਕਤ ਉਹ ਬਾਂਬੇ ਰਹਿੰਦੇ ਸਨ। ਜੇਕਰ ਹੱਥ ਤੰਗ ਹੁੰਦਾ ਤਾਂ ਕਿਸੇ ਕੋਲੋਂ ਪੈਸੇ ਉਧਾਰ ਫੜ ਕੇ ਵੀ ਭੈਣੀ ਸਾਹਿਬ ਪ੍ਰਯੋਗ ਵਿੱਚ ਪੁੱਜਦੇ। ਉੱਥੇ ਉਹ ਜੋੜਿਆਂ ਦੀ ਸੇਵਾ ਕਰਨ ਲਗ ਗਏ। ਉੱਥੇ ਜਦੋਂ ਦੂਸਰਾ ਜੱਥਾ ਆਇਆ ਤਾਂ ਉਹਨਾਂ ਵੇਖਿਆ ਕਿ ਕੋਈ ਨਵਾਂ ਮੁੰਡਾ ਆ ਕੇ ਸੇਵਾ ਕਰਦਾ ਪਿਆ ਹੈ ਤਾਂ ਉਹਨਾਂ ਨੇ ਮੇਰੇ ਪਿਤਾ ਜੀ ਨੂੰ ਕਿਹਾ ਕਿ ਕਾਕਾ ਤੂੰ ਬਾਹਰ ਚਲ, ਤੂੰ ਸੇਵਾ ਨਾ ਕਰ। ਉਹ ਭਰੇ ਮਨ ਨਾਲ ਬਾਹਰ ਆ ਕੇ ਬੈਠ ਗਏ ਅਤੇ ਰੋਣ ਲਗ ਗਏ। ਥੋੜ੍ਹੀ ਦੇਰ ਬਾਅਦ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆ ਕੇ ਦਰਸ਼ਨ ਦਿੱਤੇ। ਪਿਤਾ ਜੀ ਨੇ ਮੱਥਾ ਟੇਕਿਆ ਤੇ ਸਤਿਗੁਰੂ ਜੀ ਨੇ ਪੁੱਛਿਆ ਕਿ ਕਾਕਾ ਰੋਂਦਾ ਕਿਉਂ ਹੈ ਤਾਂ ਉਹਨਾਂ ਕਿਹਾ ਕਿ ਇਹਨਾਂ ਮੈਨੂੰ ਜੋੜਿਆਂ ਦੀ ਸੇਵਾ ਤੋਂ ਹਟਾ ਕੇ ਬਾਹਰ ਭੇਜ ਦਿੱਤਾ ਹੈ। ਸਤਿਗੁਰੂ ਜੀ ਉਹਨਾਂ ਦਾ ਹੱਥ ਫੜ ਕੇ ਲੈ ਗਏ ਅਤੇ ਸੇਵਾਦਾਰਾਂ ਨੂੰ ਪੁੱਛਿਆ ਕਿ ਇਸ ਸੇਠ ਮੁੰਡੇ ਨੂੰ ਕਿਸ ਨੇ ਬਾਹਰ ਕੱਢਿਆ। ਪਿਤਾ ਜੀ ਉੱਥੇ ਹੀ ਪੈਰਾਂ ਵਿੱਚ ਡਿੱਗ ਗਏ। ਕਿਉਂਕਿ ਅੱਤ ਦੀ ਗਰੀਬੀ ਵਿੱਚੋਂ ਆਏ ਸਨ। ਸਤਿਗੁਰੂ ਜੀ ਦਾ ਬਚਨ ਸੁਣ ਕੇ ਮਸਤਾਨੇ ਹੋ ਗਏ ਤੇ ਕਿਹਾ ਕਿ ਮੈਂ ਸੇਠ ਨਹੀਂ ਹਾਂ ਪਰ ਆਪ ਜੀ ਦੇ ਵਰ ਨਾਲ ਜ਼ਰੂਰ ਬਣ

ਜਾਵਾਂਗਾ। ਇਸ ਤੋਂ ਬਾਅਦ ਪਿਤਾ ਜੀ ਭੈਣੀ ਸਾਹਿਬ ਤੋਂ ਸਿੱਧਾ ਦਿੱਲੀ ਆਪਣੇ ਮਾਮਾ ਜੀ ਕੋਲ ਪਹੁੰਚੇ। ਉਹਨਾਂ ਦੇ ਮਾਮਾ ਜੀ ਨੇ ਉਹਨਾਂ ਦਾ ਟੇਵਾ ਬਣਵਾਇਆ ਹੋਇਆ ਸੀ। ਜਿਸ ਵਿੱਚ ਲਿਖਿਆ ਸੀ ਕਿ ਇਸ ਵਿਅਕਤੀ ਕੋਲ ਮਾਇਆ ਨਹੀਂ ਆਵੇਗੀ ਤੇ ਜੇਕਰ ਆਈ ਤੇ ਟਿਕੇਗੀ ਨਹੀਂ। ਮੇਰੇ ਪਿਤਾ ਜੀ ਨੇ ਆਪਣੇ ਮਾਮਾ ਜੀ ਨੂੰ ਕਿਹਾ ਕਿ ਮੈਨੂੰ ਸਤਿਗੁਰੂ ਜੀ ਨੇ ਸੇਠ ਬਣਨ ਦਾ ਵਰ ਦਿੱਤਾ ਹੈ ਜੋ ਜ਼ਰੂਰ ਪੂਰਾ ਹੋਵੇਗਾ ਤੇ ਤੁਹਾਡਾ ਟੇਵਾ ਝੂਠਾ ਸਿੱਧ ਹੋ ਜਾਵੇਗਾ। ਇਸ ਦ੍ਰਿੜ ਵਿਸ਼ਵਾਸ ਨੇ ਹੀ ਉਹਨਾਂ ਦੀ ਸੇਵਾ ਨੂੰ ਰੰਗ ਲਾਏ। ਅਤੇ ਸਤਿਗੁਰੂ ਜੀ ਦਾ ਇਹ ਵਰ ਪੂਰਾ ਹੋਇਆ।

ਅਸੀਂ ਜਦੋਂ ਛੋਟੇ ਹੁੰਦੇ ਸੀ ਤਾਂ ਪਟਿਆਲੇ ਰਹਿੰਦੇ ਸੀ। ਸਤਿਗੁਰੂ ਜੀ ਨੇ ਕਦੇ ਕਦੇ ਸਾਡੇ ਘਰ ਚਰਨ ਪਾਉਣ ਦੀ ਕਿਰਪਾ ਕਰਨੀ। ਜਦੋਂ ਗੱਡੀ ਦਾ ਹਾਰਨ ਵੱਜਣਾ (ਉਦੋਂ ਕਦੇ ਕਦੇ ਕੋਈ ਗੱਡੀ ਲੰਘਦੀ ਸੀ), ਸਾਨੂੰ ਪਤਾ ਲੱਗ ਜਾਣਾ ਕਿ ਸੱਚੇ ਪਾਤਸ਼ਾਹ ਜੀ ਆ ਰਹੇ ਹਨ। ਸਾਨੂੰ ਚਾਅ ਚੜ੍ਹ ਜਾਣਾ। ਇਸ ਤਰ੍ਹਾਂ ਉਹਨਾਂ ਸਾਨੂੰ ਖ਼ੁਸ਼ੀਆਂ ਵੰਡ ਕੇ ਨਿਵਾਜਣਾ।

ਸਤਿਗੁਰੂ ਜੀ ਦੇ ਹੁੰਦਿਆਂ ਭਾਪਾ ਜੀ ਨੇ ਟੈਂਟਾਂ ਦੀ ਬੜੀ ਸੇਵਾ ਕੀਤੀ। ਜਦੋਂ ਸਤਿਗੁਰੂ ਜੀ ਦੀ ਕਿਰਪਾ ਨਾਲ ਸੰਗਤ ਵਧਣੀ ਸ਼ੁਰੂ ਹੋਈ ਤਾਂ ਉਹਨਾਂ ਨੇ ਪੰਜਾਬ, ਰਾਜਸਥਾਨ ਤੇ ਯੂ.ਪੀ. ਤੋਂ ਟੈਂਟ ਇੱਕਠੇ ਕਰ ਕੇ ਲਿਆਉਣੇ ਤੇ ਲਗਾਉਣੇ। ਪੰਡਾਲ ਸਜਾਉਣਾ ਅਤੇ ਸੰਗਤ ਦੇ ਰਹਿਣ ਵਾਸਤੇ ਵੱਡੇ ਛੋਟੇ ਟੈਂਟ ਲਗਾਉਣ ਦੀ ਸੇਵਾ ਕਰਨੀ।

ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦੇਹ ਦਾ ਓਹਲਾ ਕੀਤਾ ਤਾਂ ਉਦੋਂ ਭੋਗ ਸਮਾਗਮ ਤੇ ਬਹੁਤ ਵੱਡਾ ਪੰਡਾਲ ਬਣਿਆ ਤੇ ਭੈਣੀ ਸਾਹਿਬ ਦੂਰ ਦੂਰ ਤੱਕ ਟੈਂਟ ਲੱਗੇ। ਦਿੱਲੀ ਤੋਂ ਖਾਲਸਾ ਟੈਂਟ ਹਾਊਸ ਵਾਲੇ ਸ੍. ਰਾਜਾ ਸਿੰਘ ਹੋਰਾਂ ਨਾਲ ਮਿਲ ਕੇ ਉਹਨਾਂ ਬੜੀ ਸੇਵਾ ਕੀਤੀ। ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਬੜੀਆਂ ਖ਼ੁਸ਼ੀਆਂ ਬਖਸ਼ੀਆਂ ਕਿ ਤੁਸੀਂ ਬੜਾ ਵੱਡਾ ਪੰਡਾਲ ਬਣਾਇਆ ਹੈ ਅਤੇ ਸੰਗਤ ਦੇ ਰਹਿਣ ਵਾਸਤੇ ਵੀ ਬੜੇ ਟੈਂਟ ਲਗਾਏ ਹਨ। ਇਸ ਤਰ੍ਹਾਂ ਉਹ ਸੇਵਾ ਕਰਦੇ ਗਏ ਅਤੇ ਭਾਗ ਲਗਦੇ ਗਏ।

ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਜੋਤੀ ਜੋਤ ਸਮਾਏ ਉਦੋਂ ਪਿਤਾ ਜੀ ਦਿੱਲੀ ਸਨ ਆਪਣੇ ਮਾਮਾ ਜੀ ਕੋਲ। ਉਹਨਾਂ ਦੇ ਮਾਮਾ ਜੀ ਨੇ ਉਹਨਾਂ ਦੀ ਬਹੁਤ ਮਦਦ ਕੀਤੀ ਸੀ ਅਤੇ ਉਹ ਉਹਨਾਂ ਦਾ ਬਹੁਤ ਸਤਿਕਾਰ ਕਰਦੇ ਸਨ। ਕਦੀ ਉਹਨਾਂ ਵਲ ਅੱਖ ਚੁੱਕ ਕੇ ਨਹੀਂ ਵੇਖਿਆ ਸੀ। ਪਰ ਜਦੋਂ ਉਹਨਾਂ ਮੇਰੇ ਪਿਤਾ ਜੀ ਨੂੰ ਇਹ ਦੁਖਦਾਈ ਖਬਰ ਦਿੱਤੀ ਤਾਂ ਉਹਨਾਂ ਨੇ ਸਤਿਗੁਰੂ ਜੀ ਲਈ ਸਤਿਕਾਰਯੋਗ ਸ਼ਬਦ ਨਾ ਵਰਤੇ ਅਤੇ ਸਾਧਾਰਨ ਵਿਅਕਤੀ ਦੀ ਤਰ੍ਹਾਂ ਹੀ ਖਬਰ ਸੁਣਾਈ। ਪਿਤਾ ਜੀ ਨੂੰ ਇਹ ਸੁਣ ਕੇ ਬਹੁਤ ਗੁੱਸਾ ਚੜ੍ਹਿਆ ਕਿਉਂਕਿ ਉਹ ਆਪਣੇ ਗੁਰੂ ਦੀ ਸ਼ਾਨ ਦੇ ਖਿਲਾਫ ਕੁਝ ਨਹੀਂ ਸੁਣ ਸਕਦੇ ਸਨ। ਉਹਨਾਂ ਨੇ ਆਪਣੇ ਮਾਮਾ ਜੀ ਨੂੰ ਕਿਹਾ ਕਿ ਮੈਂ ਅੱਜ ਤਕ ਤੁਹਾਨੂੰ ਕਦੇ ਕੁਝ ਨਹੀਂ ਕਿਹਾ, ਪਰ ਤੁਸੀਂ ਮੇਰੇ ਸਤਿਗੁਰੂ ਜੀ ਵਾਸਤੇ ਇਹ ਸ਼ਬਦ ਵਰਤੇ ਹਨ। ਤੁਹਾਨੂੰ ਇਸ ਤਰ੍ਹਾਂ ਨਹੀਂ ਕਹਿਣਾ ਚਾਹੀਦਾ ਸੀ। ਮਾਮਾ ਜੀ ਨੇ ਪਿਤਾ ਜੀ ਤੋਂ ਮੁਆਫੀ ਮੰਗੀ ਕਿ ਗਲਤੀ ਹੋ ਗਈ।

ਇਕ ਵਾਰੀ ਮੇਰੇ ਦਾਦੀ ਜੀ ਕਰਤਾਰ ਕੌਰ ਬਹੁਤ ਹੀ ਬਿਮਾਰ ਹੋ ਗਏ। ਸਿਹਤ ਬਹੁਤ ਢਿੱਲੀ ਹੋ ਗਈ, ਸਰੀਰ ਕਮਜ਼ੋਰ ਹੋ ਗਿਆ ਅਤੇ ਚਮੜੀ ਵੀ ਤਕਰੀਬਨ ਗਲ ਗਈ। ਉਹਨਾਂ ਨੂੰ ਸੁਪਨਾ ਆਇਆ ਕਿ ਇਕ ਪਾਸੇ ਯਮਰਾਜ ਦੇ ਦੂਤ ਉਹਨਾਂ ਨੂੰ ਆਪਣੇ ਪਾਸੇ ਖਿੱਚ ਰਹੇ ਹਨ ਅਤੇ ਦੂਜੇ ਪਾਸੇ ਚਿੱਟੇ ਵਸਤਰਾਂ ਵਿੱਚ ਸ਼ਹੀਦ ਸਿੰਘ ਉਹਨਾਂ ਨੂੰ ਆਪਣੇ ਵੱਲ ਖਿੱਚ ਰਹੇ ਹਨ। ਐਨੇ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦਰਸ਼ਨ ਦੇ ਕੇ ਸ਼ਹੀਦਾਂ ਨੂੰ ਕਿਹਾ ਕਿ ਤੁਸੀਂ ਜੋਰ ਲਗਾ ਕੇ ਇਸ ਬੀਬੀ ਨੂੰ ਆਪਣੇ ਵੱਲ ਖਿੱਚ ਲਵੋ। ਉਹਨਾਂ ਉਸ ਤਰ੍ਹਾਂ ਹੀ ਕੀਤਾ। ਉਸ ਦਿਨ ਤੋਂ ਬਾਅਦ ਦਾਦੀ ਜੀ ਦੀ ਸਿਹਤ ਠੀਕ ਹੋਣ ਲਗ ਪਈ ਤੇ ਉਹ ਸਤਿਗੁਰੂ ਜੀ ਦੇ ਬਚਨਾਂ ਨਾਲ ਤੰਦਰੁਸਤ ਹੋ ਗਏ। ਮੇਰੇ ਵੱਡੇ ਵੀਰ ਜੀ ਜੋ ਕਿਸੇ ਕਾਰਨ ਕਰਕੇ ਗੁਰੂ ਘਰ ਤੋਂ ਬੇਮੁਖ ਹੋ ਗਏ ਸਨ, ਉਹ ਇਸ ਘਟਨਾ ਤੋਂ ਬਾਅਦ ਸਤਿਗੁਰੂ ਜੀ ਤੇ ਸ਼ਰਧਾ ਰੱਖਣ ਲਗ ਪਏ ਅਤੇ ਗੁਰੂ ਘਰ ਨਾਲ ਜੁੜ ਗਏ।

ਮੇਰੇ ਪਿਤਾ ਜੀ ਸੰਤ ਸੇਵਾ ਸਿੰਘ ਜੀ ਤੰਬੂਆਂ ਵਾਲਿਆਂ ਨੂੰ ਸਤਿਗੁਰੂ ਜੀ ਤੇ ਅਟੁੱਟ ਸ਼ਰਧਾ ਸੀ। ਸਤਿਗੁਰੂ ਜੀ ਦਾ ਹੁਕਮ ਹੀ ਉਹਨਾਂ ਲਈ ਸਰਵੋਪਰੀ ਸੀ। ਇਹੀ ਗੁਰੂ ਸਿੱਖ ਦਾ ਪ੍ਰੇਮ ਅਤੇ ਸੇਵਾ ਵਾਲਾ ਰਿਸ਼ਤਾ ਉਹਨਾਂ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਵੀ ਅੰਤ ਤਕ ਨਿਬਾਹਿਆ। ਅੱਗੋਂ ਉਹਨਾਂ ਦਾ ਪਰਿਵਾਰ ਵੀ ਸਤਿਗੁਰੂ ਜੀ ਦੀਆਂ ਬਖਸ਼ਿਸ਼ਾਂ ਅੱਜ ਤੱਕ ਮਾਣ ਰਿਹਾ ਹੈ। ਵਰਤਮਾਨ ਸਤਿਗੁਰੂ ਉਦੈ ਸਿੰਘ ਜੀ ਵੀ ਆਪਣੇ ਦਾਦਾ ਗੁਰੂ ਵਾਂਗ ਸਾਡੇ ਤੇ ਅਪਾਰ ਕਿਰਪਾ ਕਰ ਰਹੇ ਹਨ। ਇਹੀ ਅਰਦਾਸ ਹੈ ਕਿ ਉਹ ਸਾਨੂੰ ਆਪਣੇ ਚਰਨਾਂ ਨਾਲ ਜੋੜੀ ਰੱਖਣ।

ਸੰਪਰਕ: 9963548734

# ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਰਾਗਾ ਸਿੰਘ

-ਉਸਤਾਦ ਹਰਭਜਨ ਸਿੰਘ



ਮੇਰੀ ਉਮਰ ਕੋਈ ਦਸ ਕੁ ਸਾਲ ਦੀ ਹੋਵੇਗੀ ਜਦੋਂ ਮੇਰੇ ਮਾਮਾ ਜੀ ਸ੍ਰ. ਗੋਪਾਲ ਸਿੰਘ ਸਲੈਚ ਨੇ ਮੈਨੂੰ ਹਾਰਮੋਨੀਅਮ ਬਣਾ ਕੇ ਦਿੱਤਾ। ਉਹ ਇਕ ਵਧੀਆ ਹਾਰਮੋਨੀਅਮ ਬਣਾਉਣ ਵਾਲੇ ਕਾਰੀਗਰ ਸਨ। ਉਨ੍ਹਾਂ ਨੂੰ ਵੇਖ ਕੇ ਮੈਂ ਵੀ ਹਾਰਮੋਨੀਅਮ ਵਜਾਉਣ ਲਗ ਪਿਆ। ਹੌਲੀ ਹੌਲੀ ਸੁਰਾਂ ਕੱਢਣ ਲਗ ਗਿਆ। ਸ੍ਰੀ ਜੀਵਨ ਨਗਰ ਵਿਖੇ ਸ੍ਰ. ਆਤਮਾ ਸਿੰਘ ਜੌਹਲ ਹੁੰਦੇ ਸਨ ਜੋ ਵਾਰੇ ਦੇ ਮੋਢੀ ਸਨ। ਉਹਨਾਂ ਨਾਲ ਵਾਜਾ ਵਜਾਉਣ ਲਗ ਗਿਆ। ਰਿਆਜ਼ ਕਰਦੇ ਕਰਦੇ ਮੈਂ ਵਾਜਾ ਵਜਾਉਣ ਵਿੱਚ ਮਾਹਿਰ ਹੋ ਗਿਆ।

ਇਕ ਦਿਨ ਮੈਂ ਵਾਜਾ ਵਜਾ ਰਿਹਾ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆ ਕੇ ਦਰਸ਼ਨ ਦਿੱਤੇ। ਉਹਨਾਂ ਸੁਣਿਆ ਤੇ ਬਚਨ ਕੀਤਾ ਕਿ ਵਧੀਆ ਵਾਜਾ ਵਜਾਇਆ ਹੈ। ਉਹ ਕਹਿੰਦੇ ਸਨ ਕਿ ਜਾਂ ਸੰਤ ਦਰਸ਼ਨ ਸਿੰਘ ਦੇ ਹਾਰਮੋਨੀਅਮ ਦਾ ਅਨੰਦ ਆਉਂਦਾ ਹੈ ਜਾਂ ਇਸ ਮੁੰਡੇ ਦੇ ਹਾਰਮੋਨੀਅਮ ਦਾ। ਉਹ ਅਕਸਰ ਮੈਨੂੰ ਰਾਗਾ ਸਿੰਘ ਕਹਿ ਕੇ ਬੁਲਾਉਂਦੇ ਸਨ। ਉਹ ਮੇਰੇ ਨਾਲ ਬਹੁਤ ਪਿਆਰ ਕਰਦੇ ਸਨ। ਇਸੇ ਕਰਕੇ ਕਈ ਮੁੰਡੇ ਮੇਰੇ ਤੋਂ ਈਰਖਾ ਵੀ ਕਰਦੇ ਸਨ।

ਮੈਂ ਸੰਤ ਦਿਆਲ ਸਿੰਘ ਅਤੇ ਸੰਤ ਦਰਸ਼ਨ ਸਿੰਘ ਜੀ ਨਾਲ ਹਰੀਪੁਰਾ ਵੱਡ ਤੀਰਥ ਦੇ ਦੌਰੇ ਤੇ ਵੀ ਗਿਆ। ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਅੰਮ੍ਰਿਤਸਰ ਦੇ ਪੰਡਤ ਮਹਾਦੇਵ ਪ੍ਰਸ਼ਾਦ ਜੋ ਕਿ ਕੱਥਕ ਵੀ ਕਰਦੇ ਸਨ ਅਤੇ ਗਾਇਨ ਵੀ ਕਰਦੇ ਸਨ, ਉਹ ਧਰੁਪਦ ਧਮਾਰ ਵਜਾਉਂਦੇ ਸਨ ਤੋਂ ਸਿਖਾਉਣਾ ਹੈ। ਉਹਨਾਂ ਕੋਲੋਂ ਮੈਂ ਸੰਗੀਤ ਸਿਖਦਾ ਰਿਹਾ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਸਤਿਗੁਰੂ ਜਗਜੀਤ ਸਿੰਘ ਜੀ ਮੈਨੂੰ ਸ੍ਰੀ ਜੀਵਨ ਨਗਰ ਲੈ ਆਏ। ਅਸੀਂ ਪੰਡਤ ਚੰਦਰ ਹਾਂਸ ਹੋਰਾਂ ਕੋਲੋਂ ਸੰਗੀਤ ਸਿਖਦੇ ਹੁੰਦੇ ਸਾਂ। ਪੰਡਤ ਜੀ ਦੇ ਚੜ੍ਹਾਈ ਕਰਨ ਤੋਂ ਬਾਅਦ ਮੇਰੀ ਡਿਊਟੀ ਲਗ ਗਈ ਕਿ ਹੁਣ ਤੂੰ ਬੱਚਿਆਂ ਨੂੰ ਸਿਖਾਇਆ ਕਰ। ਬਾਅਦ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੈਨੂੰ ਉਸਤਾਦ ਅਮਜਦ ਅਲੀ ਖਾਂ ਸਾਹਿਬ ਕੋਲੋਂ ਸਿਤਾਰ ਸਿੱਖਣ ਲਈ ਭੇਜਿਆ।

ਇਸ ਤਰ੍ਹਾਂ ਸਤਿਗੁਰੂ ਪ੍ਰਤਾਪ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਮੈਂ ਸਾਰੀ ਉਮਰ ਸੰਗੀਤ ਦਾ ਅਨੰਦ ਮਾਣਿਆ ਅਤੇ ਸਤਿਗੁਰਾਂ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ। ਹੁਣ ਸਤਿਗੁਰੂ ਉਦੈ ਸਿੰਘ ਜੀ ਮੈਨੂੰ ਆਪਣੇ ਕੋਲ ਸ੍ਰੀ ਭੈਣੀ ਸਾਹਿਬ ਲੈ ਆਏ ਹਨ ਅਤੇ ਮੇਰੀ ਸਿਹਤ ਦਾ ਪੂਰਾ ਧਿਆਨ ਰਖ ਰਹੇ ਹਨ।

ਸੰਪਰਕ: 9818105915

---

# ਬਚਨਾਂ ਦਾ ਪ੍ਰਤਾਪ

1954-55 ਦੀ ਗੱਲ ਹੈ। ਪਾਕਿਸਤਾਨ ਚੋਂ ਉੱਜੜ ਕੇ ਆਏ ਪਿੰਡ ਰਤੀਆ ਦੇ ਭਰਾ ਕਿਸ਼ਨ ਸਿੰਘ ਤੇ ਬਿਸ਼ਨ ਸਿੰਘ ਅਤੇ ਨਾਲ ਤਿੰਨ ਸਰੀਰ ਹੋਰ, ਮਿੱਟੀ ਪਾਉਣ ਦਾ ਕੰਮ ਕਰਦੇ ਸਨ। ਓਟੂ ਤੋਂ ਸਿਰਸੇ ਦੇ ਵਿਚਕਾਰ ਸੜਕ ਬਣਦੀ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੁਕਮ ਮੰਨ ਕੇ ਨਾਮਧਾਰੀ ਰਿਆਸਤ ਜੀਵਨ ਨਗਰ ਇਲਾਕੇ ਚ ਰਹਿਣ ਸਹਿਣ ਤਾਂ ਜਰੂਰ ਕਰ ਲਿਆ ਸੀ ਪਰ ਰੇਤਲੀ ਜ਼ਮੀਨ ਤੇ ਪਾਣੀ ਦੀ ਘਾਟ ਹੋਣ ਕਰਕੇ ਅਜੇ ਪ੍ਰਸ਼ਾਦੇ-ਪਾਣੀ ਦੀ ਵੀ ਔਖ ਸੀ। ਸਿਖਰ ਦੁਪਹਿਰ ਦੇ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਕਾਰ ਸਵਾਰ ਹੋ ਕੇ ਐਸੇ ਰਾਹ ਤੋਂ ਲੰਘੇ। ਇਹਨਾ ਭਰਾਵਾਂ ਨੂੰ ਵੇਖ ਗੱਡੀ ਹੋਲੀ ਕਰ ਲਈ। ਅੱਗੇ ਹੋ ਕੇ ਸਿੱਖਾਂ ਨੇ ਮੱਥਾ ਟੇਕਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹਾਲ ਚਾਲ ਪੁੱਛਿਆ। ਪੰਜਾਂ ਜਾਣਿਆ ਨੇ ਹੱਥ ਜੋੜ ਕੇ ਅਰਜ਼ ਕੀਤੀ " ਰੋਵਹਿ ਪਾਂਡਵ ਭਏ ਮਜੂਰ ਜਿਨ ਕੈ ਸੁਆਮੀ ਰਹਤ ਹਦੂਰਿ"। ਸਿੱਖਾਂ ਦੇ ਮੂੰਹੋਂ ਇਹ ਵਾਕ ਸੁਣ ਕੇ ਸਤਿਗੁਰੂ ਜੀ ਗੱਡੀ ਤੋਂ ਥੱਲੇ ਉਤਰੇ ਤਾਂ ਸਿੱਖਾਂ ਨੇ ਚਰਨਾ ਤੇ ਮੱਥਾ ਟੇਕਿਆ। ਗਰੀਬੀ ਦੀ ਬੇਬਸੀ ਕਾਰਨ ਮੂੰਹੋਂ ਜਿਆਦਾ ਕੁਝ ਬੋਲਣ ਤੋ ਅਸਮਰਥ ਹੋਏ ਸਨ ਪਰ ਡਿਗਦੇ ਹੰਝੂਆਂ ਨੇ ਹਾਲਾਤ ਬਿਆਨ ਕਰ ਦਿੱਤੇ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕੰਡ ਦੇ ਹੱਥ ਫੇਰਦਿਆਂ ਵਾਤਾਵਰਨ ਨੂੰ ਖੇੜਾ ਬਖਸ਼ਦਿਆਂ ਬਚਨ ਕੀਤਾ "ਥੋੜਾ ਚਿਰ ਜਰ ਜਾਓ... ਇਹੋ ਜਿਹੀ ਜ਼ਮੀਨ ਕਿਤੇ ਨਹੀਂ ਹੋਣੀ... ਇਹੋ ਜਿਹਾ ਸੁਖ ਕਿਤੇ ਨਹੀਂ ਹੋਣਾ।"

ਵਰਤਮਾਨ ਸਮੇਂ ਚ ਜ਼ਮੀਨ ਦਾ ਇਕ ਸਾਲ ਦਾ ਜਿੰਨਾ ਮੁੱਲ-ਠੇਕਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ਵਸਾਏ ਗਏ ਇਲਾਕੇ ਚ ਹੈ ਏਨਾ ਮੁੱਲ ਸ਼ਾਇਦ ਹੀ ਕਿਤੇ ਹੋਰ ਹੋਵੇ।

*(ਇਹ ਵਾਰਤਾ ਪ੍ਰਧਾਨ ਸਾਧਾ ਸਿੰਘ ਜੀ ਦਿੱਲੀ ਨੇ ਜਥੇਦਾਰ ਨਿਸ਼ਾਨ ਸਿੰਘ ਜੀ ਨੂੰ ਨੋਟ ਕਰਵਾਈ।)*

# ਸਿਰੀ ਰਾਮ ਅਰਸ਼ ਦਾ ਗ਼ਜ਼ਲ ਸੰਗ੍ਰਹਿ 'ਇਹਸਾਸ' ਸਮਾਜਿਕ ਸਰੋਕਾਰਾਂ ਦਾ ਪ੍ਰਤੀਕ



-ਉਜਾਗਰ ਸਿੰਘ

ਸਿਰੀ ਰਾਮ ਅਰਸ਼ ਪੰਜਾਬੀ ਦਾ ਸਿਰਮੌਰ ਪ੍ਰੌੜ੍ਹ ਗ਼ਜ਼ਲਕਾਰ ਹੈ। ਉਸ ਨੇ ਦੋ ਦਰਜਨ ਦੇ ਕਰੀਬ ਪੁਸਤਕਾਂ ਪੰਜਾਬੀ ਮਾਂ ਬੋਲੀ ਦੀ ਝੋਲੀ ਵਿੱਚ ਪਾਈਆਂ ਹਨ, ਜਿਨ੍ਹਾਂ ਵਿੱਚ 10 ਗ਼ਜ਼ਲ ਸੰਗ੍ਰਹਿ, 3 ਕਾਵਿ ਸੰਗ੍ਰਹਿ, 4 ਮਹਾਂ ਕਾਵਿ, 3 ਜੀਵਨੀਆਂ ਅਤੇ ਇੱਕ ਨਾਵਲ ਸ਼ਾਮਲ ਹੈ। ਮੁੱਢਲੇ ਤੌਰ 'ਤੇ ਸਿਰੀ ਰਾਮ ਅਰਸ਼ ਗ਼ਜ਼ਲਗੋ ਹੈ। ਉਸ ਦੀਆਂ ਸਾਰੀਆਂ ਪੁਸਤਕਾਂ ਸਾਹਿਤ ਦੇ ਵੱਖੋ-ਵੱਖਰੇ ਰੰਗ ਖਿਲੇਰਦੀਆਂ ਹੋਈਆਂ ਆਪਣੀ ਸਾਹਿਤਕ ਖ਼ੁਸ਼ਬੋ ਨਲ ਵਾਤਾਵਰਨ ਨੂੰ ਖ਼ੁਸ਼ਗਵਾਰ ਕਰ ਰਹੀਆਂ ਹਨ। ਚਰਚਾ ਅਧੀਨ ਇਹਸਾਸ ਗ਼ਜ਼ਲ ਸੰਗ੍ਰਹਿ ਵਿੱਚ 82 ਗ਼ਜ਼ਲਾਂ ਸਤਰੰਗੀਆਂ ਹਨ, ਲਗਭਗ ਸਾਰੀਆਂ ਹੀ ਗ਼ਜ਼ਲਾਂ ਸਮਾਜਿਕ ਸਰੋਕਾਰਾਂ ਦੀ ਵਕਾਲਤ ਕਰਦੀਆਂ ਹੋਈਆਂ ਲੋਕਾਈ ਨੂੰ ਆਪਣੇ ਹੱਕਾਂ ਲਈ ਲਾਮਬੰਦ ਹੋਣ ਲਈ ਪ੍ਰੇਰਦੀਆਂ ਹਨ। ਗ਼ਰੀਬ ਅਮੀਰ ਦਾ ਪਾੜਾ, ਬੇਇਨਸਾਫ਼ੀ, ਜ਼ੋਰ ਜ਼ਬਰਦਸਤੀ ਅਤੇ ਆਰਥਿਕ ਕਾਣੀ ਵੰਡ ਦੇ ਵਿਰੁੱਧ ਆਵਾਜ਼ ਲਾਮਬੰਦ ਕਰਦੀਆਂ ਹਨ। ਸਿਰੀ ਰਾਮ ਅਰਸ਼ ਨੇ ਆਪਣੀ ਜ਼ਿੰਦਗੀ ਵਿੱਚ ਸਮਾਜਿਕ ਤਾਣੇ ਬਾਣੇ ਵਿੱਚ ਦੱਬੇ ਕੁਚਲੇ ਲੋਕਾਂ ਨਾਲ ਹੋ ਰਹੀਆਂ ਜ਼ਿਆਦਤੀਆਂ ਨੂੰ ਅੱਖੀਂ ਵੇਖਿਆ ਹੀ ਨਹੀਂ ਸਗੋਂ ਹੰਢਾਇਆ ਹੈ। ਇਸ ਲਈ ਉਸ ਦੀਆਂ ਗ਼ਜ਼ਲਾਂ ਵਿੱਚ ਸਮਾਜ ਦੇ ਅਜਿਹੇ ਵਰਗਾਂ ਦੇ ਲੋਕਾਂ ਦੇ ਦੁੱਖ ਦਰਦਾਂ ਦੀ ਗਹਿਰੀ ਚੀਸ ਦੀ ਰੜਕ ਵਿਖਾਈ ਦਿੰਦੀ ਹੈ। ਸਰਦੇ ਪੁਜਦੇ ਅਮੀਰ ਲੋਕ ਗ਼ਰੀਬ ਵਰਗਾਂ ਦੇ ਲੋਕਾਂ ਦੀ ਮਿਹਨਤ ਦਾ ਮੁੱਲ ਨਹੀਂ ਦੇ ਰਹੇ, ਸਗੋਂ ਉਨ੍ਹਾਂ ਨਾਲ ਅਨਿਆਂ ਕਰ ਰਹੇ ਹਨ। ਅਰਸ਼ ਦੀਆਂ ਗ਼ਜ਼ਲਾਂ ਇਨਸਾਫ ਪਸੰਦ ਲੋਕਾਂ ਦੇ ਹੱਕ ਤੇ ਸੱਚ ਦੀ ਹਾਮੀ ਭਰਦੀਆਂ ਹੋਈਆਂ ਲੋਕਾਂ ਨੂੰ ਇਨਸਾਫ ਦੇਣ ਦੀ ਤਾਕੀਦ ਕਰਦੀਆਂ ਹਨ। ਸਫ਼ਲਤਾ ਪ੍ਰਾਪਤ ਕਰਨ ਲਈ ਇਨਸਾਨ ਨੂੰ ਕੁਰਬਾਨੀਆਂ ਕਰਨੀਆਂ ਪੈਂਦੀਆਂ ਹਨ। ਇਕ ਗ਼ਜ਼ਲ ਵਿੱਚ ਉਹ ਲਿਖਦੇ ਹਨ:




ਮੁਹੱਬਤ ਕਿਸ ਅਭਾਗੇ ਪਿੰਡ ਵਿੱਚ ਮੈਨੂੰ ਲੈ ਆਈ?
ਘਰੋ-ਘਰ ਪਾਟੀਆਂ, ਸੰਤਾਪੀਆਂ ਫੁਲਕਾਰੀਆਂ ਮਿਲੀਆਂ।
ਬਿਨਾ ਕਾਰਨ ਮੁਕੱਦਰ ਸ਼ਮਲਿਆਂ ਦੀ ਦਾਤ ਨਾ ਦੇਵੇ,
ਸਿਰਾਂ ਨੂੰ ਵਾਰਨੇ ਤੋਂ ਬਾਅਦ ਹੀ ਸਰਦਾਰੀਆਂ ਮਿਲੀਆਂ।

ਸਿਰੀ ਰਾਮ ਅਰਸ਼ ਦੀਆਂ ਗ਼ਜ਼ਲਾਂ ਦੇ ਵਿਸ਼ੇ ਰਾਜਨੀਤਕ, ਸਮਾਜਿਕ, ਆਰਥਿਕ, ਸਭਿਆਚਾਰਕ, ਭਰੂਣ ਹੱਤਿਆ, ਨਸ਼ੇ, ਬੇਰੋਜ਼ਗਾਰੀ, ਕਰਜ਼ੇ ਅਤੇ ਅਤਵਾਦ ਵਰਗੇ ਸੰਵੇਦਨਸ਼ੀਲ ਹਨ। ਸਿਰੀ ਰਾਮ ਅਰਸ਼ ਦਾ ਸਾਹਿਤਕ ਦਿਲ ਸਮਾਜ ਵਿੱਚ ਵਾਪਰਨ ਵਾਲੀ ਹਰ ਘਟਨਾ ਤੋਂ ਪ੍ਰਭਾਵਤ ਹੋ ਜਾਂਦਾ ਹੈ। ਖਾਸ ਤੌਰ 'ਤੇ ਗ਼ਰੀਬ ਵਰਗਾਂ ਦੇ ਦੁੱਖ ਦਰਦ ਵੇਖਕੇ ਉਸ ਦਾ ਦਿਲ ਇਤਨਾ ਪਸੀਜ ਜਾਂਦਾ ਹੈ, ਫਿਰ ਉਹ ਆਪਣੀ ਕਲਮ ਨਾਲ ਉਨ੍ਹਾਂ ਦੀ ਆਵਾਜ਼ ਸਰਕਾਰ ਤੱਕ ਪਹੁੰਚਾਉਣ ਲਈ ਗ਼ਜ਼ਲਾਂ ਲਿਖਦਾ ਹੈ। ਅਰਸ਼ ਦੀਆਂ ਗ਼ਜ਼ਲਾਂ ਪਰੰਪਰਾਦਾਇਕ ਪਿਆਰ ਮੁਹੱਬਤ ਅਤੇ ਇਸਤਰੀ ਦੀਆਂ ਭਾਵਨਾਵਾਂ ਦੇ ਆਲੇ ਦੁਆਲੇ ਪਹਿਰਾ ਨਹੀਂ ਦਿੰਦੀਆਂ ਸਗੋਂ ਉਹ ਲੋਕਾਂ ਦਾ ਪ੍ਰਤੀਨਿਧ ਬਣ ਕੇ ਖੜ੍ਹ ਜਾਂਦੀਆਂ ਹਨ। ਇਹੋ ਉਸ ਦੀਆਂ ਗ਼ਜ਼ਲਾਂ ਦੀ ਵਿਲੱਖਣਤਾ ਹੈ। ਇਹ ਕਿਹਾ ਜਾ ਸਕਦਾ ਹੈ ਕਿ ਉਹ ਯਥਾਰਥ ਵਾਦੀ ਗ਼ਜ਼ਲਕਾਰ ਹੈ, ਜਿਸ ਨੇ ਪੰਜਾਬੀ ਲੋਕ ਧਾਰਾਈ ਵਿਚਾਰਧਾਰਾ ਨੂੰ ਗ਼ਜ਼ਲਾਂ ਵਿੱਚ ਲਿਆਂਦਾ ਹੈ। ਕਿਤੇ ਕਿਤੇ ਪਿਆਰ ਮੁਹੱਬਤ ਦੀ ਗੱਲ ਕਰਦਾ ਹੋਇਆ ਸਮਾਜਿਕ ਸਰੋਕਾਰਾਂ ਦੀ ਪਾਣ ਚਾੜ੍ਹ ਦਿੰਦਾ ਹੈ। ਗ਼ਰੀਬਾਂ ਦੀ ਵਕਾਲਤ ਕਰਦਾ ਹੋਇਆ ਇੱਕ ਗ਼ਜ਼ਲ ਵਿੱਚ ਰੱਬ ਅਤੇ ਸ਼ਾਸਕਾਂ ਨੂੰ ਵੀ ਨਿਹੋਰਾ ਕਰਦਾ ਹੋਇਆ ਲਿਖਦਾ ਹੈ:

ਠੰਢੇ ਪਏ ਨੇ ਚੁਲ੍ਹੇ, ਭੁੱਖੇ ਜੁਆਕ ਵਿਲਕਣ,
ਤੂੰ ਕੌਲ ਰਿਜ਼ਕ ਦੇਣ ਦਾ ਕਿਉਂ ਭੁੱਲ ਭੁਲਾ ਗਿਆ?
ਦੋਸ਼ੀ ਨੂੰ ਦੰਡ ਦੇਣ ਦਾ ਆਇਆ ਜਦੋਂ ਸਮਾਂ,
ਤਦ ਡਰ ਨਿਆਂ ਦੀ ਜੀਭ 'ਤੇ ਪਹਿਰਾ ਲਗਾ ਲਿਆ।
ਸਮਾਜਿਕ, ਆਰਥਿਕ ਸ਼ੋਸ਼ਣ ਦਾ ਪਲ ਪਲ ਵੱਧ ਰਿਹਾ ਗ਼ਲਬਾ,
ਗ਼ੁਲਾਮਾਂ ਨੂੰ ਆਜ਼ਾਦੀ ਦਾ ਤੁਸੀਂ ਮੰਤਰ ਪੜ੍ਹਾ ਦੇਣਾ।

ਸਿਰੀ ਰਾਮ ਅਰਸ਼ ਨੂੰ ਲੋਕਾਈ ਦਾ ਗ਼ਜ਼ਲਗੋ ਕਿਹਾ ਜਾ ਸਕਦਾ ਹੈ। ਉਸ ਦੀ ਕੋਈ ਗ਼ਜ਼ਲ ਅਜਿਹੀ ਨਹੀਂ ਜਿਸ ਵਿੱਚ ਭੁੱਖ ਨੰਗ ਨਾਲ ਜੂਝ ਰਹੇ ਲੋਕਾਂ ਲਈ ਉਸ ਨੇ ਹਾਅ ਦਾ ਨਾਅਰਾ ਨਹੀਂ ਮਾਰਿਆ, ਸਗੋਂ ਕਈ ਗ਼ਜ਼ਲਾਂ ਵਿੱਚ ਰਾਜਨੀਤਕ ਲੋਕਾਂ ਵੱਲੋਂ ਕੀਤੀਆਂ ਜਾ ਰਹੀਆਂ ਅਣਮਨੁੱਖੀ ਹਰਕਤਾਂ ਨੂੰ ਉਹ ਆੜੇ ਹੱਥੀਂ ਲੈਂਦਾ ਹੋਇਆ ਲਿਖਦਾ ਹੈ:

ਜਿਨ੍ਹਾਂ ਨੂੰ ਨਾਅਰਿਆਂ ਦੇ ਨਾਲ ਰਹਿਬਰ ਥਾਪਿਆ ਸੀ,

ਉਹੀ ਬੁੱਲ੍ਹਾਂ 'ਤੇ ਸਾਡੇ ਕਿਉਂ ਖ਼ਮੋਸ਼ੀ ਧਰ ਰਹੇ ਹਨ।
ਏਸ ਸਮੇਂ ਵਿੱਚ ਮੈਂ ਖ਼ਲਕਤ ਦਾ ਉਸ ਨੂੰ ਆਗੂ ਕਿੰਝ ਕਹਾਂ,
ਜਿਹੜਾ ਭੁੱਖੇ ਲੋਕਾਂ ਦੀ ਅੱਜ ਉੱਕਾ ਲੈਂਦਾ ਸਾਰ ਨਹੀਂ।
ਸੋਚਾਂ 'ਚ ਮੇਲ੍ਹਦਾ ਜਿਦ੍ਹੇ ਅੰਧਕਾਰ ਹਰ ਸਮੇਂ,
ਉਂਝ ਚੋਣ ਚਿੰਨ੍ਹ ਓਸ ਦਾ ਜਗਦੀ ਮਸ਼ਾਲ ਹੈ।

ਸ਼ਾਇਰ ਦੀ ਸਮਾਜਕ ਪ੍ਰਾਣੀਆਂ ਲਈ ਸੋਚ ਨੂੰ ਪ੍ਰਣਾਮ ਹੈ ਕਿ ਉਸ ਨੇ ਕੋਈ ਅਜਿਹਾ ਵਿਸ਼ਾ ਆਪਣੀਆਂ ਗ਼ਜ਼ਲਾਂ ਵਿੱਚ ਬਣਾਉਣ ਤੋਂ ਛੱਡਿਆ ਹੀ ਨਹੀਂ ਜਿਹੜਾ ਲੋਕਾਈ ਦੇ ਦਰਦ ਦੀ ਹੂਕ ਦਾ ਪਹਿਰੇਦਾਰ ਨਾ ਬਣਦਾ ਹੋਵੇ। ਪਰਵਾਸ ਦੀ ਜ਼ਿੰਦਗੀ ਬਾਰੇ ਮਾਪਿਆਂ ਦੀ ਹੂਕ ਅਤੇ ਬਜ਼ੁਰਗਾਂ ਦੀ ਤਾਮੀਰਦਾਰੀ ਵਿੱਚ ਬੱਚਿਆਂ ਦੀ ਅਣਵੇਖੀ ਨੂੰ ਵੀ ਉਸ ਨੇ ਵਿਸ਼ਾ ਬਣਾਉਂਦਿਆਂ ਲਿਖਿਆ ਹੈ:

ਜਿਹੜਾ ਲਾਚਾਰ ਮਾਂ ਦੇ ਮੂੰਹ 'ਚ ਦੋ ਘੁੱਟ ਜਲ ਨਾ ਪਾ ਸਕਿਆ,
ਉਹੀ ਪਰਦੇਸ ਵਿੱਚ ਮਾਂ ਦਾ ਮੁਕੱਦਸ ਦਿਨ ਮਨਾਉਂਦਾ ਹੈ।
ਬਜ਼ੁਰਗਾਂ ਦੀ ਦਸ਼ਾ ਦੇਖੀ, ਤਾਂ ਮੇਰੀ ਆਤਮਾ ਕੰਬੀ,
ਕਿਵੇਂ ਮੈਨੂੰ ਵਿਸਾਰਨਗੇ, ਜਿਹੜੇ ਟੁਕੜੇ ਜਿਗਰ ਦੇ ਹਨ?

ਏਸੇ ਤਰ੍ਹਾਂ ਜਿਹੜੇ ਮਾਪਿਆਂ ਨੇ ਆਪਣੇ ਪੁੱਤਰਾਂ ਵਿੱਚ ਪਰਵਾਸ ਵਸਣ ਦੀ ਲਲ੍ਹਕ ਪੈਦਾ ਕੀਤੀ ਹੈ ਪ੍ਰੰਤੂ ਉਨ੍ਹਾਂ ਦੀਆਂ ਆਪਣੀਆਂ ਧੀਆਂ ਲਈ ਵਰ ਨਹੀਂ ਮਿਲ ਰਹੇ। ਸ਼ਾਇਰ ਲਿਖਦਾ ਹੈ:

ਉਨ੍ਹਾਂ ਨੂੰ ਧੀਆਂ ਲਈ ਸਾਕ ਨਾ ਮਿਲਣ ਜਿਹਨਾਂ,
ਲਲ੍ਹਕ ਸਪੂਤਾਂ 'ਚ ਪਰਦੇਸ ਦੀ ਜਗਾਈ ਹੈ।

ਪੰਜਾਬੀ ਦਾ ਹਰ ਸਾਹਿਤਕਾਰ ਕਿਸਾਨ ਅੰਦੋਲਨ ਤੋਂ ਪ੍ਰਭਾਵਤ ਹੋਏ ਬਿਨਾ ਨਹੀਂ ਰਹਿ ਸਕਿਆ। ਏਸੇ ਤਰ੍ਹਾਂ ਸਿਰੀ ਰਾਮ ਅਰਸ਼ ਨੇ ਆਪਣੀਆਂ ਲਗਭਗ ਇਕ ਦਰਜਨ ਗ਼ਜ਼ਲਾਂ ਵਿੱਚ ਕਿਸਾਨਾਂ ਦੀ ਕਰਜ਼ੇ ਨਾਲ ਹੋਈ ਦੁਰਦਸ਼ਾ ਅਤੇ ਕਿਸਾਨ ਅੰਦੋਲਨ ਬਾਰੇ ਕੇਂਦਰੀ ਸਰਕਾਰ ਦੇ ਤਿੰਨ ਕਾਨੂੰਨਾਂ ਦੇ ਵਿਰੁੱਧ ਆਵਾਜ਼ ਬੁਲੰਦ ਕਰਦਿਆਂ ਲਿਖਿਆ ਹੈ:

- ਸ਼ਾਸਕਾਂ ਨੇ ਜੋ ਘੜੇ ਕਾਨੂੰਨ ਉਹਨਾਂ ਦੇ ਖ਼ਿਲਾਫ਼,
  ਤੁਰ ਪਈ ਰੋਕਣ ਕਿਸਾਨੀ ਜੁਗ ਘਾਤਕ ਵਾਰ ਨੂੰ।
- ਸਾਡੇ ਖੇਤ ਜੋ ਖੋਹਣਾ ਲੋਚਣ, ਉਹ ਕਾਨੂੰਨ ਨੇ ਮੌਤ ਨਿਰੀ,
  ਮੌਤ ਨੂੰ ਰੱਦ ਕਰਾਉਣ ਦੀ ਖਾਤਰ,
  ਸਭ ਕੁਝ ਦਾਅ 'ਤੇ ਲਾਈ ਦਾ।
- ਖੁਦਕਸ਼ੀ ਕੀਤੀ ਤਾਂ ਉਸ ਦੇ ਖੇਤ ਬੋਲੀ ਚੜ੍ਹ ਗਏ,
  ਕਾਰਖ਼ਾਨੇ ਅੰਨ ਹੁਣ ਉਪਜਾਉਣਗੇ, ਸੌਦਾਗਰੋ।
- ਸ਼ਾਸਕ ਆਖੇ ਕਾਹਦੀ ਖੇਤੀ ਜਿਹੜੀ ਲੈਂਦੀ ਹੈ ਬਲੀਆਂ।
  ਹਲ ਨੂੰ ਖੇਤਾਂ ਵਿੱਚ ਦੱਬਣ ਦਾ ਉਹ ਕਾਨੂੰਨ ਬਣਾਉਂਦਾ।
- ਖ਼ੌਫ਼ ਦਾ ਮੌਸਮ ਫੈਲ ਗਿਆ ਹੈ ਪਿੰਡੋ-ਪਿੰਡ 'ਤੇ ਸ਼ਹਿਰੋ-ਸ਼ਹਿਰ,
  ਲੋਕਾਂ ਦੇ ਕਿਹੜੇ ਵੈਰੀ ਨੇ ਵਿਸ਼ੀਅਰ ਬਾਣ ਚਲਾਇਆ।
- ਉਦ੍ਹੀ ਤਾਂ ਉਮਰ ਸਾਰੀ ਬੀਤ ਜਾਂਦੀ ਰਿਣ ਚੁਕਾਉਣੇ ਵਿੱਚ,
  ਜਿਹਨੂੰ ਵਿਰਸੇ 'ਚ ਪੰਡਾਂ ਰਿਣ ਦੀਆਂ ਹਨ ਭਾਰੀ ਮਿਲੀਆਂ।

ਆਮ ਤੌਰ 'ਤੇ ਕਵਿਤਾ ਵਿੱਚ ਇਕ ਵਿਸ਼ਾ ਚੁਣ ਕੇ ਕਵਿਤਾ ਲਿਖੀ ਜਾਂਦੀ ਹੈ ਪ੍ਰੰਤੂ ਗ਼ਜ਼ਲ ਵਿੱਚ ਇਕ ਵਿਸ਼ਾ ਨਹੀਂ ਹੁੰਦਾ ਸਗੋਂ ਹਰ ਸ਼ਿਅਰ ਵਿੱਚ ਵੱਖਰਾ ਵਿਸ਼ਾ ਹੁੰਦਾ ਹੈ। ਸਿਰੀ ਰਾਮ ਅਰਸ਼ ਦੀਆਂ ਗ਼ਜ਼ਲਾਂ ਵਿੱਚ ਉਸੇ ਤਰ੍ਹਾਂ ਬਹੁਤ ਸਾਰੇ ਅਨੋਖੇ ਵਿਸ਼ੇ ਹੁੰਦੇ ਹਨ। ਗ਼ਜ਼ਲਗੋ ਸਮਾਜਿਕ ਸਰੋਕਾਰਾਂ ਬਾਰੇ ਇਤਨਾ ਚੇਤੰਨ ਹੈ ਕਿ ਉਸ ਨੇ ਬਹੁਤ ਸਾਰੀਆਂ ਗ਼ਜ਼ਲਾਂ ਵਿੱਚ ਆਪਣੇ ਵਿਸ਼ਿਆਂ ਦੀ ਮਹੱਤਤਾ ਦਰਸਾਉਣ ਲਈ ਇੱਕ ਵਿਸ਼ੇ ਨੂੰ ਬਹੁਤ ਸਾਰੇ ਸ਼ਿਅਰਾਂ ਵਿੱਚ ਵਰਤਿਆ ਹੈ। ਜਿਵੇਂ ਫ਼ਿਰਕਾ ਪ੍ਰਸਤੀ ਬਾਰੇ ਉਸ ਨੇ ਕਈ ਸ਼ਿਅਰਾਂ ਵਿੱਚ ਲਿਖਿਆ ਹੈ:

- ਰਾਖ ਕਰ ਦੇਵੇਗਾ ਫਿਰਕੂ ਨਫਰਤਾਂ,
  ਬਲ ਪਿਆ ਜਦ ਪਿੰਡ ਵਿੱਚ ਤੰਦੂਰ ਹੈ।
  ਓਸ ਮੁਨਸਫ਼ 'ਤੋਂ ਨਿਆਂ ਹੋਣਾ ਨਹੀਂ,
  ਖ਼ੌਫ਼ ਦੇ ਹੱਥੋਂ ਜਿਹੜਾ ਮਜ਼ਬੂਰ ਹੈ।
- ਉਨ੍ਹਾਂ ਦਾ ਦੋਸ਼ ਕੀ ਹੈ, ਕਿਸ ਨੂੰ ਪੁੱਛਣ, ਕੌਣ ਦੱਸੇਗਾ?
  ਜਿਹੜੇ ਭੀੜਾਂ ਦੇ ਹੱਥੋਂ, ਬੇਗੁਨਾਹ ਥਾਂ ਥਾਂ 'ਤੇ ਮਰਦੇ ਹਨ।
- ਰਚ ਕੇ ਸਾਜ਼ਸ਼ ਕੱਲ੍ਹ ਜਿਦ੍ਹੀ ਬੇਹੁਰਮਤੀ ਕੀਤੀ ਤੁਸੀਂ,
  ਰੋਹ 'ਚ ਆ ਕੇ ਫੂਕ ਸੁੱਟਿਆ ਅੱਜ ਉਦ੍ਹੇ ਘਰ ਬਾਰ ਨੂੰ।
- ਜੋੜਦਾ ਲੋਕਾਂ ਨੂੰ ਮਜ਼ਹਬ, ਤੋੜਦਾ ਹਰਗਿਜ਼ ਨਹੀਂ,
  ਉਸ ਦੇ ਤੂੰ ਕੀਤੇ ਹੋਏ ਖ਼ਲਕਤ 'ਚ ਬਟਵਾਰੇ ਵੀ ਦੇਖ।

ਬੇਰੋਜ਼ਗਾਰੀ, ਮਹਿੰਗਾਈ, ਕਰਜ਼ੇ, ਜ਼ੁਲਮ, ਕੁਦਰਤ, ਇਸਤਰੀ ਨਾਲ ਦੁਰਵਿਵਹਾਰ, ਪ੍ਰਦੂਸ਼ਣ, ਭੁੱਖਮਰੀ ਅਤੇ ਸ਼ੋਸ਼ਣ ਵਰਗੀਆਂ ਅਲਾਮਤਾਂ ਸ਼ਾਇਰ ਨੂੰ ਕੁਰੇਦਦੀਆਂ ਹਨ ਤਾਂ ਉਹ ਗ਼ਜ਼ਲਾਂ ਵਿੱਚ ਉਨ੍ਹਾਂ ਦੀਆਂ ਬੁਰਾਈਆਂ ਬਾਰੇ ਕਮਾਲ ਦਾ ਲਿਖ ਕੇ ਪਾਠਕਾਂ ਨੂੰ ਸੁਧਾਰ ਕਰਨ ਲਈ ਲਾਮਬੰਦ ਹੋਣ ਲਈ ਪ੍ਰੇਰਦੇ ਹਨ। ਸ਼ਾਇਰ ਨੂੰ ਪੰਜਾਬੀਆਂ ਵੱਲੋਂ ਆਪਣੀ ਅਮੀਰ ਵਿਰਾਸਤ ਨੂੰ ਤਿਲਾਂਜਲੀ ਦੇਣੀ ਵੀ ਚੰਗੀ ਨਹੀਂ ਲੱਗੀ, ਇਸ ਕਰਕੇ ਪੁਰਾਣੀਆਂ ਪਰੰਪਰਾਵਾਂ ਅਤੇ ਰਸਮ ਰਿਵਾਜਾਂ ਅਤੇ ਤ੍ਰਿੰਜਣਾਂ ਦੀ ਅਣਹੋਂਦ ਬਾਰੇ ਵੀ ਗ਼ਜ਼ਲਾਂ ਵਿੱਚ ਲਿਖਦਾ ਹੈ:

ਹੁਣ ਤ੍ਰਿੰਞਣ 'ਚ ਨਾ ਮੁਟਿਆਰ ਵਟਾਵੇ ਚੁੰਨੀ,
ਦਿਲ ਮਗਰ ਹਰ ਇਕ ਨਾਲ ਵਟਾਈ ਜਾਵੇ।

ਸ਼ਾਲਾ ! ਪਰਮਾਤਮਾ ਸਿਰੀ ਰਾਮ ਅਰਸ਼ ਦੀ ਲੰਬੀ ਉਮਰ ਕਰੇ ਤਾਂ ਜੋ ਉਹ ਸਮਾਜਿਕ ਸਰੋਕਾਰਾਂ ਦਾ ਪ੍ਰਤੀਕ ਰਹਿੰਦਾ ਹੋਇਆ ਹੋਰ ਵਧੀਆ ਗ਼ਜ਼ਲਾਂ ਲਿਖ ਕੇ ਗ਼ਰੀਬ ਵਰਗ ਦੀ ਵਕਾਲਤ ਕਰਦਾ ਰਹੇ।

96 ਪੰਨਿਆਂ, 250 ਰੁਪਏ ਕੀਮਤ ਵਾਲਾ ਇਹ ਗ਼ਜ਼ਲ ਸੰਗ੍ਰਹਿ ਐਵਿਸ ਪਬਲੀਕੇਸ਼ਨਜ਼ ਚੰਡੀਗੜ੍ਹ ਨੇ ਪ੍ਰਕਾਸ਼ਤ ਕੀਤਾ ਹੈ।

ਸਾਬਕਾ ਜ਼ਿਲ੍ਹਾ ਲੋਕ ਸੰਪਰਕ ਅਧਿਕਾਰੀ
ਸੰਪਰਕ -94178 13072

ਰਿਪੋਰਟ

# ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੀਆਂ ਪ੍ਰਾਪਤੀਆਂ







1981 ਵਿੱਚ ਸਥਾਪਿਤ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸੀਨੀਅਰ ਸਕੈਂਡਰੀ ਸਕੂਲ 42 ਸਾਲਾਂ ਤੋਂ ਅਕਾਦਮਿਕ ਉੱਤਮਤਾ ਅਤੇ ਭਾਈਚਾਰਕ ਰੁਝੇਵਿਆਂ ਦਾ ਇਕ ਅਧਾਰ ਰਿਹਾ ਹੈ। ਮਾਨਸਰੋਵਰ ਗਾਰਡਨ ਵਿੱਚ ਸਥਿਤ ਸਾਡਾ ਸਕੂਲ ਇਕ ਸੁਖਾਵੇਂ ਵਾਤਾਵਰਨ ਨੂੰ ਉਤਸ਼ਾਹਿਤ ਕਰਨ ਤੇ ਮਾਣ ਮਹਿਸੂਸ ਕਰਦਾ ਹੈ। ਇਸ ਵਿੱਚ ਵਿਦਿਆਰਥੀਆਂ ਨੂੰ ਅਕਾਦਮਿਕ ਅਤੇ ਨਿਜੀ ਤੋਰ ਤੇ ਉੱਤਮਤਾ ਪ੍ਰਾਪਤ ਕਰਨ ਲਈ ਉਤਸ਼ਾਹਿਤ ਕੀਤਾ ਜਾਂਦਾ ਹੈ।

ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸੀਨੀਅਰ ਸਕੈਂਡਰੀ ਸਕੂਲ ਦੀ ਸਥਾਪਨਾ 5 ਨਵੰਬਰ 1981 ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਆਪਣੇ ਪਿਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਇੱਕ ਸੁਪਨੇ ਦਾ ਸਾਕਾਰ ਰੂਪ ਸੀ। ਦਿੱਲੀ ਵਿੱਚ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੀ ਸ਼ੁਰੂਆਤ ਦਿੱਲੀ ਦੀ ਸਾਧ ਸੰਗਤ ਲਈ ਇੱਕ ਬਹੁਤ ਵੱਡਾ ਵਰਦਾਨ ਸੀ ਜਿਸ ਦਾ ਮੁੱਖ ਉਦੇਸ਼ ਬੱਚਿਆਂ ਦੇ ਸਰਬਪੱਖੀ ਵਿਕਾਸ ਨੂੰ ਮੁੱਖ ਰੱਖਦੇ ਹੋਏ ਉਹਨਾਂ ਨੂੰ ਆਪਣੀ ਪ੍ਰਾਚੀਨ ਸੰਸਕ੍ਰਿਤੀ ਦਾ ਸਤਿਕਾਰ ਕਰਨਾ ਅਤੇ ਨਵੀਨ ਆਧੁਨਿਕ ਸੰਸਾਰ ਦੀਆਂ ਚੁਨੌਤੀਆਂ ਦਾ ਸਾਹਮਣਾ ਕਰਨ ਲਈ ਤਿਆਰ ਕਰਨਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਬੀਜੇ ਬੀਜ ਨੇ ਅੱਜ ਇੱਕ ਬਹੁਤ ਵੱਡੇ ਰੁੱਖ ਦਾ ਰੂਪ ਧਾਰਨ ਕਰ ਲਿਆ ਹੈ ਜਿਸ ਦੀਆਂ ਸ਼ਾਖਾਵਾਂ ਦੁਨੀਆ ਵਿੱਚ ਚਾਰੇ ਪਾਸੇ ਫੈਲੀਆਂ ਹਨ ਅਤੇ ਸਕੂਲ ਦਾ ਨਾਮ ਰੌਸ਼ਨ ਕਰ ਰਹੀਆਂ ਹਨ।

ਮੇਰਾ ਮਨ ਇਹ ਸਾਂਝਾ ਕਰਦੇ ਹੋਏ ਅੱਜ ਬਹੁਤ ਖੁਸ਼ੀ ਦਾ ਅਨੁਭਵ ਕਰ ਰਿਹਾ ਹੈ ਕਿ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਆਪਣੇ ਇਲਾਕੇ ਵਿੱਚ ਸਭ ਤੋਂ ਅਵਲ ਨੰਬਰ ਤੇ ਹੈ। ਇਸ ਦਾ ਨਾਂ ਅਨੁਸ਼ਾਸਨ ,ਪੜ੍ਹਾਈ, ਸੰਗੀਤ , ਖੇਡਾਂ, ਸਫਾਈ , ਅੰਗਰੇਜੀ ਵਿੱਚ ਵਾਰਤਾਲਾਪ , ਆਧੁਨਿਕ ਲੈਬ, ਆਦਿ ਹਰ ਖੇਤਰ ਵਿੱਚ ਬਹੁਤ ਉੱਚੇ ਪੱਧਰ ਤੇ ਹੈ। ਨਵੇਂ ਕੰਪਿਊਟਰ ਲੈਬ, ਵਾਤਾਨੁਕੂਲਿਤ ਕਮਰੇ ਅਤੇ ਸਮਾਰਟ ਬੋਰਡ, ਲਾਇਬਰੇਰੀ ਅਤੇ ਨਵਾਂ ਫਰਨੀਚਰ ਸਕੂਲ ਦੇ ਬੁਨਿਆਦੀ ਢਾਂਚੇ ਨੂੰ ਬਹੁਤ ਮਜਬੂਤੀ ਪ੍ਰਦਾਨ ਕਰਦੇ ਹਨ

ਅੱਜ ਸਕੂਲ ਦਾ ਹਰ ਕਮਰਾ , ਲੈਬ ਅਤੇ ਦਫਤਰ ਵਾਤਾਨੁਕੂਲਿਤ ਹਨ। ਹਰੇਕ ਕਮਰੇ ਵਿੱਚ ਘੱਟੋ ਘੱਟ ਦੋ ਏ.ਸੀ. ਫਿੱਟ ਕੀਤੇ ਗਏ ਹਨ। ਇਮਾਰਤ ਦੀ ਨਵੀਂ ਬਾਹਰੀ ਅਤੇ ਅੰਦਰੂਨੀ ਦਿਖ ਦੀ ਪ੍ਰਸ਼ੰਸ਼ਾ ਹਰ ਕੋਈ ਕਰ ਰਿਹਾ ਹੈ। ਸਕੂਲ ਦੇ ਨਵੇਂ ਫਰਨੀਚਰ ਨੇ ਬੱਚਿਆਂ ਦਾ ਮਨ ਮੋਹ ਲਿਆ ਹੈ ਕਿਉਂਕਿ ਇਹ ਬਹੁਤ ਹੀ ਆਰਾਮਦਾਇਕ ਹੈ ।

ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਵਿੱਚ ਨਵੀਂ ਤਕਨੌਲਜੀ ਨੂੰ ਸਭ ਤੋਂ ਪਹਿਲਾਂ ਲਗਾਇਆ ਜਾਂਦਾ ਹੈ। ਅਤਿ ਆਧੁਨਿਕ ਕੰਪਿਊਟਰ ਲੈਬ ਵਿੱਚ ਨਵੇਂ ਆਲ ਇਨ ਵਨ ਕੰਪਿਊਟਰ ਲਗਾਏ ਗਏ ਹਨ ਅਤੇ ਆਧੁਨਿਕ ਤਕਨੌਲਜੀ ਦਾ ਆਡੀਟੋਰੀਅਮ ਬਣਾਇਆ ਗਿਆ ਹੈ ਜਿਸ ਵਿੱਚ ਲਗਭਗ 120 ਲੋਕਾਂ ਦਾ ਇਕੱਠ ਬੈਠ ਸਕਦਾ ਹੈ। ਐਲ।ਈ।ਡੀ ਸਮਾਰਟ ਬੋਰਡ ਸਾਰੇ ਬੱਚਿਆਂ ਅਤੇ ਅਧਿਆਪਕਾਂਵਾਂ ਨੂੰ ਪੜ੍ਹਨ- ਪੜ੍ਹਾਉਣ ਦੇ ਵਾਤਾਵਰਨ ਨੂੰ ਆਸਾਨ ਅਤੇ ਦਿਲਚਸਪ ਬਣਾਉਣ ਵਿੱਚ ਮਦਦ ਕਰ ਰਹੇ ਹਨ।

ਇੱਕ ਪਾਸੇ ਜੇਕਰ ਸਕੂਲ ਦਾ ਬੁਨਿਆਦੀ ਢਾਂਚਾ ਬਹੁਤ ਮਜਬੂਤ ਹੈ ਤੇ ਦੂਜੇ ਪਾਸੇ ਬੱਚਿਆਂ ਨੂੰ ਆਪਣੀ ਸੰਸਕ੍ਰਿਤੀ ਨਾਲ ਜੋੜਨ ਲਈ ਰਵਾਇਤੀ ਮੁੱਲ, ਜਿਵੇਂ ਕਿ ਆਪਣੇ ਮਾਤਾ ਪਿਤਾ ਦੇ ਚਰਨ ਸਪਰਸ਼ ਕਰਨਾ , ਰੋਜਾਨਾ ਨਿਤਨੇਮ , ਅਰਦਾਸ , ਹਰ ਮਹੀਨੇ ਬੱਚਿਆਂ ਦੁਆਰਾ ਪੂਰੀ ਮਰਿਆਦਾ ਵਿੱਚ ਹਵਨ ਅਤੇ ਬਾਣੀ ਦਾ ਸ਼ੁੱਧ ਉਚਾਰਨ, ਸਕੂਲ ਰੁਟੀਨ ਦਾ ਹਿੱਸਾ ਹਨ। ਅੰਗਰੇਜ਼ੀ ਵਿੱਚ ਵਾਰਤਾਲਾਪ, ਅਨੁਸ਼ਾਸਨ ਅਤੇ ਸਫਾਈ ਸਕੂਲ ਅਧਿਕਾਰੀਆਂ ਵਾਸਤੇ ਹਮੇਸ਼ਾ ਹੀ ਪ੍ਰਮੁੱਖ ਰਹੇ ਹਨ।

ਪੜ੍ਹਾਈ ਦੇ ਖੇਤਰ ਵਿੱਚ ਸ਼ਹੀਦ ਬਿਸ਼ਨ ਸਿੰਘ ਸਕੂਲ ਦੇ 10ਵੀਂ ਅਤੇ 12ਵੀਂ ਸ਼੍ਰੇਣੀ ਦੇ ਵਿਦਿਆਰਥੀਆਂ ਨੇ ਬਹੁਤ ਵਧੀਆ ਮੱਲਾਂ ਮਾਰੀਆਂ ਹਨ। 2023 ਵਿੱਚ 12ਵੀਂ ਜਮਾਤ ਦੇ 61 ਬੱਚਿਆਂ ਵਿੱਚੋਂ 34 ਵਿਦਿਆਰਥੀਆਂ ਨੇ 90% ਅਤੇ 21 ਨੇ 80% ਤੋਂ ਉੱਪਰ ਅੰਕ ਵੱਖ-ਵੱਖ ਵਿਸ਼ਿਆਂ ਵਿੱਚੋਂ ਪ੍ਰਾਪਤ ਕੀਤੇ ਹਨ। 10ਵੀਂ ਜਮਾਤ ਵਿੱਚ 85 ਵਿਦਿਆਰਥੀਆਂ ਵਿੱਚੋਂ 20 ਨੇ 90% ਅਤੇ 30 ਨੇ 80% ਤੋਂ ਉੱਪਰ ਅੰਕ ਪ੍ਰਾਪਤ ਕੀਤੇ ਹਨ। ਬਾਰ੍ਹਵੀਂ ਦੇ ਅਤਰ ਸਿੰਘ ਨੇ ਸੰਗੀਤ ਵਿਸ਼ੇ ਵਿੱਚ 100% ਅੰਕ ਪ੍ਰਾਪਤ ਕੀਤੇ ਹਨ ਅਤੇ ਸੀ। ਬੀ.ਐਸ.ਈ. ਦੀ ਮੈਰਿਟ ਲਿਸਟ ਵਿੱਚ ਨਾਮ ਦਰਜ ਕਰਵਾਇਆ ਹੈ। ਐਨਾ ਹੀ ਨਹੀਂ ਪਿਛਲੇ ਦੋ ਸਾਲਾਂ ਤੋਂ ਸਕੂਲ ਦੇ ਹੋਣਹਾਰ ਵਿਦਿਆਰਥੀ ਜਿਵੇਂ ਕਿ ਨਮਨ ਸ਼ਾਹ , ਖਿਆਤੀ ਗੌਤਮ ਅਤੇ ਅਭਿਸ਼ੇਕ ਆਦਿ ਨੇ ਆਪਣੀ ਪਹਿਲੀ ਕੋਸ਼ਿਸ਼ ਵਿੱਚ ਹੀ ਨੀਟ ਅਤੇ ਜੇ.ਈ.ਈ ਦੇ ਟੈਸਟ ਵਿੱਚ ਕਾਮਯਾਬੀ ਹਾਸਲ ਕੀਤੀ ਹੈ ਅਤੇ ਆਪਣੇ ਸਕੂਲ ਅਤੇ ਮਾਤਾ ਪਿਤਾ ਦਾ ਨਾਮ ਰੌਸ਼ਨ ਕੀਤਾ ਹੈ।

ਸਕੂਲ ਵਿੱਚ ਵਿਦਿਆਰਥੀਆਂ ਦੀ ਪੜ੍ਹਾਈ ਦੇ ਨਾਲ ਨਾਲ ਇਹਨਾਂ ਦੇ ਸਰਬਪੱਖੀ ਵਿਕਾਸ ਵੱਲ ਵੀ ਧਿਆਨ ਦਿੱਤਾ ਜਾਂਦਾ ਹੈ। ਸਕੂਲ ਵਿੱਚ ਸਮੇ -ਸਮੇ ਤੇ ਸਹਿ- ਪਾਠਕ੍ਰਮ ਗਤੀਵਿਧੀਆਂ ਦੀ ਪੂਰੀ ਯੋਜਨਾ ਬਣਾ ਕੇ ਦਿੱਤੀ ਜਾਂਦੀ ਹੈ। ਕਈ ਤਰ੍ਹਾਂ ਦੇ ਮੁਕਾਬਲੇ ਕਰਵਾਏ ਜਾਂਦੇ ਹਨ। ਵਿਦਿਆਰਥੀਆਂ ਦੇ ਮਾਨਸਿਕ ਵਿਕਾਸ ਦੇ ਵਾਧੇ ਲਈ ਸ਼ਤਰੰਜ ਮੁਕਾਬਲੇ ਕਰਵਾਏ ਜਾਂਦੇ ਹਨ। ਇਸ ਤੋਂ ਇਲਾਵਾ ਕਈ ਤਰ੍ਹਾਂ ਦੇ ਵਾਦ - ਵਿਵਾਦ ਮੁਕਾਬਲੇ ,ਭਾਸਣ ਮੁਕਾਬਲੇ , ਕਵਿਤਾ ਪਾਠ ਮੁਕਾਬਲੇ , ਖਾਣਾ ਬਣਾਉਣ ਦੀ ਪ੍ਰਤੀਯੋਗਤਾ, ਸਪੈਲ ਬੀ ਪ੍ਰਤੀਯੋਗਤਾ, ਆਦਿ ਹੋਰ ਅਨੇਕਾਂ ਪ੍ਰਕਾਰ ਦੇ ਮੁਕਾਬਲੇ ਕਰਵਾਏ ਜਾਂਦੇ ਹਨ। ਇਸ ਤਰ੍ਹਾਂ ਦੇ ਮੁਕਾਬਲਿਆਂ ਨਾਲ ਵਿਦਿਆਰਥੀਆਂ ਵਿੱਚ ਅੱਗੇ ਵੱਧਣ ਦੀ ਭਾਵਨਾ ਪੈਦਾ ਹੁੰਦੀ ਹੈ ਅਤੇ ਆਤਮ - ਵਿਸ਼ਵਾਸ਼ ਵਿੱਚ ਵਾਧਾ ਹੁੰਦਾ ਹੈ। ਵਿਦਿਆਰਥੀਆਂ ਦੀ ਜਾਣਕਾਰੀ ਵਿੱਚ ਵਾਧਾ ਕਰਨ ਲਈ ਸਮੇਂ ਸਮੇਂ ਤੇ ਵੱਖ ਵੱਖ ਥਾਵਾਂ ਦੀ ਯਾਤਰਾ ਲਈ ਵੀ ਲੈ ਕੇ ਜਾਇਆ ਜਾਂਦਾ ਹੈ। ਜਿਵੇ ਕਿ ਕਰਾਫਟ ਮਿਉਜ਼ਿਅਮ, ਗਾਂਧੀ ਮਿਉਜ਼ਿਅਮ, ਫਨ ਐਂਡ ਫ਼ੂਡ ਵਿਲੇਜ, ਸਨੋ - ਸਿਟੀ, ਪੁਸਤਕ ਮੇਲਾ ਆਦਿ। ਸਕੂਲ ਦੇ ਵਿਦਿਆਰਥੀ ਜ਼ੋਨਲ ਗਤੀਵਿਧੀਆਂ ਵਿੱਚ ਵੀ ਵੱਧ ਚੜ੍ਹ ਕੇ ਹਿੱਸਾ ਲੈਂਦੇ ਹਨ। 7ਵੀਂ ਜਮਾਤ ਦੀ ਵਿਦਿਆਰਥਣ ਰਣਜੀਤ ਕੌਰ ਰਾਜਪੱਧਰੀ ਅੰਗਰੇਜ਼ੀ ਕਵਿਤਾ ਪਾਠ ਮੁਕਾਬਲੇ ਵਿੱਚ ਦੂਜੇ ਸਥਾਨ ਤੇ ਰਹੀ ਅਤੇ 8ਵੀਂ ਜਮਾਤ ਦੀ ਵਿਦਿਆਰਥਣ ਅਮਰ ਕੌਰ ਨੇ ਵੀ ਰਾਜਪੱਧਰੀ ਲੇਖ ਲਿਖਣ ਮੁਕਾਬਲੇ ਵਿਚ ਹਿੱਸਾ ਲਿਆ। ਬਹੁਤ ਸਾਰੇ ਵਿਦਿਆਰਥੀਆਂ ਨੇ ਜ਼ੋਨ ਪੱਧਰ ਤੇ ਮੱਲਾਂ ਮਾਰੀਆਂ। ਅਜਿਹਾ ਕਹਿਣ ਵਿੱਚ ਕੋਈ ਅਤਿ ਕਥਨੀ ਨਹੀਂ ਹੋਵੇਗੀ ਕਿ ਸਕੂਲ ਦੇ ਵਿਦਿਆਰਥੀ ਹਰ ਖੇਤਰ ਵਿੱਚ ਉੱਚੀਆਂ ਉਡਾਰੀਆਂ ਮਾਰ ਕੇ ਜਿੱਤਾਂ ਹਾਸਲ ਕਰ ਕੇ ਸਕੂਲ ਦਾ ਨਾ ਨਾਮਵਰ ਸਕੂਲਾਂ ਦੀ ਗਿਣਤੀ ਵਿੱਚ ਲੈ ਆਏ ਹਨ।

ਵਿਦਿਆਰਥੀਆਂ ਦੇ ਰਾਜਨੀਤਿਕ ਗਿਆਨ ਵਿੱਚ ਵਾਧੇ ਲਈ ਸਕੂਲ ਦੀ ਪਾਰਲੀਮੈਂਟ ਤਿਆਰ ਕਰਵਾਈ ਜਾਂਦੀ ਹੈ , ਜਿਸ ਵਿੱਚ ਵਿਦਿਆਰਥੀਆਂ ਨੂੰ ਵੱਖਰੇ -ਵੱਖਰੇ ਵਿਭਾਗ ਦਿੱਤੇ ਜਾਂਦੇ ਹਨ , ਇਸ ਤਰ੍ਹਾਂ ਵਿਦਿਆਰਥੀਆਂ ਵਿੱਚ ਜ਼ਿੰਮੇਵਾਰੀ ਦੀ ਭਾਵਨਾ ਪੈਦਾ ਹੁੰਦੀ ਹੈ। ਸਕੂਲ ਵਿੱਚ ਇੰਟਰਹਾਉਸ ਮੁਕਾਬਲੇ ਵੀ ਹੁੰਦੇ ਹਨ, ਸਾਰੇ ਵਿਦਿਆਰਥੀ ਆਪਣੇ ਹਾਊਸ ਨੂੰ ਜਿਤਾਉਣ ਲਈ ਸਾਰਾ ਸਾਲ ਬਹੁਤ ਮਿਹਨਤ ਕਰਦੇ ਹਨ। ਮਾਨਸਿਕ, ਸ਼ਰੀਰਿਕ, ਸਮਾਜਿਕ ਅਤੇ ਵਿਹਾਰਿਕ ਨਤੀਜੇ ਵਜੋਂ ਵਿਦਿਆਰਥੀ ਇਕ ਚੰਗੇ ਨਾਗਰਿਕ ਅਤੇ ਜ਼ਿੰਮੇਵਾਰ ਵਿਅਕਤੀ ਸਹਿਜੇ ਹੀ ਬਣ ਜਾਂਦੇ ਹਨ।

ਅਧਿਆਪਕਾਂਵਾਂ ਲਈ ਸੇਵਾ ਅਪਗ੍ਰੇਡ ਪ੍ਰੋਗਰਾਮ ਵਾਸਤੇ ਵਿਸ਼ੇਸ਼ ਸਿਖਲਾਈ ਸੈਸ਼ਨ ਸੀ.ਬੀ.ਐਸ.ਈ. ਦੁਆਰਾ ਅਤੇ ਸਕੂਲ ਦੁਆਰਾ ਕਰਾਏ ਜਾਂਦੇ ਹਨ। ਡਾਕਟਰ ਕੋਮਲਪ੍ਰੀਤ ਕੌਰ , ਸ੍ਰੀ ਵਿਕਾਸ ਪਰਲਾ ਅਤੇ ਸ਼੍ਰੀ ਵਿਕਰਮ ਸਿੰਘ ਰੂਪ ਰਾਏ ਨੇ ਬੱਚਿਆਂ ਅਤੇ ਅਧਿਆਪਕਾਂਵਾਂ ਨੂੰ ਬਹੁਤ ਉੱਚ ਪੱਧਰ ਤੇ ਟ੍ਰੇਨਿੰਗ ਦਿੱਤੀ।







ਡਾਕਟਰ ਕੋਮਲ ਪ੍ਰੀਤ ਕੌਰ ਦੁਆਰਾ ਚਲਾਏ ਵਿਅਕਤੀਗਤ ਸਲਾਹ ਸ਼ੈਸ਼ਨ ਸੀਨੀਅਰ ਵਿਦਿਆਰਥੀਆਂ ਲਈ ਹਰ ਖੇਤਰ ਵਿੱਚ ਮਦਦਗਾਰ ਹੋਏ ਹਨ।

ਸਕੂਲ ਦੇ ਵਿਦਿਆਰਥੀਆਂ ਨੇ ਪੁਸਤਕ ਲੇਖਣ ਕਰਕੇ ਵੀ ਸਕੂਲ ਦੀ ਕੀਰਤੀ ਵਧਾਈ ਹੈ। ਲਗਭਗ 10 ਵਿਦਿਆਰਥੀਆਂ ਨੇ ਆਪਣੀਆਂ ਪੁਸਤਕਾਂ ਲਿਖ ਕੇ "ਬੁੱਕ ਅਲੂਜਾ" ਦੁਆਰਾ ਪ੍ਰਕਾਸ਼ਨ ਕਰਵਾਈਆਂ ਜਿਨਾਂ ਵਿੱਚੋਂ ਮਿਤੀ ਸ਼ਾਹ ਦੀ ਪੁਸਤਕ 'ਇੰਟੂ ਦਾ ਵਰਡ ਆਫ ਫੂਡ ' ਨੂੰ ਸਟਾਰ ਬੁੱਕ ਦਾ ਰੁਤਬਾ ਮਿਲਿਆ ਹੈ ।

ਸੰਗੀਤ ਵਿੱਚ ਸ਼ਹੀਦ ਬਿਸ਼ਨ ਸਿੰਘ ਸਕੂਲ ਦੀਆਂ ਸਾਸ਼ਤਰੀ ਸੰਗੀਤ ਦੀਆਂ ਟੀਮਾਂ ਹਮੇਸ਼ਾ ਜੇਤੂ ਰਹੀਆਂ ਹਨ। ਸਾਸ਼ਤਰੀ ਸੰਗੀਤ ਇੱਕ ਵਿਸ਼ੇ ਦੇ ਤੋਰ ਤੇ ਸੀਨੀਅਰ ਬੱਚਿਆਂ ਨੂੰ ਕਰਵਾਇਆ ਜਾਂਦਾ ਹੈ ਜਿਸ ਵਿੱਚ ਵਿਦਿਆਰਥੀ ਬਹੁਤ ਉੱਚੇ ਪੱਧਰ ਤੇ ਸਿੱਖਿਆ ਪ੍ਰਾਪਤ ਕਰਦੇ ਹਨ। ਸਕੂਲ ਦੀਆਂ ਸੰਗੀਤਕ ਟੀਮਾਂ ਜ਼ੋਨਲ ਪੱਧਰ ਤੇ ਸ਼ਾਸ਼ਤਰੀ ਗਾਇਨ ਵਿੱਚ ਲਾਈਟ ਮਿਊਜ਼ਿਕ ਅਤੇ ਸਾਜ ਵਜਾਉਣ ਵਿੱਚ ਪ੍ਰਥਮ ਰਹੀਆਂ। ਇੰਟਰ ਜੋਨਲ ਮੁਕਾਬਲੇ ਵਿੱਚ 12 ਵੀਂ ਜਮਾਤ ਦੇ ਜੱਸੀ ਸੋਨੀ ਅਤੇ 9 ਵੀਂ ਜਮਾਤ ਦੇ ਜੁਝਾਰ ਸਿੰਘ ਨੇ ਪਹਿਲਾ ਸਥਾਨ ਪ੍ਰਾਪਤ ਕੀਤਾ ਅਤੇ ਰਾਜ ਪੱਧਰ ਤੇ ਸਾਸ਼ਤਰੀ ਗਾਇਨ ਅਤੇ ਸਾਜ ਵਜਾਉਣ ਦੀ ਪ੍ਰਤਿਯੋਗਤਾ ਵਿੱਚ ਜੁਝਾਰ ਸਿੰਘ ਅਵੱਲ ਰਿਹਾ। 2023 ਦੇ ਬਾਬਾ ਹਰਵੱਲਭ ਸੰਗੀਤ ਸੰਮੇਲਨ ਵਿੱਚ ਸਾਜ ਵਜਾਉਣ ਦੀ ਪ੍ਰਤਿਯੋਗਿਤਾ ਵਿੱਚ ਜੁਝਾਰ ਸਿੰਘ ਨੇ ਦੂਜਾ ਸਥਾਨ ਪ੍ਰਾਪਤ ਕਰਕੇ ਮੱਲਾਂ ਮਾਰੀਆਂ। ਇਨਾ ਹੀ ਨਹੀਂ ਕਲਾ ਉਤਸਵ ਦੇ ਰਾਸ਼ਟਰੀ ਪੱਧਰ ਤੇ ਵੀ ਇਸ ਵਿਦਿਆਰਥੀ ਨੇ ਆਪਣਾ ਹਿੱਸਾ ਪਾਇਆ ਅਤੇ ਗਿਆਨ ਅਰਜਿਤ ਕੀਤਾ।

ਸੰਗੀਤ ਦੀ ਤਰ੍ਹਾਂ ਹੀ ਸਕੂਲ ਦੀ ਬੈਡਮਿੰਟਨ ਟੀਮ ਦੇ ਸੀਨੀਅਰ , ਜੂਨੀਅਰ ਅਤੇ ਸਬ ਜੂਨੀਅਰ ਲੜਕੇ ਜ਼ੋਨਲ ਲੈਵਲ ਤੇ ਪ੍ਰਥਮ ਰਹੇ ਅਤੇ ਸਟੇਟ ਲੈਵਲ ਵਿੱਚ ਹਿੱਸਾ ਲਿਆ। ਲੜਕਿਆਂ ਦੀ ਸੀਨੀਅਰ ਟੀਮ ਨੇ ਸੀ. ਬੀ. ਐਸ. ਈ. ਦੀਆਂ ਬੈਡਮਿੰਟਨ ਖੇਡਾਂ ਵਿੱਚ ਹਿੱਸਾ ਲਿਆ ਅਤੇ ਤੀਸਰੇ ਸਥਾਨ ਤੇ ਰਹੇ। ਲੜਕੀਆਂ ਦੀ ਸਬ ਜੂਨੀਅਰ ਟੀਮ ਨੇ ਜ਼ੋਨਲ ਲੈਵਲ ਤੇ ਦੂਜਾ ਸਥਾਨ ਪ੍ਰਾਪਤ ਕੀਤਾ। ਅਥਲੈਟਿਕਸ ਅਤੇ ਤਾਇਕਵਾਂਡੋ ਵਿੱਚ ਵੀ ਬੱਚੇ ਨੈਸ਼ਨਲ ਪੱਧਰ ਤੇ ਖੇਡ ਕੇ ਜਿੱਤਾਂ ਹਾਸਲ ਕਰ ਰਹੇ ਹਨ। ਐਸ. ਬੀ. ਕੇ. ਐਫ. ਰਾਸ਼ਟਰੀ ਖੇਡਾਂ 2023 ਹਿਮਾਚਲ ਵਿੱਚ 11 ਵੀਂ ਜਮਾਤ ਦੇ ਵਿਦਿਆਰਥੀ ਰਾਜਾ ਸਿੰਘ ਅਤੇ ਅਰਸ਼ਪ੍ਰੀਤ ਕੌਰ ਨੇ ਸ਼ੋਰਟ ਪੁੱਟ ਵਿੱਚ ਸੋਨ ਤਗਮੇ ਪ੍ਰਾਪਤ ਕੀਤੇ ਹਨ।

11 ਵੀਂ ਜਮਾਤ ਦੇ ਕ੍ਰਿਸ਼ਨਾ ਅਤੇ ਖੁਸ਼ਬੂ ਬੀਚ ਰਾਸ਼ਟਰੀ ਖੇਡਾਂ ਲਈ ਚੁਣੇ ਗਏ ਅਤੇ ਉਹਨਾਂ ਨੇ ਗੋਲਡ ਮੈਡਲ ਜਿੱਤ ਕੇ ਸਕੂਲ ਦਾ ਨਾਮ ਰੋਸ਼ਨ ਕੀਤਾ। 2023 ਵਿੱਚ ਦਮਨ ਦਿਓ ਵਿਚ ਹੋਏ ਤਾਇਕਵਾਂਡੋ ਚੈਂਪੀਅਨਸ਼ਿਪ ਵਿੱਚ ਕ੍ਰਿਸ਼ਨਾ ਗੋਲਡ ਮੈਡਲ ਜਿੱਤ ਕੇ ਲਿਆਇਆ। ਇੱਕ ਹੋਰ 2023 ਦੀ ਰਾਸ਼ਟਰੀ ਚੈਂਪੀਅਨਸ਼ਿਪ ਵਿੱਚ 8 ਵੀਂ ਜਮਾਤ ਦੀ ਭੂਮਿਕਾ ਨੇ ਸੋਨੇ ਦਾ ਤਮਗਾ ਜਿੱਤ ਕੇ ਸਕੂਲ ਦਾ ਨਾਮ ਰੌਸ਼ਨ ਕੀਤਾ ਅਤੇ ਬਾਕੀ ਹੋਰ ਚਾਰ ਖਿਡਾਰੀਆਂ ਨੇ ਕਾਂਸੇ ਦੇ ਤਮਗੇ ਜਿੱਤੇ।

ਜਿੱਥੇ ਖੇਡਾਂ ਵਿੱਚ ਸਕੂਲ ਦੇ ਵਿਦਿਆਰਥੀ ਮੱਲਾਂ ਮਾਰ ਰਹੇ ਹਨ ਉੱਥੇ ਸਕੂਲ ਦੇ ਕੋਚ ਵੀ ਆਪਣਾ ਵਧੀਆ ਪ੍ਰਦਰਸ਼ਨ ਕਰ ਰਹੇ ਹਨ ਅਤੇ ਰਾਸ਼ਟਰੀ ਅਤੇ ਅੰਤਰਰਾਸ਼ਟਰੀ ਪ੍ਰਤਿਯੋਗਤਾ ਵਿੱਚ ਹਿੱਸਾ ਲੈ ਕੇ ਉੱਚੀਆਂ ਮੱਲਾਂ ਮਾਰ ਰਹੇ ਹਨ। ਸਕੂਲ ਦੇ ਪੀਟੀ ਮਾਸਟਰ ਸ. ਗੁਰਪ੍ਰੀਤ ਸਿੰਘ ਨੇ ਏਸ਼ੀਆ ਮਾਸਟਰ ਅਥਲੈਟਿਕ ਚੈਂਪੀਅਨਸਪਿ ਫਿਲਪੀਨਸ ਅਤੇ ਖੇਲੋ ਇੰਡੀਆ ਅੰਤਰਰਾਸ਼ਟਰੀ ਖੇਡਾਂ 2023 ਦੁਬਈ ਵਿੱਚ ਸ਼ਾਟਪੁੱਟ ਅਤੇ ਡਿਸਕਸ ਥਰੋ ਵਿੱਚ ਸੋਨੇ ਅਤੇ ਚਾਂਦੀ ਦੇ ਤਮਗੇ ਜਿੱਤੇ।

ਤਾਇਕਵਾਂਡੋ ਦੇ ਕੋਚ ਸ੍ਰੀ ਵਿਕਰਮ ਭਸੀਨ ਨੇ ਟੂਰਨਾਮੈਂਟ ਆਲ ਇੰਡੀਆ ਇੰਟਰ ਯੂਨੀਵਰਸਿਟੀ ਦੀਆਂ ਖੇਡਾਂ ਵਿੱਚ ਸੋਨੇ ਦਾ ਤਮਗਾ ਪ੍ਰਾਪਤ ਕੀਤਾ। ਇਹ ਖੇਡਾਂ ਗੁਰੂ ਨਾਨਕ ਦੇਵ ਯੂਨੀਵਰਸਿਟੀ , ਅੰਮ੍ਰਿਤਸਰ ਵਿਖੇ ਹੋਈਆਂ ਸਨ।

ਗਤਕਾ ਕੋਚ ਸ਼੍ਰੀਮਤੀ ਮਨਪ੍ਰੀਤ ਕੌਰ ਨੇ ਕਰਨਾਲ ਵਿੱਚ ਵਿਰਸਾ ਸੰਭਾਲ ਗਤਕਾ ਮੁਕਾਬਲੇ ਵਿੱਚ ਪਹਿਲਾ ਸਥਾਨ ਪ੍ਰਾਪਤ ਕੀਤਾ। ਖੜੀ ਸੋਟੀ ਫਾਈਟ 2023 ਰਾਸ਼ਟਰੀ ਗਤਕਾ ਪ੍ਰਤਿਯੋਗਤਾ ਵਿੱਚ ਵੀ ਪਹਿਲਾ ਸਥਾਨ ਪ੍ਰਾਪਤ ਕੀਤਾ। ਰਾਮ ਲੀਲਾ ਮੈਦਾਨ ਦੇ ਰਾਸ਼ਟਰੀ ਗਤਕਾ ਮੁਕਾਬਲੇ 2023 ਵਿੱਚ ਆਪ ਜੀ ਨੇ ਤੀਸਰਾ ਸਥਾਨ ਪ੍ਰਾਪਤ ਕੀਤਾ।

ਸਤਿਗੁਰੂ ਜਗਜੀਤ ਸਿੰਘ ਜੀ ਉਪਰੰਤ ਸਤਿਗੁਰੂ ਉਦੇ ਸਿੰਘ ਜੀ ਦੇ ਨਿਰੰਤਰ ਮਾਰਗ ਦਰਸ਼ਨ ਹੇਠ ਸਕੂਲ ਦਿਨ ਦੁੱਗਣੀ ਅਤੇ ਰਾਤ ਚੌਗਣੀ ਤਰੱਕੀ ਕਰ ਰਿਹਾ ਹੈ। ਸਤਿਗੁਰੂ ਜੀ ਦੀ ਕ੍ਰਿਪਾ ਦ੍ਰਿਸ਼ਟੀ ਹਮੇਸ਼ਾ ਹੀ ਬਣੀ ਰਹੇ ਇਹ ਅਰਦਾਸ ਕਰਦੀ ਹਾਂ।

ਪੂਜਾ ਸਿੰਘਲ, ਪ੍ਰਿੰਸੀਪਲ
ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸੀਨੀਅਰ ਸਕੈਂਡਰੀ ਸਕੂਲ

## ਪੰਜਾਬੀ ਭਾਸ਼ਾ ਨੂੰ ਸਮੇਂ ਦਾ ਹਾਣੀ ਬਣਾਉਣ ਵਾਸਤੇ ਸੰਸਥਾਵਾਂ ਸਿਰ ਜੋੜਨ —ਸਤਿਗੁਰੂ ਉਦੈ ਸਿੰਘ



ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ ਦੇ ਤਦਵਕਤੀ ਪ੍ਰਧਾਨ ਡਾ. ਲਖਵਿੰਦਰ ਸਿੰਘ ਜੌਹਲ ਨੇ ਹੋਰ ਲੇਖਕਾਂ ਸਮੇਤ ਕੌਮਾਂਤਰੀ ਮਾਤ ਭਾਸ਼ਾ ਦਿਵਸ ਦੇ ਮੌਕੇ 21 ਫਰਵਰੀ ਨੂੰ ਸ਼੍ਰੀ ਭੈਣੀ ਸਾਹਿਬ ਵਿਖੇ ਨਾਮਧਾਰੀ ਸੰਪਰਦਾਇ ਦੇ ਮੁਖੀ ਸਤਿਗੁਰੂ ਉਦੈ ਸਿੰਘ ਜੀ ਨਾਲ ਮੁਲਾਕਾਤ ਕੀਤੀ। ਪੰਜਾਬੀ ਭਾਸ਼ਾ ਦੇ ਵਿਕਾਸ, ਪ੍ਰਸਾਰ ਅਤੇ ਪ੍ਰਚਾਰ ਸੰਬੰਧੀ ਚਰਚਾ ਕਰਦਿਆਂ ਸਤਿਗੁਰੂ ਉਦੈ ਸਿੰਘ ਨੇ ਕਿਹਾ ਕਿ ਪੰਜਾਬੀ ਭਾਸ਼ਾ ਨੂੰ ਸਮੇਂ ਦੇ ਹਾਣ ਦੀ ਬਣਾਉਣ ਵਾਸਤੇ ਸਾਹਿਤ ਸੰਸਥਾਵਾਂ ਅਤੇ ਯੂਨੀਵਰਸਿਟੀਆਂ ਨੂੰ ਮਿਲ ਕੇ ਕੰਮ ਕਰਨ ਦੀ ਲੋੜ ਹੈ।

ਮੁਲਾਕਾਤ ਮੌਕੇ ਪੰਜਾਬੀ ਸਾਹਿਤ ਅਕਾਡਮੀ ਦੇ ਸਾਬਕਾ ਪ੍ਰਧਾਨ ਪ੍ਰੋ. ਗੁਰਭਜਨ ਸਿੰਘ ਗਿੱਲ, ਡਾ. ਸੁਖਦੇਵ ਸਿੰਘ,ਡਾ। ਸਰਬਜੀਤ ਸਿੰਘ ਪ੍ਰੋਫੈਸਰ ਪੰਜਾਬੀ ,ਪੰਜਾਬ ਯੂਨੀਵਰਸਿਟੀ , ਡਾ। ਸ਼ਿੰਦਰਪਾਲ ਸਿੰਘ, ਡਾ. ਗੁਲਜ਼ਾਰ ਪੰਧੇਰ, ਡਾ. ਸਰਬਜੀਤ ਕੌਰ ਸੋਹਲ ਪ੍ਰਧਾਨ ਪੰਜਾਬ ਸਾਹਿੱਤ ਅਕਾਡਮੀ ਚੰਡੀਗੜ੍ਹ, ਪ੍ਰੋ. ਸੁਰਜੀਤ ਜੱਜ,ਲੋਕ ਮੰਚ ਪੰਜਾਬ ਦੇ ਪ੍ਰਧਾਨ ਸੁਰਿੰਦਰ ਸਿੰਘ ਸੁੱਨੜ, ਪਰਵਾਸੀ ਕਵੀ ਰਵਿੰਦਰ ਸਹਿਰਾਅ ਅਮਰੀਕਾ, ਡਾ. ਸਵੈਰਾਜ ਸੰਧੂ, ਡਾ. ਨਿਰਮਲ ਸਿੰਘ ਬਾਸੀ, ਦਰਸ਼ਨ ਸਿੰਘ ਮੱਕੜ ਸਾਬਕਾ ਨਿਊਜ ਐਡੀਟਰ ਅਜੀਤ, ਜਗਦੀਸ਼ਪਾਲ ਸਿੰਘ ਗਰੇਵਾਲ ਸਰਪੰਚ ਪਿੰਡ ਦਾਦ,ਕੇਂਦਰੀ ਪੰਜਾਬੀ ਲੇਖਕ ਸਭਾ ਦੇ ਜਨਰਲ ਸਕੱਤਰ ਸੁਸ਼ੀਲ ਦੁਸਾਂਝ, ਜਗਤਾਰ ਸੇਖਾ,ਫਿਲਮਸਾਜ਼ ਇੰਦਰਜੀਤ ਦੇਵਗੁਣ, ਸੰਜੀਵਨ ਸਿੰਘ ਪ੍ਰਧਾਨ ਇਪਟਾ ਪੰਜਾਬ, ਰੰਜੀਵਨ ਸਿੰਘ ਐਡਵੋਕੇਟ, ਡਾ. ਦੀਪਕ ਮਨਮੋਹਨ ਸਿੰਘ, ਬਲਕਾਰ ਸਿੰਘ, ਕਮਲ ਦੋਸਾਂਝ ਸੰਪਾਦਕ ਤ੍ਰੈਮਾਸਿਕ ਹੁਣ, ਪੰਜਾਬੀ ਕਵੀ ਹਰਵਿੰਦਰ ਗੁਲਾਬਾਸੀ, ਗੁਰਭੇਜ ਸਿੰਘ ਗੋਰਾਇਆ ਅਤੇ ਹੋਰ ਸਾਹਿਤਕਾਰ ਸ਼ਾਮਿਲ ਸਨ। ਇਸ ਮੌਕੇ ਪ੍ਰੋ ਗੁਰਭਜਨ ਗਿੱਲ ਨੇ ਕਿਹਾ ਕਿ ਨਾਮਧਾਰੀ ਦਰਬਾਰ ਨੂੰ ਪੰਜਾਬੀ ਭਾਸ਼ਾ ਨੂੰ ਬਚਾਉਣ ਲਈ ਭਰਪੂਰ ਯਤਨ ਕਰਨੇ ਚਾਹੀਦੇ ਹਨ ਕਿਉਂਕਿ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਹੁਕਮਨਾਮੇ ਵਿੱਚ ਗੁਰਮੁਖੀ ਅੱਖਰ ਪੜ੍ਹਨੇ ਤੇ ਪੜ੍ਹਾਵਣੇ ਤੇ ਪੰਜਾਬੀ ਦੀ ਪੜ੍ਹਾਈ ਉਤੇ ਜ਼ੋਰ ਦਿੱਤਾ ਸੀ।



ਡਾ। ਸੁਖਦੇਵ ਸਿੰਘ ਤੇ ਡਾ। ਸਰਬਜੀਤ ਸਿੰਘ ਨੇ ਵੀ ਪੰਜਾਬੀ ਭਾਸ਼ਾ ਵਿਕਾਸ ਲਈ ਇਸ ਮੌਕੇ ਨਿੱਗਰ ਸੁਝਾਅ ਦਿੱਤੇ।

## ਲਾਹੌਰੀਆਂ ਨੇ ਦਿਲ ਲੁੱਟ ਲਿਆ

ਪਿਆਰੇ ਛੋਟੇ ਵੀਰ ਅਫ਼ਜ਼ਲ ਸਾਹਿਰ ਦੀ ਪਹਿਲ-ਕਦਮੀਂ ’ਤੇ 22 ਫਰਵਰੀ ਨੂੰ ਲਾਹੌਰ ਦੇ ਦਾਨਿਸ਼ਵਰਾਂ, ਅਦੀਬਾਂ ਦੀ ਹਾਜ਼ਰੀ ਵਿਚ ਮਿਲ ਬਹਿਣ ਤੇ ਬੋਲਣ ਦਾ ਮੌਕਾ ਮਿਲਿਆ। ਬੇਹੱਦ ਪਿਆਰ ਮਿਲਿਆ। ਮੇਰੀ ਗੱਲ ਬੜੇ ਧਿਆਨ ਨਾਲ ਸੁਣੀ ਗਈ।

ਹੇਠਾਂ ਉਸ ਸਮਾਗਮ ਦੀ ਰਿਪੋਰਟ ਪਿਆਰੇ ਅਫ਼ਜ਼ਲ ਸਾਹਿਰ ਨੇ ਲਿਖੀ ਹੈ। -ਵਰਿਆਮ ਸਿੰਘ ਸੰਧੂ

## ਲਹੌਰ ਵਿੱਚ ਵਰਿਆਮ ਸਿੰਘ ਸੰਧੂ ਹੋਰਾਂ ਨੂੰ ਸਨਮਾਨ ਤੇ ਵਿਚਾਰ ਇਕੱਠ

ਵਰਿਆਮ ਸਿੰਘ ਸੰਧੂ ਸਾਂਝੇ ਪੰਜਾਬ ਦੇ ਰਾਂਝਣ ਵਰਗਾ ਸੁਰਖ਼ੇਲ ਪੰਜਾਬੀ ਕਹਾਣੀਕਾਰ ਹੈ। ਜੋ ਪੰਜਾਬੀ ਵੱਸੋਂ ਦੇ ਦੁਖਾਂ ਸੁਖਾਂ ਵਿੱਚ ਗੁੰਨ੍ਹੀ, ਗੁੱਝੀ ਤੇ ਵੱਡੀ ਕਹਾਣੀ ਲਿਖਦਾ ਹੈ, ਤੇ ਜਿਹਦੀ



ਲਿਖਤ ਉਤੇ ਪੂਰੇ ਪੰਜਾਬ ਨੂੰ ਮਾਣ ਹੈ।

ਪਿਛਲੇ ਦਿਨੀਂ 22 ਫ਼ਰਵਰੀ 2024 ਦੀ ਸ਼ਾਮੀਂ ਲਹੌਰ ਵਿੱਚ ਵਰਿਆਮ ਸਿੰਘ ਸੰਧੂ ਹੋਰਾਂ ਨੂੰ ਸਨਮਾਨਤ ਕਰਨ ਲਈ ਪੰਜਾਬੀ ਸੰਗਤ ਪਾਕਿਸਤਾਨ ਦਾ ਉਚੇਚਾ ਵਿਚਾਰ ਇਕੱਠ ਹੋਇਆ। ਇਕੱਠ ਵਿੱਚ ਸੰਧੂ ਹੋਰਾਂ ਜਗਤ ਕਹਾਣੀ ਦੀ ਪੜ੍ਹਤ ਸਾਰ ਸਣੇ, ਆਪਣੇ ਕਹਾਣੀ ਲਿਖਣ ਦੀ ਕਲਾ ਬਾਰੇ ਭਰਵੀਂ ਝਾਤ ਪਾਈ। ਤੇ ਇਕ ਗੁੜ੍ਹੇ ਲੋਕ ਕਥੀ ਵਾਂਗ ਅਪਣੇ ਵਿਚਾਰਾਂ ਰਾਹੀਂ ਸਰੋਤਿਆਂ ਨੂੰ ਕੀਲ ਕੇ ਰੱਖ ਦਿੱਤਾ। ਓਹਨਾਂ ਕੋਲ਼ ਮਹਿਫਿਲ ਨੂੰ ਹਸਾਣ, ਰਵਾਣ, ਅੰਦਰੋਂ ਜਗਾਣ ਤੇ ਖਿਆਲਾਂ ਉਤੇ ਛਾ ਜਾਣ ਦੀ ਅਣੋਖੀ ਕਲਾ ਹੈ। ਸੱਭ ਨੂੰ ਇਹ ਸਹੀ ਹੋਇਆ ਜੋ ਵਰਿਆਮ ਸਿੰਘ ਸੰਧੂ ਜਿੰਨੇ ਵੱਡੇ ਕਹਾਣੀਕਾਰ ਨੇ, ਓਨੇ ਈ ਵੱਡੇ ਕਥਾਕਾਰ ਤੇ ਬੁਲਾਰੇ ਵੀ ਨੇ।

ਇਕੱਠ ਦੇ ਰਲਤੀਆਂ ਵਰਿਆਮ ਸਿੰਘ ਸੰਧੂ ਹੋਰਾਂ ਨੂੰ ਸੁਣਨ ਮਗਰੋਂ ਅਪਣੇ ਸਵਾਲਾਂ ਰਾਹੀਂ ਭਰਵਾਂ ਵਿਚਾਰ ਵਟਾਂਦਰਾ ਕੀਤਾ।

ਇਕੱਠ ਵਿੱਚ ਪੰਜਾਹ ਤੋਂ ਵੱਧ ਪੰਜਾਬੀ ਲੇਖਕਾਂ ਨੇ ਰਲਤ ਕਿਤੀ। ਜਿਨ੍ਹਾਂ ਵਿੱਚ ਲਹਿੰਦੇ ਪੰਜਾਬ ਦੇ ਪੰਝੀ ਤੋਂ ਵੱਧ ਕਹਾਣੀਕਾਰ ਵੀ ਸ਼ਾਮਿਲ ਸਨ।

ਮਕਸੂਦ ਸਾਕਿਬ, ਜਮੀਲ ਪਾਲ, ਇਲਿਆਸ ਘੁੰਮਣ ਤੇ ਸੁਕੀਰਤ ਆਨੰਦ ਹੋਰਾਂ ਵਰਿਆਮ ਸਿੰਘ ਸੰਧੂ ਹੋਰਾਂ ਦੀ ਪੰਜਾਬੀ ਫਿਕਸ਼ਨ ਨੂੰ ਦੇਣ ਬਾਰੇ ਉਚੇਚੇ ਵਿਚਾਰ ਸਾਂਝੇ ਕੀਤੇ। ਤਾਹਿਰ ਸੰਧੂ ਤੇ ਪ੍ਰੋਫ਼ੈਸਰ ਇਜਾਜ਼ ਨੇ ਸੰਧੂ ਹੋਰਾਂ ਦੀ ਹਿਆਤੀ ਤੇ ਕਹਾਣੀਆਂ ਬਾਰੇ ਲੇਖ ਪੜ੍ਹੇ। ਪੰਜਾਬੀ ਵਿਰਸਾ ਪਾਕਿਸਤਾਨ ਤੋਂ ਇਲਿਆਸ ਘੁੰਮਣ ਵੱਲੋਂ ਵਰਿਆਮ ਸਿੰਘ ਸੰਧੂ ਜੀ ਨੂੰ, ਵਾਰਿਸ ਸ਼ਾਹ ਆਲਮੀ ਐਵਾਰਡ 2023 ਨਾਲ਼ ਸਨਮਾਨਤ ਕੀਤਾ ਗਿਆ। ਨਾਲ਼ ਪੰਜਾਬੀ ਪੱਗ ਤੇ ਵਾਰਿਸ ਸ਼ਾਹ ਦੇ ਮਜ਼ਾਰ ਦੀ ਚਾਦਰ ਪੇਸ਼ ਕੀਤੀ। ਪੰਜਾਬੀ ਦੀ ਅਜੋਕੀ ਸ਼ਾਇਰਾ ਤੇ ਕਹਾਣੀਕਾਰ ਅੰਜੁਮ ਕੁਰੈਸ਼ੀ ਵੀ ਵਰਿਆਮ ਸਿੰਘ ਸੰਧੂ ਤੇ ਓਹਨਾਂ ਦੀ ਘਰ ਵਾਲ਼ੀ (ਤੇ ਮੇਰੀ ਸੱਜ ਬਣੀ ਮਾਸੀ) ਰਾਜਵੰਤ ਕੌਰ ਸੰਧੂ ਹੋਰਾਂ ਲਈ ਲਾਹੌਰੀ ਬਾਣੇ ਦਾ ਤੋਹਫ਼ਾ ਲੈ ਕੇ ਆਈ। ਸੁਚੇਤ ਪਬਲਿਸ਼ਰਜ਼ ਲਹੌਰ ਵੱਲੋਂ ਸ਼ਾਹਮੁੱਖੀ ਵਿੱਚ ਛਪੀ ਵਰਿਆਮ ਸੰਧੂ ਹੋਰਾਂ ਦੀਆਂ ਕਹਾਣੀਆਂ ਦੀ ਕਿਤਾਬ 'ਦਲਦਲ' ਵਧੇਰੇ ਪੰਜਾਬੀ ਲਿਖਾਰੀਆਂ ਨੇ ਖ਼ਰੀਦ ਕੇ ਸੰਧੂ ਕੋਲ਼ੋਂ ਦਸਤਖ਼ਤ ਕਰਾਣ ਤੇ ਨਾਲ਼ ਤਸਵੀਰਾਂ ਖਿੱਚਣ ਦਾ ਮਾਣ ਲਿਆ।

ਅਫਜ਼ਲ ਸਾਹਿਰ
ਸੈਕਟਰੀ
ਪੰਜਾਬੀ ਸੰਗਤ ਪਾਕਿਸਤਾਨ, ਲਹੌਰ।

## ਪ੍ਰਸਿੱਧ ਕਵੀ ਚਮਨ ਹਰਗੋਬਿੰਦਪੁਰੀ ਦੀ ਯਾਦ 'ਚ ਹੋਇਆ ਕਵੀ ਦਰਬਾਰ

### ਪ੍ਰਮੁੱਖ ਕਵੀਆਂ ਨੇ ਭਰੀ ਹਾਜ਼ਰੀ

### ਚਮਨ ਹਰਗੋਬਿੰਦਪੁਰੀ ਦੀ ਪੁਸਤਕ 'ਅਰਦਾਸ' ਲੋਕ ਅਰਪਣ

ਗੁਰੂ ਗੋਬਿੰਦ ਸਿੰਘ ਐਵੀਨਿਊ ਜਲੰਧਰ ਦੇ ਗੁਰੁਦੁਆਰਾ "ਗੁਰੂ ਗੋਬਿੰਦ ਸਿੰਘ ਜੀ" ਵਿਖੇ ਨਾਮਵਰ ਕਵੀ ਸਵਰਗਵਾਸੀ ਚੰਨਣ ਸਿੰਘ ਚਮਨ ਹਰਗੋਬਿੰਦਪੁਰੀ ਦੀ ਯਾਦ ਵਿੱਚ ਇਕ ਕਵੀ ਦਰਬਾਰ ਕਰਵਾਇਆ ਗਿਆ। ਇਸ ਮੌਕੇ ਮਰਹੂਮ ਕਵੀ ਚਮਨ ਨੂੰ ਯਾਦ ਕਰਦਿਆਂ ਪੰਜਾਬ ਦੇ ਪ੍ਰਸਿੱਧ ਕਵੀਆਂ ਨੇ ਹਾਜ਼ਰੀ ਭਰੀ।

ਸਮਾਗਮ ਦੀ ਸ਼ੁਰੂਆਤ ਦੌਰਾਨ ਪੰਥਕ ਵਿਦਵਾਨ ਭਗਵਾਨ



*ਗੁਰੂ ਗੋਬਿੰਦ ਸਿੰਘ ਐਵੀਨਿਊ ਵਿਖੇ ਹੋਏ ਕਵੀ ਦਰਬਾਰ ਦੌਰਾਨ ਸਵਰਗਵਾਸੀ ਕਵੀ ਚੰਨਣ ਸਿੰਘ ਚਮਨ ਹਰਗੋਬਿੰਦਪੁਰੀ ਦੀ ਪੁਸਤਕ 'ਅਰਦਾਸ' ਨੂੰ ਲੋਕ ਅਰਪਣ ਕਰਦੇ ਹੋਏ ਪੰਥਕ ਵਿਦਵਾਨ ਭਗਵਾਨ ਸਿੰਘ ਜੌਹਲ ਅਤੇ ਪਤਵੰਤੇ ਸੱਜਣ।*

ਸਿੰਘ ਜੌਹਲ ਨੇ ਚਮਨ ਹਰਗੋਬਿੰਦਪੁਰੀ ਦੇ ਜੀਵਨ ਬਾਰੇ ਸੰਖੇਪ ਵਿੱਚ ਚਾਨਣਾ ਪਾਉਂਦਿਆਂ ਚਮਨ ਹਰਗੋਬਿੰਦਪੁਰੀ ਦੀਆਂ ਧਾਰਮਿਕ ਕਵਿਤਾਵਾਂ ਦੀ ਪੁਸਤਕ 'ਅਰਦਾਸ' ਲੋਕ ਅਰਪਣ ਕੀਤੀ। ਇਸ ਕਾਵਿ ਸੰਗ੍ਰਹਿ ਨੂੰ ਚਮਨ ਹਰਗੋਬਿੰਦਪੁਰੀ ਦੀ ਸਪੁੱਤਰੀ ਬੀਬੀ ਸੁਰਿੰਦਰ ਕੌਰ ਦੁਆਰਾ ਸੰਪਾਦਿਤ ਕੀਤਾ ਗਿਆ ਹੈ।

ਦੱਸਣਯੋਗ ਹੈ ਕਿ ਦੇਰ ਸ਼ਾਮ ਤੱਕ ਹੋਏ ਇਸ ਕਵੀ ਦਰਬਾਰ ਵਿੱਚ ਪੰਜਾਬ ਦੇ ਨਾਮਵਰ ਕਵੀਆਂ ਰਛਪਾਲ ਸਿੰਘ ਪਾਲ, ਡਾ। ਇੰਦਰਜੀਤ ਸਿੰਘ ਵਾਸੂ, ਕਰਮਜੀਤ ਸਿੰਘ ਨੂਰ, ਜੋਗਿੰਦਰ ਸਿੰਘ ਕੰਗ ਅਤੇ ਬੀਬੀ ਅਮਿੰਦਰਪ੍ਰੀਤ ਕੌਰ ਰੂਬੀ ਨੇ ਸੰਗਤਾਂ ਨੂੰ ਆਪਣੀਆਂ ਰਚਨਾਂਵਾਂ ਨਾਲ ਸਰਸ਼ਾਰ ਕੀਤਾ। ਸਵਰਗਵਾਸੀ ਕਵੀ ਦੀ ਸਪੁੱਤਰੀ ਬੀਬੀ ਸੁਰਿੰਦਰ ਕੌਰ ਨੇ ਵੀ ਉਨ੍ਹਾਂ ਦੀ ਕਵਿਤਾ ਅਤੇ ਸਪੁੱਤਰ ਇੰਜੀਨੀਅਰ ਸ਼ਾਮ ਸਿੰਘ ਨੇ ਧਾਰਮਿਕ ਗੀਤ ਤਰੰਨਮ ਵਿੱਚ ਗਾ ਕੇ ਆਪਣੇ ਪਿਤਾ ਨੂੰ ਯਾਦ ਕੀਤਾ। ਸਟੇਜ ਦਾ ਸੰਚਾਲਨ ਗੁਰੁਦੁਆਰਾ ਸਾਹਿਬ ਦੇ ਜਨਰਲ ਸਕੱਤਰ ਇਕਬਾਲ ਸਿੰਘ ਨੇ ਬਾਖੂਬੀ ਕੀਤਾ। ਪਰਿਵਾਰ ਵਲੋਂ ਮਿਲੀ ਜਾਣਕਾਰੀ ਅਨੁਸਾਰ ਜਲਦੀ ਹੀ ਚਮਨ ਹਰਗੋਬਿੰਦਪੁਰੀ ਦੀਆਂ ਸਮਾਜਿਕ ਕਵਿਤਾਵਾਂ ਦਾ ਸੰਗ੍ਰਹਿ ਲੋਕ ਅਰਪਣ ਕੀਤਾ ਜਾਵੇਗਾ। ਸਮਾਗਮ ਦੌਰਾਨ ਗੁਰੁਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਮੱਸਾ ਸਿੰਘ, ਵਿੱਤ ਸਕੱਤਰ ਤਲਵਿੰਦਰ ਸਿੰਘ ਆਦਿ ਤੋਂ ਇਲਾਵਾ ਵੱਡੀ ਗਿਣਤੀ ਵਿੱਚ ਸੰਗਤਾਂ ਹਾਜ਼ਰ ਸਨ।

## ਉਪ ਰਾਸ਼ਟਰਪਤੀ ਨੇ ਨਿੰਦਰ ਘੁਗਿਆਣਵੀ ਨੂੰ "ਸਾਹਿਤ ਰਤਨ" ਭੇਂਟ ਕੀਤਾ

ਚੰਡੀਗੜ੍ਹ: ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵਲੋਂ ਆਪਣੀ 71-ਵੀ ਕਨਵੋਕੇਸ਼ਨ ਮੌਕੇ 48 ਸਾਲ ਦੀ ਉਮਰ ਵਿਚ 68 ਕਿਤਾਬਾਂ ਦੇ ਲੇਖਕ ਨਿੰਦਰ ਘੁਗਿਆਣਵੀ ਨੂੰ 'ਸਾਹਿਤ ਰਤਨ' ਉਪ ਰਾਸ਼ਟਰਪਤੀ ਤੇ ਯੂਨੀਵਰਸਟੀ ਦੇ ਚਾਂਸਲਰ ਸ਼੍ਰੀ ਜਗਦੀਪ ਧਨਖੜ ਵੱਲੋਂ ਪ੍ਰਦਾਨ ਕੀਤਾ ਗਿਆ। ਮਹਾਂਰਾਸ਼ਟਰ ਦੀ ਮਹਾਤਮਾ ਗਾਂਧੀ ਅੰਤਰਰਾਸ਼ਟਰੀ ਹਿੰਦੀ ਯੂਨੀਵਰਸਿਟੀ ਵਰਧਾ ਵਿਖੇ ਰਾਈਟਰ ਇਨ ਰੈਜੀਡੈਂਟ ਨਿਯੁਕਤ ਹੋਣ ਵਾਲੇ ਨਿੰਦਰ ਘੁਗਿਆਣਵੀ ਦੀਆਂ ਲਿਖੀਆਂ ਪੁਸਤਕਾਂ ਉਤੇ ਲਗਪਗ 12 ਵਿਦਿਆਰਥੀ ਐਮ ਫਿਲ ਤੇ ਪੀ.ਐਚ. ਡੀ ਕਰ ਚੁਕੇ ਹਨ।




ਵਾਈਸ ਚਾਂਸਲਰ ਡਾ ਰੇਣੂ ਵਿੱਜ ਨੇ ਘੁਗਿਆਣਵੀ ਦਾ ਸਨਮਾਨ ਪੱਤਰ ਪੜ੍ਹਦਿਆਂ ਸਾਹਿਤਕ ਪ੍ਰਾਪਤੀਆਂ ਬਾਰੇ ਚਾਨਣਾ ਪਾਇਆ। ਐਵਾਰਡ ਭੇਟ ਕਰਨ ਮੌਕੇ ਉਪ ਰਾਸ਼ਟਰਪਤੀ ਨੇ ਨਿੰਦਰ ਜੀ ਦੀ ਹੌਸਲਾ ਅਫਜ਼ਾਈ ਕਰਦਿਆਂ ਕਿਹਾ ਕਿ ਉਨਾਂ ਨੂੰ ਉਨਾਂ ਦੀਆਂ ਲਿਖਤਾਂ ਤੇ ਜੀਵਨ ਸੰਘਰਸ਼ ਬਾਰੇ ਜਾਣ ਕੇ ਖੁਸ਼ੀ ਹੋਈ ਹੈ। ਇਸ ਮੌਕੇ ਹਾਜਰ ਪੰਜਾਬ ਵਿਧਾਨ ਸਭਾ ਦੇ ਸਪੀਕਰ ਕੁਲਤਾਰ ਸਿੰਘ ਸੰਧਵਾਂ ਨੇ ਉਪ ਰਾਸ਼ਟਰਪਤੀ ਨੂੰ ਦੱਸਿਆ ਕਿ ਨਿੰਦਰ ਘੁਗਿਆਣਵੀ ਦੁਆਰਾ ਰਚਿਤ ਕਿਤਾਬ 'ਮੈਂ ਸਾਂ ਜੱਜ ਦਾ ਅਰਦਲੀ' ਉਨਾਂ ਦੀ ਮਨ ਪਸੰਦ ਕਿਤਾਬ ਹੈ। ਇਸ ਮੌਕੇ ਉਤੇ ਪੰਜਾਬ ਦੇ ਗਵਰਨਰ ਬਨਵਾਰੀ ਲਾਲ ਪੁਰੋਹਿਤ, ਹਰਿਆਣਾ ਦੇ ਗਵਰਨਰ ਬੰਡਾਰੂ ਦੱਤਾ ਤਰੇ, ਸਿੱਖਿਆ ਮੰਤਰੀ ਹਰਜੋਤ ਸਿੰਘ ਬੈਂਸ ਤੇ ਹੋਰ ਉਘੀਆਂ ਹਸਤੀਆਂ ਮੌਜੂਦ ਸਨ।

## ਇਤਿਹਾਸਿਕ ਹੋ ਨਿਬੜਿਆ ਵਿਸ਼ਵ ਨਾਰੀ ਸਾਹਿਤਕ ਮੰਚ ਵੱਲੋਂ ਕਰਵਾਇਆ ਗਿਆ ਇਕ ਰੋਜ਼ਾ ਸੈਮੀਨਾਰ

### ਵਿਸ਼ਵ ਨਾਰੀ ਸਾਹਿਤਕ ਮੰਚ ਵੱਲੋਂ ਕਿਤਾਬ 'ਸਫਰ ਏ ਸ਼ਹਾਦਤ' ਦਾ ਲੋਕ ਅਰਪਣ ਗੁਰਦੁਆਰਾ ਸ੍ਰੀ ਫਤਹਿਗੜ੍ਹ ਵਿਖੇ ਕਰਵਾਇਆ ਗਿਆ

ਸ਼ਹੀਦ ਕੌਮਾਂ ਦਾ ਸਰਮਾਇਆ ਹੁੰਦੇ ਹਨ। ਜਿਹੜੀਆਂ ਕੌਮਾਂ ਆਪਣੇ ਸ਼ਹੀਦਾਂ ਨੂੰ ਵਿਸਾਰ ਦਿੰਦੀਆਂ ਹਨ ਉਨ੍ਹਾਂ ਕੌਮਾਂ ਦਾ ਨਕਸ਼ੇ ਤੋਂ ਮਿਟ ਜਾਣਾ ਤੈਅ ਹੁੰਦਾ ਹੈ। ਸਿੱਖ ਕੌਮ ਹਮੇਸ਼ਾ ਹੀ ਆਪਣੇ ਸ਼ਹੀਦਾਂ ਦੀ ਕਦਰਦਾਨ ਰਹੀ ਹੈ। ਇਸੇ ਤਹਿਤ ਵਿਸ਼ਵ ਨਾਰੀ ਸਾਹਿਤਕ ਮੰਚ ਵੱਲੋਂ ਸ਼ਹੀਦਾਂ ਦੀ ਯਾਦ 'ਚ ਪਾਵਨ ਪਵਿੱਤਰ




ਧਰਤੀ ਗੁਰਦੁਆਰਾ ਸ੍ਰੀ ਫਤਹਿਗੜ੍ਹ ਸਾਹਿਬ ਵਿਖੇ ਵਿਸ਼ੇਸ਼ ਸੈਮੀਨਰ ਕਰਵਾਇਆ ਗਿਆ। ਇਸ ਮੌਕੇ ਸ਼ਹੀਦਾਂ ਨੂੰ ਸਮਰਪਿਤ ਕਿਤਾਬ ਸਫਰ ਏ ਸ਼ਹਾਦਤ ਦਾ ਲੋਕ ਅਰਪਣ ਕੀਤਾ ਗਿਆ। ਵਿਸ਼ਵ ਨਾਰੀ ਸਾਹਿਤਕ ਮੰਚ ਦੇ ਪ੍ਰਧਾਨ ਨਿਰਮਲ ਕੌਰ ਕੋਟਲਾ ਇਸ ਮੌਕੇ ਵਿਸ਼ੇਸ਼ ਤੌਰ ਤੇ ਹਾਜਰ ਹੋਏ। ਜ਼ਿਕਰ ਏ ਖਾਸ ਹੈ ਕਿ ਇਹ ਕਿਤਾਬ ਨਿਰਮਲ ਕੌਰ ਕੋਟਲਾ ਹੁਰਾਂ ਦੇ ਵੱਲੋਂ ਸੰਪਾਦਿਤ ਕੀਤੀ ਗਈ ਹੈ। ਇਸ ਮੌਕੇ ਡਾ: ਹਰਦੇਵ ਸਿੰਘ ਮੁਖੀ ਧਰਮ ਅਧਿਐਨ ਵਿਭਾਗ ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ ਮੁੱਖ ਮਹਿਮਾਨ ਵਜੋਂ ਪਹੁੰਚੇ।

ਸਫਰ ਏ ਸ਼ਹਾਦਤ ਕਿਤਾਬ 122 ਦੇ ਕਰੀਬ ਕਵਿਤਾਵਾਂ ਦਾ ਇੱਕ ਵਿਲੱਖਣ ਸੰਗ੍ਰਹਿ ਹੈ ਜਿਸ 'ਚ ਵੱਖ ਵੱਖ ਕਵੀਆਂ ਨੇ ਸ਼ਹੀਦਾਂ ਬਾਬਤ ਆਪਣੇ ਜਜ਼ਬਾਤ ਪੇਸ਼ ਕੀਤੇ ਹਨ। ਇਸ ਮੌਕੇ ਡਾ: ਆਤਮਾ ਸਿੰਘ ਗਿੱਲ ਵੱਲੋਂ ਲਿਖਿਆ ਗਿਆ ਪਰਚਾ ਸ ਸੁਖਦੇਵ ਸਿੰਘ ਗਿੱਲ ਹੁਰਾਂ ਵੱਲੋਂ ਪੜ੍ਹਿਆ ਗਿਆ। ਡਾ: ਆਤਮਾ ਸਿੰਘ ਵੱਲੋਂ ਬਾਖੂਬੀ ਢੰਗ ਨਾਲ ਸਾਰੀਆਂ ਕਵਿਤਾਵਾਂ ਦੀ ਇਸ ਪਰਚੇ 'ਚ ਆਲੋਚਣਾ ਕੀਤੀ ਗਈ। ਭੁਪਿੰਦਰ ਕੌਰ ਕਵਿਤਾ ਹੁਰਾਂ ਵੱਲੋਂ ਕਿਤਾਬ ਬਾਰੇ ਬੋਲਦਿਆਂ ਜਿੱਥੇ ਕਵਿਤਾਵਾਂ ਦੀ ਸ਼ਲਾਘਾ ਕੀਤੀ ਗਈ ਤਾਂ ਨਾਲ ਹੀ ਜਿਸ ਵਿਸ਼ੇ ਨੂੰ ਲੈ ਕੇ ਇਹ ਕਿਤਾਬ ਲਿਖੀ ਗਈ ਹੈ ਉਸ ਦੀ ਵੀ ਤਾਰੀਫ ਕੀਤੀ। ਉਨ੍ਹਾਂ ਕਿਹਾ ਕਿ ਅਜਿਹੇ ਵਿਸ਼ੇ ਨੂੰ ਲੈ ਕੇ ਰਚਨਾਵਾਂ ਵੱਧ ਤੋਂ ਵੱਧ ਲਿਖੀਆਂ ਜਾਣੀਆਂ ਚਾਹੀਦੀਆਂ ਹਨ ਕਿਉਂਕਿ ਇਹ ਉਹ ਵਿਸ਼ਾ ਹੈ ਜਿਹੜਾ ਸਾਡੇ ਨੌਜਵਾਨਾਂ ਨੂੰ ਸਾਡੇ ਇਤਿਹਾਸ ਤੋਂ ਜਾਣੂ ਕਰਵਾਉਂਦਾ ਹੈ।

ਉੱਧਰ ਦੂਜੇ ਪਾਸੇ ਮੁੱਖ ਮਹਿਮਾਨ ਡਾਕਟਰ ਹਰਦੇਵ ਸਿੰਘ ਹੁਰਾਂ ਨੇ ਕਿਤਾਬ ਦਾ ਜ਼ਿਕਰ ਕਰਦਿਆਂ ਕਿਹਾ ਕਿ ਇਸ ਕਿਤਾਬ ਨੇ ਇਹ ਸਿੱਧ ਕਰ ਦਿੱਤਾ ਹੈ ਕਿ ਨਵੀਂ ਕਵਿਤਾ ਨੇ ਫਿਰ ਅਧਿਆਤਮਕਤਾ ਅਤੇ ਆਪਣੇ ਇਤਿਹਾਸ ਵੱਲ ਮੂੰਹ ਕਰ ਲਿਆ ਹੈ। ਡਾਕਟਰ ਹਰਦੇਵ ਸਿੰਘ ਨੇ ਕਿਹਾ ਕਿ ਇਕ ਖਾਸ ਕਵਿਤਾ ਹਮੇਸ਼ਾ ਹੀ ਖਾਸ ਸੋਚ ਦੇ ਨਾਲ ਕਵਿਤਾ ਤੇ ਭਾਰੂ ਸੀ ਪਰ ਇਹ ਕਿਤਾਬ ਹੋਰ ਅਨੇਕਾਂ ਕਵੀਆਂ ਦਾ ਇਸ ਵਿਸ਼ੇ ਵੱਲ ਲਿਖਣ ਲਈ ਮਾਰਗ ਦਰਸ਼ਨ ਕਰੇਗੀ।

ਇਸ ਮੌਕੇ ਵਿਸ਼ਵ ਨਾਰੀ ਸਾਹਿਤਕ ਮੰਚ ਵੱਲੋਂ ਕਵੀ ਦਰਬਾਰ ਵੀ ਕਰਵਾਇਆ ਗਿਆ। ਜਿਸ 'ਚ ਪੰਜਾਬ ਦੇ ਬਹੁਤ ਸਾਰੇ ਕਵੀਆਂ ਨੇ ਭਾਗ ਲਿਆ। ਕਵੀ ਦਰਬਾਰ ਮੌਕੇ ਮੰਚ ਸੰਚਾਲਨ ਦੀ ਭੂਮਿਕਾ ਪਰਮਿੰਦਰ ਕੌਰ ਪੈਮ ਅਤੇ ਕੁਲਵਿੰਦਰ ਕੌਰ ਹੁਰਾਂ ਵੱਲੋਂ ਬਾਖੂਬੀ ਨਿਭਾਈ ਗਈ। ਇਸ ਮੌਕੇ ਕਵਿਤਰੀਆਂ ਅਤੇ ਕਵੀ ਜਤਿੰਦਰਪਾਲ ਕੌਰ ਭਿੰਡਰ, ਨਵਜੋਤ ਕੌਰ ਬਾਜਵਾ, ਅਮਨ ਢਿੱਲੋਂ ਕਸੇਲ, ਸਰਬਜੀਤ ਕੌਰ ਹਾਜੀਪੁਰ, ਕੁਲਵਿੰਦਰ ਕੌਰ ਨੰਗਲ, ਰਜਿੰਦਰ ਕੌਰ ਟਕਾਪੁਰ, ਸਿਮਰਪਾਲ ਕੌਰ ਮੋਰਿੰਡਾ, ਸੁਰਿੰਦਰ ਸਰਾਏ, ਅਮਰਜੀਤ ਕੌਰ ਮੋਰਿੰਡਾ, ਸਿਮਰਜੀਤ ਗਰੇਵਾਲ, ਦਵਿੰਦਰ ਕੌਰ ਢਿੱਲੋਂ, ਮਨਿੰਦਰ ਕੌਰ ਬੱਸੀ, ਸੂਬੇਦਾਰ ਜੋਗਿੰਦਰ ਸਿੰਘ ਚੀਮਾ, ਜਗਦੀਸ਼ ਮਠਾੜੂ, ਗੁਰਦੀਪ ਸਿੰਘ ਦਾਨੀ, ਅਵਤਾਰ ਸਿੰਘ ਸੋਹੀਆਂ, ਬਲਵਿੰਦਰ ਸਿੰਘ ਰਾਜ਼,ਗੁਰਦੁਆਰਾ ਸ੍ਰੀ ਫਤਹਿਗੜ੍ਹ ਸਾਹਿਬ ਦੇ ਮੁੱਖ ਸੇਵਾਦਾਰ ਸਰਦਾਰ ਗੁਰਦੀਪ ਸਿੰਘ ਕੰਗ ਜੀ ਵੱਲੋਂ ਨਿਰਮਲ ਕੌਰ ਕੋਟਲਾ ਦਾ ਵਿਸ਼ੇਸ਼ ਸਨਮਾਨ ਕੀਤਾ ਗਿਆ। ਇਸ ਮੌਕੇ ਕਥਾਵਾਚਕ ਭਾਈ ਅਜਮੇਰ ਸਿੰਘ ਵੀ ਵਿਸ਼ੇਸ਼ ਤੌਰ ਤੇ ਹਾਜਰ ਸਨ। ਨਵਜੋਤ ਕੌਰ ਬਾਜਵਾ ਨੇ ਆਏ ਹੋਏ ਵਿਸ਼ੇਸ਼ ਮਹਿਮਾਨਾਂ ਅਤੇ ਕਵੀ ਜਨਾਂ ਦਾ ਧੰਨਵਾਦ ਕੀਤਾ।ਅੰਤ ਸਮੇਂ ਚਾਹ ਪਕੌੜਿਆਂ ਦਾ ਅਟੁੱਟ ਲੰਗਰ ਵਰਤਾਇਆ ਗਿਆ।

## ਸ੍ਰ ਗੁਰਵਿੰਦਰ ਸਿੰਘ ਦਾ ਸਨਮਾਨ

ਭਾਈ ਕਨ੍ਹਈਆ ਆਸ਼ਰਮ ਦੇ ਪ੍ਰਮੁੱਖ ਸੇਵਾਦਾਰ ਪਦਮ ਸ਼੍ਰੀ ਜੇਤੂ ਸ੍ਰ ਗੁਰਵਿੰਦਰ ਸਿੰਘ ਨੂੰ ਹਰਿਆਣਾ ਦੇ ਤਦਵਕਤੀ ਮੁਖ



ਮੰਤਰੀ ਸ਼੍ਰੀ ਮਨੋਹਰ ਲਾਲ ਖੱਟਰ ਅਤੇ ਨਾਮਧਾਰੀ ਸੰਗਤ ਸਿਰਸਾ ਦੇ ਪ੍ਰਧਾਨ ਸ੍ਰ ਲਖਬੀਰ ਸਿੰਘ ਨੇ ਉਹਨਾਂ ਵਲੋਂ ਕੀਤੀ ਗਈ ਸਮਾਜ ਸੇਵਾ ਲਈ ਸਨਮਾਨਿਤ ਕੀਤਾ। ਸ੍ਰ ਲਖਬੀਰ ਸਿੰਘ ਜੀ ਨੇ ਸ੍ਰ ਗੁਰਵਿੰਦਰ ਸਿੰਘ ਨੂੰ ਸ਼ਾਲ ਅਤੇ ਫੁੱਲਾਂ ਦਾ ਹਾਰ ਪਾ ਕੇ ਸਨਮਾਨਿਤ ਕੀਤਾ। ਇਸ ਮੌਕੇ ਤੇ ਧਿਆਨ ਸਿੰਘ, ਗੁਰਮੀਤ ਸਿੰਘ ਚਾਨਾ, ਅਮੀਰ ਸਿੰਘ, ਰਣਵੀਰ ਸਿੰਘ, ਇੰਦਰ ਸਿੰਘ, ਅਜੈਪਾਲ ਸਿੰਘ ਅਤੇ ਟਰਸੱਟ ਦੇ ਮੈਂਬਰ ਸ੍ਰ ਹਰਦੇਵ ਸਿੰਘ ਧੰਜਲ ਮੌਜੂਦ ਸਨ।

## ਮਾਤਾ ਜੋਗਿੰਦਰ ਕੌਰ ਜੀ ਦਾ ਅਕਾਲ ਚਲਾਣਾ

ਮਾਤਾ ਜੋਗਿੰਦਰ ਕੌਰ ਜੀ ਸੁਪਤਨੀ ਸੰਤ ਜਸਵੰਤ ਸਿੰਘ ਚਾਨਾ, ਸਰਸਵਤੀ ਗਾਰਡਨ, ਨਵੀਂ ਦਿੱਲੀ ਸਤਿਗੁਰੂ ਜੀ ਵਲੋਂ ਬਖਸ਼ੀ ਸਵਾਸਾਂ ਦੀ ਪੂੰਜੀ ਸਮਾਪਤ ਕਰਕੇ ਮਿਤੀ 18 ਜਨਵਰੀ 2024 ਨੂੰ ਅਕਾਲ ਚਲਾਣਾ ਕਰ ਗਏ। ਮਾਤਾ ਜੀ ਦਾ ਜਨਮ ਪਿੰਡ- ਹਰੀਪੁਰ ਬਾਠ ਨੇੜੇ ਨਕੋਦਰ(ਜਿਲਾ-ਜਲੰਧਰ) ਵਿਖੇ ਹੋਇਆ। ਆਪ ਜੀ ਦੇ ਪਿਤਾ ਸੰਤ



ਸਵਰਨ ਸਿੰਘ ਜੀ ਸੋਧੀ ਨੇ ਪਹਿਲਾਂ ਪੰਜਾਬ ਤੇ ਬਾਅਦ ਵਿੱਚ ਦਿੱਲੀ ਜਾ ਨਿਵਾਸ ਕੀਤਾ ਅਤੇ ਦਿੱਲੀ ਦੀ ਸਾਧ ਸੰਗਤ ਨਾਲ ਰਲ ਮਿਲ ਕੇ ਸੇਵਾ ਤੇ ਸਿਮਰਨ ਵਿੱਚ ਵਿਸ਼ੇਸ਼ ਯੋਗਦਾਨ ਪਾਇਆ। ਮਾਤਾ ਜੋਗਿੰਦਰ ਕੌਰ ਜੀ ਨੂੰ ਗੁਰਸਿੱਖੀ ਦੀ ਲਗਨ ਬਚਪਨ ਤੋਂ ਹੀ ਪ੍ਰਾਪਤ ਹੋਈ। ਵੱਡੇ ਹੋਏ ਤਾਂ ਆਪ ਜੀ ਦਾ ਵਿਆਹ ਸੰਜੋਗ ਸੰਤ ਜਸਵੰਤ ਸਿੰਘ ਜੀ ਨਾਲ ਬਣਿਆ ਜੋ ਕਿ ਨਾਮਧਾਰੀ ਪੰਥ ਦੇ ਇਤਿਹਾਸਿਕ ਪਿੰਡ-ਮੁਠੱਡਾ ਕਲਾਂ (ਡਿਉੜੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ) ਦੇ ਨਿਵਾਸੀ ਸਨ।ਸੰਤ ਜਸਵੰਤ ਸਿੰਘ ਜੀ ਦੇ ਪਿਤਾ ਸੰਤ ਚੰਨਣ ਸਿੰਘ ਜੀ ਵੀ ਗੁਰੂ ਘਰ ਦੇ ਅਨਿਨ ਸੇਵਕ ਸਨ ਜੋ ਕਿ ਭਾਈ ਵਜੀਰੇ ਦੀ ਅੰਸ ਬੰਸ ਵਿੱਚੋਂ ਸਨ ਜਿਹਨਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਸੱਭ ਤੋਂ ਪਹਿਲਾਂ ਭਜਨ ਦੀ ਦਾਤ ਦੀ ਬਖਸ਼ਿਸ਼ ਕੀਤੀ ਸੀ। ਸੋ ਪੇਕੇ ਅਤੇ ਸਹੁਰੇ ਪਰਵਾਰ ਦੀ ਸਤਿਗੁਰੂ ਜੀ ਦੇ ਚਰਨਾਂ ਪ੍ਰਤੀ ਪ੍ਰੀਤ ਅਤੇ ਪ੍ਰਤੀਤ ਦਾ ਮਾਤਾ ਜੋਗਿੰਦਰ ਕੌਰ ਜੀ ਦੇ ਸੁਭਾਅ ਅਤੇ ਵਿਚਾਰਾਂ ਉਪਰ ਪੂਰਾ ਪ੍ਰਭਾਵ ਸੀ।ਬੀਬੀ ਜੀ ਬਚਪਨ ਤੋਂ ਹੀ ਨਾਮ ਬਾਣੀ ਦੇ ਰਸੀਏ ਅਤੇ ਸਾਧ ਸੰਗਤ ਦੀ ਸੇਵਾ ਲਈ ਤਤਪਰ ਰਹੇ। ਸਵੇਰੇ ਅੰਮ੍ਰਿਤ ਵੇਲੇ ਉਠਣਾ, ਨਾਮ ਜਪਣਾ, ਗੁਰਬਾਣੀ ਦਾ ਪਾਠ ਕਰਨਾ, ਗੁਰੂ ਸਾਖੀਆਂ ਦੀਆਂ ਪੁਸਤਕਾਂ ਪੜ੍ਹਨਾਂ ਤੇ ਸਾਧਸੰਗਤ ਦੀ ਸੇਵਾ ਉਹਨਾਂ ਦਾ ਨਿਤਕਰਮ ਸੀ। ਉਹ ਜਦੋਂ ਕਦੇ ਵੀ ਕਿਸੇ ਨੂੰ ਮਿਲਦੇ ਤਾਂ ਗੁਰੂ ਕਾ ਜੱਸ ਕਰਨਾ ਉਹਨਾਂ ਦਾ ਸੁਭਾਅ ਸੀ। ਮਾਤਾ ਜੀ ਮਾਲਾ ਬਹੁਤ ਵਧੀਆ ਬਣਾਉਂਦੇ ਸਨ। ਮਾਲਾ ਬਣਾ ਕੇ ਸੰਗਤ ਵਿੱਚ ਵੰਡਣੀਆਂ ਅਤੇ ਸੰਗਤ ਨੂੰ ਵੱਧ ਤੋਂ ਵੱਧ ਨਾਮ ਸਿਮਰਨ ਕਰਨ ਦੀ ਪ੍ਰੇਰਨਾ ਕਰਨੀ ਉਹਨਾਂ ਦਾ ਮਨੋਰਥ ਸੀ। ਉਹ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਦੇ ਦੀਵਾਨੇ ਸਨ ਅਤੇ ਘਰ ਆਏ ਸਿੱਖਾਂ ਸਾਧਾਂ ਅਤੇ ਪਰਵਾਰ ਦੇ ਜੀਆਂ ਨਾਲ ਹਰ ਰੋਜ਼ ਭਾਣੇ ਦੇ ਬਚਨ ਕਰਕੇ ਸੰਦੇਸ਼ ਦਿੰਦੇ ਸਨ ਕਿ ਵੱਧ ਤੋਂ ਵੱਧ ਧਿਆਨ ਭਜਨ ਬੰਦਗੀ ਵੱਲ ਦਿਓ ਤਾਕਿ ਸਾਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋ ਸਕਣ। ਜਿਥੇ ਉਹ ਆਪ ਸਤਿਗੁਰੂ ਜੀ ਦੇ ਚਰਨਾਂ ਦੇ ਪ੍ਰੀਤਵਾਨ ਸਨ ਉਥੇ ਉਹਨਾਂ ਨੇ ਆਪਣੇ ਪਰਵਾਰ ਅਤੇ ਬੱਚਿਆਂ ਨੂੰ ਵੀ ਸ਼ੁਭ ਸਿਖਿਆਵਾਂ ਦੇ ਕੇ ਸਤਿਗੁਰੂ ਜੀ ਦੇ ਚਰਨਾਂ ਦੇ ਪ੍ਰੀਤਵਾਨ ਬਣਾਇਆ। ਮਾਤਾ ਜੀ ਦੇ ਵੱਡੇ ਸਪੁੱਤਰ ਸੂਬਾ ਹਰਜੀਤ ਸਿੰਘ ਜੀ ਪਿੰਡ-ਮੁਠੱਡਾ ਵਿਖੇ ਨਿਵਾਸ ਰਖਕੇ ਸਤਿਗੁਰੂ ਜੀ ਦੇ ਹੁਕਮਾਂ ਅਨੁਸਾਰ ਹਰ ਪੰਥਕ ਸੇਵਾ ਲਈ ਤਤਪਰ ਹਨ ਅਤੇ ਛੋਟੇ ਸਪੁੱਤਰ ਸੰਤ ਮਨਜੀਤ ਸਿੰਘ ਜੀ ਦਿੱਲੀ ਵਿਖੇ ਨਿਵਾਸ ਰਖਕੇ ਨਾਮਧਾਰੀ ਧਰਮਸ਼ਾਲਾ, ਰਮੇਸ਼ ਨਗਰ ਵਿੱਚ ਸਾਧ ਸੰਗਤ ਦੀ ਸੇਵਾ ਲਈ ਪ੍ਰਬੰਧਕਾਂ ਦੇ ਪੂਰਨ ਸਹਿਯੋਗੀ ਹਨ। ਬੀਬੀ ਜੀ ਦੀ ਸਪੁੱਤਰੀ ਕੁਲਜੀਤ ਕੌਰ ਵੀ ਆਪਣੇ ਪਤੀ ਸੰਤ ਇੰਦਰਜੀਤ ਸਿੰਘ ਨਾਲ ਆਪਣੇ ਸਹੁਰਾ ਪਰਵਾਰ ਵਿੱਚ ਆਪਣੀਆਂ ਜਿਮੇਂਵਾਰੀਆਂ ਨੂੰ ਨਿਭਾਉਦਿਆਂ ਸਤਿਗੁਰੂ ਜੀ ਦੇ ਚਰਨਾਂ ਪ੍ਰਤੀ ਪੂਰੀ ਸ਼ਰਧਾ ਅਤੇ ਪ੍ਰੀਤ ਰਖਦੇ ਹਨ। ਮਾਤਾ ਜੋਗਿੰਦਰ ਕੌਰ ਜੀ ਦੇ ਨਮਿਤ ਪਾਠ ਦਾ ਭੋਗ 28 ਜਨਵਰੀ 2024 ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਹਜੂਰੀ ਵਿੱਚ ਪਾਇਆ ਗਿਆ। ਭੋਗ ਤੋਂ ਪਹਿਲਾਂ ਸੂਬਾ ਸੰਦੀਪ ਸਿੰਘ ਜੀ ਨੇ ਦੀਵਾਨ ਲਗਾਇਆ ਅਤੇ ਭੋਗ ਤੋਂ ਉਪਰੰਤ ਸੰਤ ਹਰਪਾਲ ਸਿੰਘ ਸੇਵਕ ਜੀ ਨੇ ਮਾਤਾ ਜੋਗਿੰਦਰ ਕੌਰ ਦੇ ਜੀਵਨ ਬਾਰੇ ਵਿਸਥਾਰ ਸਹਿਤ ਜਾਣਕਾਰੀ ਦਿੰਦਿਆਂ ਉਹਨਾਂ ਨੂੰ ਸ਼ਰਧਾ ਸਮਨ ਅਰਪਿਤ ਕੀਤੇ।

-ਰਿਪੋਰਟ- ਹਰਪਾਲ ਸਿੰਘ ਸੇਵਕ

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਸੁੱਚ ਸੋਧ ਅਤੇ ਨਾਮ ਬਾਣੀ ਦਾ ਪ੍ਰਵਾਹ ਚਲਾਉਣ ਵਾਲੇਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ
ਪ੍ਰਕਾਸ਼ ਪੁਰਬ ਦੀਆਂ ਸਮੂਹ ਪਾਠਕਾਂ ਅਤੇ ਸੰਗਤਾਂ ਨੂੰ ਲੱਖ-ਲੱਖ ਵਧਾਈਆਂ





ਸੰਤ ਭਗਤ ਸਿੰਘ ਸੱਗੂ, ਮਾਤਾ ਸੰਤ ਕੌਰ (ਸਿਰਸਾ ਹਰਿਆਣਾ)

ਵੱਲੋਂ ਪਰਵਾਰ

| ਸੰਤ ਤਾਰਾ ਸਿੰਘ ਅਨਜਾਣ | ਸੰਤ ਬਲਕਾਰ ਸਿੰਘ ਸੱਗੂ |
|---|---|
| ਬੀਬੀ ਜਸਪਾਲ ਕੌਰ | ਬੀਬੀ ਕੁਲਦੀਪ ਕੌਰ |

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਸੁੱਚ ਸੋਧ ਅਤੇ ਨਾਮ ਬਾਣੀ ਦਾ ਪ੍ਰਵਾਹ ਚਲਾਉਣ ਵਾਲੇਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਕਾਸ਼ ਪੁਰਬ ਦੀਆਂ ਸਮੂਹ ਪਾਠਕਾਂ ਅਤੇ ਸੰਗਤਾਂ ਨੂੰ ਲੱਖ-ਲੱਖ ਵਧਾਈਆਂ





ਵੱਲੋਂ ਸ੍ਰ. ਜਤਿੰਦਰ ਪਾਲ ਸਿੰਘ ਬੂੰਗਾ ਅਤੇ ਬੀਬੀ ਰਜਨੀਸ਼ ਕੌਰ

ਪਤਾ- ਬੀ-80, ਤੀਸਰੀ ਮੰਜ਼ਿਲ ਸ਼ਿਵਾਲਿਕ, ਨਵੀਂ ਦਿੱਲੀ-17

ਸੰਪਰਕ - 98104-05961

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਸੁੱਚ ਸੋਧ ਅਤੇ ਨਾਮ ਬਾਣੀ ਦਾ ਪ੍ਰਵਾਹ ਚਲਾਉਣ ਵਾਲੇ
ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ
ਦੇ ਪ੍ਰਕਾਸ਼ ਪੁਰਬ ਦੀਆਂ ਸਮੂਹ ਪਾਠਕਾਂ ਅਤੇ ਸੰਗਤਾਂ ਨੂੰ
ਲੱਖ-ਲੱਖ ਵਧਾਈਆਂ

# ਕੋਟਿ-ਕੋਟਿ ਪ੍ਰਣਾਮ





## ਵਲੋਂ: ਪਰਵਾਰ ਜੱਥੇਦਾਰ ਸੰਤ ਨੱਥਾ ਸਿੰਘ ਜੀ (ਢੇ-ਵਾਲੇ) ਅਤੇ ਮਾਤਾ ਸਵਰਨ ਕੌਰ ਜੀ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।



ਸੁੱਚ ਸੋਧ ਅਤੇ ਨਾਮ ਬਾਣੀ ਦਾ ਪ੍ਰਵਾਹ ਚਲਾਉਣ ਵਾਲੇ
ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ
ਦੇ ਪ੍ਰਕਾਸ਼ ਪੁਰਬ ਦੀਆਂ ਸਮੂਹ ਪਾਠਕਾਂ
ਅਤੇ ਸੰਗਤਾਂ ਨੂੰ

# ਲੱਖ-ਲੱਖ ਵਧਾਈਆਂ





**ਤੇਜਵੰਤ ਸਿੰਘ ਸੱਗੂ (ਰਾਣਾ), ਡਾ. ਰਜਵੰਤ ਕੌਰ, ਅਕਸਵੀਰ ਸਿੰਘ ਸੱਗੂ ਅਤੇ ਅੰਗਦ ਜੀ ਸੱਗੂ**
**ਸ੍ਰੀ ਸਤਿਗੁਰੂ ਉਦੈ ਸਿੰਘ ਜੀ ਤੋਂ ਅਸ਼ੀਰਵਾਦ ਪ੍ਰਾਪਤ ਕਰਦੇ ਹੋਏ**

---

**ਪਤਾ:- A-110 ਸ਼ਿਵਾਜੀ ਵਿਹਾਰ, ਨਵੀ ਦਿੱਲੀ 110027**
**ਸੰਪਰਕ 98788-16996, 70874-16996**






ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਪੁਰਬ ਦੇ ਸ਼ੁਭ ਅਵਸਰ ਤੇ ਦਿੱਲੀ ਵਿਖੇ 200 ਰੁਪਏ ਅਤੇ 10 ਰੁਪਏ ਦਾ ਸਿੱਕਾ ਜਾਰੀ ਕੀਤਾ ਗਿਆ। ਇਸ ਮੌਕੇ ਕੈਬਿਨਟ ਮੰਤਰੀ ਸ੍ਰੀਮਤੀ ਮੀਨਾਕਸ਼ੀ ਲੇਖੀ ਸਤਿਗੁਰੂ ਉਦੈ ਸਿੰਘ ਜੀ ਅਤੇ ਮਾਤਾ ਗੁਰਸ਼ਰਨ ਕੌਰ ਜੀ ਨੂੰ ਸਿੱਕਾ ਭੇਂਟ ਕਰਦੇ ਹੋਏ।





ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਬਣਾਈ ਨਾਮਧਾਰੀ ਪੰਥ ਦੀ ਪਹਿਲੀ ਧਰਮਸਾਲਾ – "ਸ੍ਰੀ ਮੁਕਤਸਰ ਸਾਹਿਬ" ਵਿਖੇ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਨੇ ਆਪਣੇ ਕਰ ਕੰਵਲਾਂ ਨਾਲ ਨਵ–ਨਿਰਮਾਣ ਦੀ ਉਸਾਰੀ ਦਾ ਨੀਂਹ ਪੱਥਰ ਰੱਖਣ ਦੀ ਕਿਰਪਾ ਕੀਤੀ।




ਬੀ.ਏ. ਪੀ.ਐਸ. ਸੰਸਥਾ ਵੱਲੋਂ ਦੁਬਈ ਸਥਿਤ ਮੰਦਰ ਵਿਖੇ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦਾ ਨਿੱਘਾ ਸਵਾਗਤ




ਪੰਜਾਬੀ ਲੇਖਕ ਸਭਾ ਜਲੰਧਰ ਵੱਲੋਂ ਕਰਵਾਏ ਸਨਮਾਨ ਸਮਾਰੋਹ ਵਿੱਚ ਡਾ. ਰਘਬੀਰ ਸਿੰਘ ਸਿਰਜਣਾ ਨੂੰ 'ਸੰਤ ਜਗਦੀਸ਼ ਸਿੰਘ ਵਰਿਆਮ ਯਾਦਗਾਰੀ ਪੁਰਸਕਾਰ' ਭੇਂਟ ਕਰਦੇ ਹੋਏ ਡਾ. ਵਰਿਆਮ ਸਿੰਘ ਸੰਧੂ, ਡਾ. ਰਜਵੰਤ ਕੌਰ, ਸ. ਨਰੈਣ ਸਿੰਘ, ਡਾ. ਲਖਵਿੰਦਰ ਜੌਹਲ, ਸ੍ਰੀ ਮੰਗਤ ਰਾਮ ਪਾਸਲਾ, ਸ੍ਰ. ਸਤਨਾਮ ਮਾਣਕ, ਡਾ. ਉਮਿੰਦਰ ਜੌਹਲ, ਰਜਵੰਤ ਕੌਰ ਸੰਧੂ, ਸ੍ਰ. ਹਰਜਿੰਦਰ ਅਟਵਾਲ ਅਤੇ ਡਾ. ਰਘਬੀਰ ਕੌਰ।

P.O. Regd. No. PB/JL-016/2024-2026 **WARYAM** Ladowali Road, Jalandhar -144001
Regd. RNI No. 26453/75 Revised Date of Publication - 25-03-2024 Date of Posting : 28-03-2024
Total page = 116 **March-April-2024**



ਗੁਰੂ ਪਿਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਸਤਿਗੁਰੂ ਜਗਜੀਤ ਸਿੰਘ ਜੀ

ਮਾਲਕ, ਐਡੀਟਰ ਤੇ ਪਬਲਿਸ਼ਰ ਰਜਵੰਤ ਕੌਰ ਨੇ ਰਾਜਿੰਦਰ ਸਿੰਘ ਦੇ ਵਾਈਟ ਕਰਾਸ ਪ੍ਰਿੰਟਰਜ਼ ਭਾਈ ਦਿਤ ਸਿੰਘ ਨਗਰ ਜਲੰਧਰ ਤੋਂ ਪ੍ਰਿੰਟ ਕਰਵਾ ਕੇ
ਲਾਡੋਵਾਲੀ ਰੋਡ ਸਾਹਮਣੇ ਸੈਂਟਰਲ ਟਾਊਨ ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਫੋਨ : 0181-2222543- ਮੋਬਾਇਲ- 98143-18720



Owner, Editor & Publisher Rajwant Kaur got printed from Rajinder Singh's White Cross Printers, Bhai Dit Singh Nagar Jalandhar & got published at Ladowali Road, Opp. Central Town, Jalandhar City Ph.: 0181-2222543, Mob.: 98143-18720